

ਪੰਜਾਬ ਦੀ ਧਰਤੀ 'ਤੇ

# ਹਿੰਦੁਸਤਾਨੀ ਅੱਤਵਾਦ


ਲੇਖਕ

**ਬਲਜੀਤ ਸਿੰਘ ਖ਼ਾਲਸਾ**

baljitsinghkhalsa@rediffmail.com
Mob: 98558-31284



ਪ੍ਰਕਾਸ਼ਕ

**ਅਜ਼ਾਦ ਖ਼ਾਲਸਾ ਪ੍ਰਕਾਸ਼ਨ**

ਪਿੰਡ ਤੇ ਡਾਕ: ਸੁਲਤਾਨਵਿੰਡ,
ਅੰਮ੍ਰਿਤਸਰ

ਕੰਪਿਊਟਰ ਵਰਕ
ਰਣਜੀਤ ਸਿੰਘ





ਪਹਿਲੀ ਵਾਰ ਸਤੰਬਰ 2004
ਦੂਜੀ ਵਾਰ ਅਗਸਤ 2005
ਤੀਜੀ ਵਾਰ ਨਵੰਬਰ 2008

ਕੀਮਤ: 200 ਰੁਪਏ

ਮਿਲਣ ਦਾ ਪਤਾ
**ਖ਼ਾਲਸਾ ਫ਼ਤਹਿਨਾਮਾ**
ਪਿੰਡ ਤੇ ਡਾਕ: ਸੁਲਤਾਨਵਿੰਡ,
ਅੰਮ੍ਰਿਤਸਰ।
ਫ਼ੋਨ: 0183 2701356, 2701357, 2701358

ਪ੍ਰਿੰਟਰ

ਵਿਕਰਮ ਪ੍ਰਿੰਟਿੰਗ ਪ੍ਰੈੱਸ
ਅੰਮ੍ਰਿਤਸਰ।

ਇਸੇ ਹੀ ਕਲਮ ਤੋਂ
ਹੰਢੀਂ ਹੰਢਾਇਆ ਇੱਕ ਖ਼ੂਨੀ ਦਹਾਕਾ
ਪਾਪੀ ਪੂਹਲੇ ਦਾ ਸ਼ਿਕਾਰ (ਨਵ ਪ੍ਰਕਾਸ਼ਿਤ)




## ਸਮਰਪਣ

ਓਸ ਇਲਾਹੀ ਬਾਣੀ ਨੂੰ
ਜਿਹੜੀ ਜਾਬਰ ਤਾਕਤਾਂ ਨੂੰ
'ਰਾਜੇ ਸੀਹ ਮੁਕਦਮ ਕੁਤੇ'
ਕਹਿ ਕੇ ਫਿਟਕਾਰਦੀ ਹੈ
ਅਤੇ ਮਜ਼ਲੂਮ ਨੂੰ
ਇਸ ਜ਼ੁਲਮ ਦੀਆਂ ਜੜ੍ਹਾਂ ਪੁੱਟਣ ਲਈ
'ਪਹਿਲਾ ਮਰਣੁ ਕਬੂਲਿ..' ਕੇ
ਗੁਰਮਤਿ ਦੇ 'ਖੰਡੇਧਾਰ' ਮਾਰਗ
'ਤੇ ਚੱਲਣ ਲਈ
ਵੰਗਾਰਦੀ ਹੈ।

# ਤਤਕਰਾ

# ਤੀਜੀ ਐਡੀਸ਼ਨ ਬਾਰੇ

ਹਥਲੀ ਕਿਤਾਬ ਦਾ ਪਹਿਲਾ ਐਡੀਸ਼ਨ 'ਯੂਨਾਈਟਡ ਸਿੱਖ ਫ਼ੈਡਰੇਸ਼ਨ' ਓਨਟਾਰੀਓ, ਕੈਨੇਡਾ ਦੀ ਮਦਦ ਨਾਲ਼ ਛਾਪਿਆ ਸੀ। ਤਿੰਨ ਹਜ਼ਾਰ ਦੀ ਗਿਣਤੀ ਵਿੱਚ ਛਪੀ ਇਸ ਕਿਤਾਬ ਦੀ ਪਹਿਲੀ ਐਡੀਸ਼ਨ ਦੀਆਂ ਕਾਪੀਆਂ ਹੈਰਾਨੀਜਨਕ ਢੰਗ ਨਾਲ਼ ਕੁਝ ਕੁ ਮਹੀਨਿਆਂ ਵਿੱਚ ਹੀ ਖ਼ਤਮ ਹੋ ਗਈਆਂ। ਇਸ ਤੋਂ ਬਾਅਦ ਦੇਸ਼ ਦੇ ਕਈ ਪ੍ਰਸਿੱਧ ਬੁੱਕ-ਸੇਲਰਾਂ ਵੱਲੋਂ ਇਸ ਕਿਤਾਬ ਦੀ ਭਾਰੀ ਮੰਗ ਅਰੰਭ ਹੋ ਗਈ ਪਰ ਇਸ ਕਿਤਾਬ ਦਾ ਦੂਜਾ ਐਡੀਸ਼ਨ ਛੇਤੀ ਨਾ ਛਪ ਸਕਿਆ। ਇਸ ਕਿਤਾਬ ਦੀ ਮੰਗ ਇਸ ਕਦਰ ਸੀ ਕਿ ਵਿਦੇਸ਼ਾਂ ਵਿੱਚ ਬੈਠੇ ਕਈ ਪਾਠਕਾਂ ਨੇ ਪੰਜਾਬ ਵਿਚਲੇ ਆਪਣੇ ਰਿਸ਼ਤੇਦਾਰਾਂ ਨੂੰ ਖ਼ਾਸ ਤੌਰ 'ਤੇ ਅੰਮ੍ਰਿਤਸਰੋਂ ਸਾਡੇ ਕੋਲੋਂ ਕਿਤਾਬ ਲੈਣ ਲਈ ਭੇਜਿਆ। ਅਖੀਰ 'ਖ਼ਾਲਸਾ ਜਾਗ੍ਰਿਤੀ ਲਹਿਰ' ਕੈਲੇਫੋਰਨੀਆ ਦੇ ਪੰਥ ਦਰਦੀ ਵੀਰਾਂ-ਭੈਣਾਂ ਨੇ, ਜੋ ਕਿ ਕਾਫ਼ੀ ਲੰਮੇ ਸਮੇਂ ਤੋਂ ਸਾਡਾ ਹਰ ਪੰਥਕ ਕਾਰਜ ਵਿੱਚ ਸਹਿਯੋਗ ਦਿੰਦੇ ਆ ਰਹੇ ਹਨ, ਦੀ ਮਦਦ ਨਾਲ਼ ਅਸੀਂ ਇਸ ਕਿਤਾਬ ਦਾ ਦੂਜਾ ਐਡੀਸ਼ਨ ਪਾਠਕਾਂ ਸਾਹਵੇਂ ਪੇਸ਼ ਕੀਤਾ।

ਇਹ ਐਡੀਸ਼ਨ ਵੀ ਛੇਤੀ ਹੀ ਖ਼ਤਮ ਹੋ ਗਿਆ ਤੇ ਕਿਤਾਬ ਦੀ ਮੰਗ ਫਿਰ ਅਰੰਭ ਹੋ ਗਈ, ਪਰ ਛੇਤੀ ਛਪ ਨਾ ਸਕੀ। ਫਿਰ ਪੂਹਲਾ ਕਤਲ ਕੇਸ ਤੋਂ ਬਾਅਦ ਇਹ ਕਿਤਾਬ ਮੀਡੀਏ ਵਿੱਚ ਚਰਚਾ ਦਾ ਵਿਸ਼ਾ ਬਣ ਗਈ ਤੇ ਇਕਦਮ ਹੀ ਇਸ ਦੀ ਮੰਗ ਵਧ ਗਈ ਹੈ। ਅਸੀਂ ਇਸ ਕਿਤਾਬ ਦਾ ਤੀਜਾ ਐਡੀਸ਼ਨ ਛਾਪ ਕੇ ਪਾਠਕਾਂ ਦੀ ਭੇਟਾ ਕਰ ਰਹੇ ਹਾਂ।

ਦੁਨੀਆਂ ਭਰ ਵਿੱਚ ਮਨੁੱਖੀ ਹੱਕਾਂ ਲਈ ਕੰਮ ਕਰ ਰਹੇ ਵਰਕਰਾਂ ਵੱਲੋਂ ਇਸ ਕਿਤਾਬ ਪ੍ਰਤੀ ਵਿਖਾਈ ਗੰਭੀਰਤਾ ਪ੍ਰਤੀ ਉਹਨਾਂ ਦਾ ਧੰਨਵਾਦ ਕਰਦੇ ਹੋਏ ਉਮੀਦ ਕਰਦੇ ਹਾਂ ਕਿ ਸਾਡੇ ਪਾਠਕ ਵੀ ਸਾਡੀ ਇਸ ਅਵਾਜ਼ ਨੂੰ ਦੁਨੀਆਂ ਦੇ ਕੋਨੇ-ਕੋਨੇ 'ਚ ਪਹੁੰਚਾਉਣ ਦਾ ਯਤਨ ਕਰਨਗੇ।

-ਬਲਜੀਤ ਸਿੰਘ ਖ਼ਾਲਸਾ

24-11-2008

# ਮੁੱਢਲੇ ਸ਼ਬਦ

ਜਿਨ੍ਹਾਂ ਲੋਕਾਂ ਦੀ ਕੌਮੀ ਖਸਲਤ ਭੇਡਾਂ ਦੇ ਇੱਜੜ ਵਾਂਗ ਜੂਨ ਕੱਟਣ ਵਾਲ਼ੀ ਹੋਵੇ ਤੇ ਜੋ ਲੋਕ ਹਰ ਦੂੱਕੀ-ਤਿੱਕੀ ਦੇ ਡੰਡੇ ਦੇ ਡਰ ਹੇਠ ਧੌਣ ਨੀਵੀਂ ਕਰ ਕੇ ਜਿਊਂਦੇ ਰਹੇ ਹੋਣ, ਉਹਨਾਂ ਲੋਕਾਂ ਦੇ ਹੱਥ ਜੇਕਰ ਕਿਸੇ ਢੰਗ ਤਰੀਕੇ ਰਾਜਸੀ ਤਾਕਤ ਦਾ ਡੰਡਾ ਆ ਜਾਵੇ, ਤਾਂ ਇਸ ਡੰਡੇ ਸਾਮ੍ਹਣੇ ਸਿੱਧਾ ਤਣਿਆ ਹਰ ਇੱਕ ਸਿਰ ਉਹਨਾਂ ਨੂੰ ਆਮ ਨਾਲੋਂ ਕੁਝ ਵਧੇਰੇ ਹੀ ਰੜਕਦਾ ਹੈ। ਉਹ ਹਰ ਕਿਸੇ ਨੂੰ ਆਪਣੇ ਡੰਡੇ ਸਾਹਵੇਂ ਉਸੇ ਹੀ ਤਰ੍ਹਾਂ ਲਿਫਿਆ ਵੇਖਣਾ ਚਾਹੁੰਦੇ ਹਨ, ਜਿਵੇਂ ਕਦੇ ਉਹ ਖੁਦ ਲਿਫਦੇ ਰਹੇ ਸਨ; ਪਰ ਇੱਕ ਸ਼ਾਇਰ ਦਾ ਕਥਨ ਹੈ:

ਹਰ ਮਿੱਟੀ ਦੀ ਆਪਣੀ ਖਸਲਤ<br>
ਹਰ ਮਿੱਟੀ ਕੁੱਟਿਆਂ ਨਹੀਂ ਭੁਰਦੀ<br>
ਹਰ ਫੱਟੜ ਮੱਥਾ ਨਹੀਂ ਝੁਕਦਾ<br>
ਬੰਨ੍ਹ ਲਾਇਆਂ ਹਰ ਛੱਲ ਨਹੀਂ ਰੁਕਦੀ।

ਗੁਰੂ ਨਾਨਕ ਸਾਹਿਬ ਵੱਲੋਂ ਗੁਰਮਤਿ ਵਿਚਾਰਧਾਰਾ ਦੇ ਅਨਮੋਲ ਸਿਧਾਂਤਾਂ 'ਨਿਰਭੈਤਾ ਤੇ ਨਿਰਵੈਰਤਾ' ਦੀ ਗੁੜ੍ਹਤੀ ਦੇ ਕੇ ਪਾਲੀ ਸਿੱਖ ਕੌਮ ਦੀ ਗਿਣਤੀ ਅਜਿਹੀਆਂ ਅਣਖੀਲੀਆਂ ਕੌਮਾਂ ਅੰਦਰ ਮੋਹਰੀ ਸਫ਼ਾਂ ਵਿੱਚ ਹੁੰਦੀ ਹੈ। ਮੁਗਲ ਸਾਮਰਾਜ ਦੇ ਡੰਡੇ ਸਾਹਵੇਂ ਜਦੋਂ ਸਾਰਾ ਹਿੰਦੁਸਤਾਨ ਮੂਧਾ ਲੇਟ ਕੇ ਉਸ ਦੀ ਡੰਡਾਉਤ ਬੰਦਨਾ ਕਰ ਰਿਹਾ ਸੀ, ਉਦੋਂ ਸਿੱਖ ਕੌਮ ਹੀ ਸੀ, ਜੋ ਆਪਣੀ ਮੜਕ ਨਾਲ਼ ਕੇਵਲ ਧੌਣ ਸਿੱਧੀ ਕਰਕੇ ਤੁਰਦੀ ਹੀ ਨਹੀਂ ਰਹੀ, ਬਲਕਿ ਹਕੂਮਤ ਦੇ ਜ਼ੁਲਮ ਦੀ ਅੱਗ ਨੂੰ ਲਲਕਾਰਦੀ ਤੇ ਮਜ਼ਲੂਮਾਂ ਦੀਆਂ ਛਾਤੀਆਂ ਦੇ ਧੁਰ ਅੰਦਰ ਦੱਬ ਚੁੱਕੀ ਅਣਖ ਦੀ ਚੰਗਿਆੜੀ ਨੂੰ ਭਾਂਬੜ ਬਣਨ ਲਈ ਵੰਗਾਰਦੀ ਵੀ ਰਹੀ। ਸਿੱਖ ਕੌਮ ਦਾ ਇਹ ਸ਼ਾਨਾਮੱਤਾ ਸਫ਼ਰ ਖੰਡੇ ਦੀ ਤਿੱਖੀ ਧਾਰ 'ਤੇ ਤੁਰਨ ਦੇ ਤੁੱਲ ਸੀ, ਪਰ ਲਹੂ ਭਿੱਜੇ ਇਤਿਹਾਸ ਦੇ ਪੰਨਿਆਂ ਵਿੱਚੋਂ ਇੱਕ ਹਰਫ਼ ਵੀ ਅਜਿਹਾ ਨਹੀਂ ਹੈ, ਜੋ ਇਹ ਦੱਸਦਾ ਹੋਵੇ ਕਿ ਇਸ ਕਹਿਰੀ ਸਫ਼ਰ ਵਿੱਚ ਸਿੱਖ ਕੌਮ ਨੇ ਕਦੇ ਕਸੀਸ ਵੀ ਵੱਟੀ ਸੀ। ਇਸ ਸਿਧਾਂਤਕ ਸੰਘਰਸ਼ ਭਰਪੂਰ ਸਫ਼ਰ ਦੀ ਸਿੱਖ ਕੌਮ ਨੂੰ ਇੱਕ ਵੱਡੀ ਕੀਮਤ ਤਾਰਨੀ ਪਈ ਤੇ ਇਹ ਅਣਖੀਲੀ ਕੌਮ ਘੱਟ ਗਿਣਤੀ ਵਿੱਚ ਰਹਿ ਗਈ, ਪਰ ਹਿੰਦੁਸਤਾਨ ਅੰਦਰਲੀ ਬਹੁਗਿਣਤੀ ਵਸੋਂ ਨੂੰ ਜੇਕਰ ਮੁਗਲ ਸਲਤਨਤ ਦਾ ਡੰਡਾ ਜ਼ਬਰੀ ਹਿੱਕ ਕੇ ਇਸਲਾਮੀ ਦਾਇਰੇ ਵਿੱਚ ਨਹੀਂ ਲਿਜਾ ਸਕਿਆ ਤਾਂ ਇਹ ਕੇਵਲ ਤੇ ਕੇਵਲ ਇਸ ਨਿੱਕੀ ਪਰ ਅਣਖੀਲੀ ਤੇ ਜੁਝਾਰੂ ਸਿੱਖ ਕੌਮ ਦੀ ਬਦੌਲਤ ਹੀ ਸੀ। ਕੇਵਲ ਏਨਾ ਹੀ ਨਹੀਂ, ਜੇਕਰ ਹਿੰਦੁਸਤਾਨ ਅੰਦਰ ਹਿੰਦੂ ਬਹੁਗਿਣਤੀ ਨੂੰ ਚਮਤਕਾਰੀ ਢੰਗ ਨਾਲ ਬਿਨਾਂ ਲਹੂ ਡੋਲ੍ਹੇ

ਰਾਜ-ਸੱਤਾ ਪ੍ਰਾਪਤ ਹੋਈ ਤਾਂ ਇਹ ਵੀ ਸਿੱਖਾਂ ਦੀ ਬਦੌਲਤ ਹੀ ਹਾਸਲ ਹੋਈ ਸੀ, ਪਰ ਹਿੰਦੂ ਬਹੁਗਿਣਤੀ ਵੱਲੋਂ ਹੱਥ ਵਿੱਚ ਰਾਜਸੀ ਤਾਕਤ ਦਾ ਡੰਡਾ ਫੜ ਕੇ ਸਿੱਖਾਂ ਤੋਂ ਇਹ ਉਮੀਦ ਕਰਨਾ ਕਿ ਉਹ ਇਸ ਡੰਡੇ ਸਾਮ੍ਹਣੇ ਉਸ ਤਰ੍ਹਾਂ ਰੀਂਗ ਕੇ ਤੁਰਨ ਜਿਵੇਂ ਕਿ ਕਦੇ ਅਸੀਂ (ਹਿੰਦੂ) ਮੁਗਲ ਸਾਮਰਾਜ ਦੇ ਡੰਡੇ ਸਾਹਵੇਂ ਰੀਂਗਦੇ ਸੀ, ਉਹਨਾਂ ਦੀ ਸਿਰੇ ਦੀ ਅਕ੍ਰਿਤਘਣਤਾ ਤਾਂ ਹੈ ਹੀ ਸੀ, ਇਸ ਦੇ ਨਾਲ-ਨਾਲ ਸਿਰੇ ਦੀ ਮੂਰਖਤਾ ਵੀ ਹੈ।

ਹਿੰਦੂ ਭਾਈਚਾਰੇ ਨੂੰ ਆਪਣੇ ਕਰਜ਼ਦਾਰ ਨਹੀਂ ਬਲਕਿ ਭਰਾ ਸਮਝ ਕੇ ਸਿੱਖਾਂ ਨੇ ਆਪਣੀ ਸਿਆਸੀ ਹੋਣੀ ਉਸ ਦੇ ਹੱਥ ਫੜਾ ਦਿੱਤੀ ਸੀ, ਪਰ ਮੰਦੇ ਭਾਗਾਂ ਨੂੰ ਸ਼ਾਇਦ ਹਿੰਦੂ ਸ਼ਾਸ਼ਕ ਵਰਗ ਸੱਤਾ ਦਾ ਹਰ ਚਾਅ ਪੂਰਾ ਕਰਨ ਦੀ ਤਾਂਘ ਅਧੀਨ ਹੀ ਔਰੰਗਜ਼ੇਬ ਵਾਲੇ ਰਾਹ 'ਤੇ ਤੁਰ ਪਿਆ। ਗੁਲਾਮੀ ਦੀਆਂ ਚੋਭਾਂ ਤਾਂ ਸਿੱਖਾਂ ਨੂੰ 1947 ਤੋਂ ਹੀ ਮਿਲਣੀਆਂ ਅਰੰਭ ਹੋ ਗਈਆਂ ਸਨ। ਸਿੱਖਾਂ ਦੇ ਆਮ ਨਾਲੋਂ ਵਧੇਰੇ ਸਬਰ ਦੇ ਬਾਵਜੂਦ ਇਹਨਾਂ ਚੋਭਾਂ ਨੇ ਇੱਕ ਨਾ ਇੱਕ ਦਿਨ ਖਤਰਨਾਕ ਰੁਖ਼ ਅਖਤਿਆਰ ਕਰਨਾ ਹੀ ਸੀ। ਇਹ ਸਮਾਂ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਸਿੱਖ ਸਟੇਜ 'ਤੇ ਪ੍ਰਗਟ ਹੋਣ ਪਿੱਛੋਂ ਛੇਤੀ ਹੀ ਆ ਪਹੁੰਚਿਆ। ਇਸ ਤੋਂ ਪਹਿਲਾਂ ਸਿੱਖ ਲੀਡਰਸ਼ਿਪ ਹਿੰਦੂਸ਼ਾਹੀ ਦੇ ਹਰ ਧੱਕੇ ਨੂੰ, ਹਰ ਜ਼ੁਲਮ ਨੂੰ ਇੱਕ ਵੱਖਰੇ ਤੌਰ-ਤਰੀਕੇ ਨਾਲ ਵੇਖ ਅਤੇ ਝੱਲ ਰਹੀ ਸੀ, ਪਰ ਸੰਤ ਜਰਨੈਲ ਸਿੰਘ ਦੇ ਸਿੱਖਾਂ ਦੀ ਕਮਾਨ ਸੰਭਾਲਣ ਪਿੱਛੋਂ ਸਿੱਖਾਂ ਨੂੰ ਤੇਜ਼ੀ ਨਾਲ ਇਹ ਤੀਬਰ ਅਹਿਸਾਸ ਹੋਣ ਲੱਗਾ ਕਿ ਹਿੰਦੂਸ਼ਾਹੀ ਜ਼ੁਲਮ-ਜਬਰ ਵਿੱਚ ਮੁਗਲਸ਼ਾਹੀ ਨੂੰ ਵੀ ਮਾਤ ਪਾਉਣ 'ਤੇ ਉੱਤਰ ਆਈ ਹੈ ਤੇ ਇਸ ਦੇ ਟਾਕਰੇ ਲਈ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਨਿਰਧਾਰਤ ਕੀਤੀ ਲੀਹ 'ਤੇ ਚੱਲਣਾ ਹੀ ਪੈਣਾ ਹੈ। ਇੱਥੋਂ ਹੀ ਹਿੰਦੂਸ਼ਾਹੀ ਜ਼ੁਲਮਾਂ ਦੇ ਵਿਰੋਧ ਵਿੱਚ ਸਿੱਖਾਂ ਵੱਲੋਂ ਹਥਿਆਰਬੰਦ ਸੰਘਰਸ਼ ਦੀ ਸ਼ੁਰੂਆਤ ਹੁੰਦੀ ਹੈ।

ਜਦੋਂ ਸਿੱਖ ਮੁਗਲਸ਼ਾਹੀ ਦੇ ਜ਼ੁਲਮਾਂ ਵਿਰੁੱਧ ਲੜਦੇ ਸਨ ਤਾਂ ਉਦੋਂ ਅੰਤਰਰਾਸ਼ਟਰੀ ਪੱਧਰ 'ਤੇ ਕਿਸੇ ਵੀ ਮੁਲਕ ਦੀ ਹਕੂਮਤ ਉੱਪਰ ਮਨੁੱਖੀ ਹੱਕਾਂ ਦੀ ਰਾਖੀ ਲਈ ਅੰਤਰਰਾਸ਼ਟਰੀ ਕਾਨੂੰਨਾਂ ਦੀਆਂ ਪਾਬੰਦੀਆਂ ਨਹੀਂ ਸਨ ਹੁੰਦੀਆਂ, ਇਸ ਲਈ ਉਸ ਦੌਰ ਵਿੱਚ ਸਿੱਖਾਂ ਦੇ ਹਥਿਆਰਬੰਦ ਸੰਘਰਸ਼ ਨੂੰ ਕੁਚਲਣ ਲਈ ਮੁਗਲਸ਼ਾਹੀ ਵੱਲੋਂ ਸਿੱਖਾਂ ਦੇ ਬੰਦ-ਬੰਦ ਕੱਟਣੇ, ਆਰਿਆਂ ਨਾਲ ਚੀਰਨਾ, ਖੋਪਰ ਉਤਾਰਨੇ ਤੇ ਚਰਖੜੀਆਂ 'ਤੇ ਚਾੜ੍ਹਨ ਵਰਗੀਆਂ ਹਜ਼ਾਰਾਂ ਹੀ ਰੌਂਗਟੇ ਖੜ੍ਹੇ ਕਰਨ ਵਾਲੀਆਂ ਘਟਨਾਵਾਂ ਦੇ ਵੇਰਵੇ ਇਤਿਹਾਸ ਅੰਦਰੋਂ ਮਿਲਦੇ ਹਨ, ਪਰ ਕੋਈ ਨਹੀਂ ਸੀ ਜਾਣਦਾ ਕਿ ਆਧੁਨਿਕ ਵੀਹਵੀਂ ਸਦੀ ਦੇ 'ਸੈਕੂਲਰ' ਹਿੰਦੂ ਰਾਜ ਦੇ ਸ਼ਾਸ਼ਕਾਂ ਦਾ ਜ਼ੁਲਮ ਕਈ ਪੱਖਾਂ ਤੋਂ ਮੁਗਲਸ਼ਾਹੀ ਨੂੰ ਵੀ ਮਾਤ ਪਾ ਦੇਵੇਗਾ। ਬੇਗੁਨਾਹ ਔਰਤਾਂ ਅਤੇ ਮਸੂਮ ਮੁਟਿਆਰਾਂ ਨੂੰ ਉਹਨਾਂ ਦੇ ਭਰਾਵਾਂ, ਪਿਤਾਵਾਂ ਤੇ ਸਹੁਰਿਆਂ ਸਾਮ੍ਹਣੇ ਅਲਫ਼-ਨੰਗੀਆਂ ਕਰਕੇ ਉਹਨਾਂ 'ਤੇ ਅੱਤਿਆਚਾਰ ਤੇ ਕਈ ਥਾਵਾਂ 'ਤੇ ਉਹਨਾਂ ਦੇ ਪਿਉਆਂ ਨੂੰ ਵੀ ਨੰਗੇ ਕਰ ਕੇ ਆਪਣੀ ਨੰਗੀ ਲੜਕੀ ਦੇ ਉੱਪਰ ਲੇਟਣ ਲਈ ਮਜਬੂਰ ਕਰਨ ਦੀਆਂ ਘਟਨਾਵਾਂ ਮੁਗਲਸ਼ਾਹੀ ਦੇ ਜ਼ੁਲਮਾਂ ਵਿੱਚ ਸੁਣਨ ਨੂੰ ਨਹੀਂ ਸੀ ਮਿਲੀਆਂ, ਪਰ ਸੈਕੂਲਰ ਹਿੰਦੂ ਰਾਜ ਦੇ ਜ਼ੁਲਮਾਂ ਦੀ ਕਹਾਣੀ ਵਿੱਚ ਪਤਾ ਨਹੀਂ ਅਜਿਹੀਆਂ ਕਿੰਨੀਆਂ ਕੁ ਘਟਨਾਵਾਂ ਦੇ ਵੇਰਵੇ ਦਰਜ ਹਨ। ਹੈਰਾਨੀ ਦੀ ਗੱਲ ਇਹ ਹੈ ਕਿ ਏਨੇ ਘਿਨਾਉਣੇ ਜ਼ੁਲਮ ਕਮਾਉਣ ਵਾਲੀ 'ਸੈਕੂਲਰ ਹਿੰਦੂ ਹਕੂਮਤ' ਪੂਰੀ ਦੁਨੀਆਂ ਵਿੱਚ



ਆਪਣੇ ਮਨੁੱਖੀ ਹੱਕਾਂ ਦੀ ਪਹਿਰੇਦਾਰ ਹੋਣ ਦੇ ਦਾਅਵੇ ਦਾ ਢਿੰਡੋਰਾ ਪਿੱਟਦੀ ਭੋਰਾ ਸ਼ਰਮ ਨਹੀਂ ਕਰਦੀ।

ਬੇਦੋਸ਼ੇ ਨਾਗਰਿਕਾਂ ਦੀ ਗੱਲ ਹੀ ਛੱਡੋ, ਅੰਤਰਰਾਸ਼ਟਰੀ ਕਾਨੂੰਨ ਗੁਰੀਲਾ ਲੜਾਈ ਲੜ ਰਹੇ ਲੋਕਾਂ ਦੇ ਮਨੁੱਖੀ ਹੱਕਾਂ ਬਾਰੇ ਵੀ ਪੂਰੀ ਤਰ੍ਹਾਂ ਸਪਸ਼ਟ ਹਨ ਕਿ ਉਹਨਾਂ ਨੂੰ ਵੀ ਸਜ਼ਾ ਕਾਨੂੰਨ ਰਾਹੀਂ ਮਿਲੇ, ਪਰ ਹਿੰਦੂ ਸੈਕੂਲਰ ਰਾਜ ਵਿੱਚ ਪੁਲੀਸ ਦੇ ਹੱਥ ਆਇਆ ਹਰ ਇੱਕ ਜੁਝਾਰੂ ਕੋਹ-ਕੋਹ ਕੇ ਮਾਰਿਆ ਗਿਆ ਤੇ ਫਿਰ ਉਸ ਦਾ ਮੁਕਾਬਲਾ ਸ਼ੋਅ ਕੀਤਾ ਗਿਆ। ਇਸ ਬੁਰਛਾਗਰਦੀ ਨੂੰ ਇਹ ਕਹਿ ਕੇ ਜਾਇਜ਼ ਠਹਿਰਾਇਆ ਜਾਂਦਾ ਹੈ, ਕਿ 'ਖੁਦ ਗ਼ੈਰ-ਕਾਨੂੰਨੀ ਢੰਗ ਨਾਲ ਕਈ-ਕਈ ਕਤਲ ਕਰਨ ਵਾਲੇ ਨੂੰ ਸਜ਼ਾ ਦੇਣ ਲਈ ਕਾਨੂੰਨ ਦੀ ਪਾਲਣਾ ਜ਼ਰੂਰੀ ਨਹੀਂ।' ਇਸ ਹਿੰਦੂ ਗਰੂਰਤਾ ਤੇ ਕਰੂਰਤਾ ਨੂੰ ਕੌਣ ਸਮਝਾਵੇ ਕਿ ਜਿਹੜੇ ਲੋਕ ਪਹਿਲਾਂ ਹੀ ਪ੍ਰਚਲਤ ਕਾਨੂੰਨ ਤੋਂ ਬਾਗੀ ਹੋਣ ਦਾ ਖੁਲ੍ਹਮ-ਖੁੱਲ੍ਹਾ ਐਲਾਨ ਕਰ ਕੇ ਲੜਾਈ ਲੜਦੇ ਹਨ, ਉਹਨਾਂ ਤੋਂ ਲੜਾਈ ਵਿੱਚ ਕਾਨੂੰਨ ਦੀ ਪਾਲਣਾ ਕਰਨ ਦੀ ਆਸ ਸਮਝਦਾਰ ਲੋਕ ਕਦੇ ਨਹੀਂ ਕਰਦੇ। ਸਗੋਂ ਉਹਨਾਂ ਦੇ ਬਾਗੀ ਹੋਣ ਦੇ ਐਲਾਨ ਦੇ ਨਾਲ ਹੀ ਕਾਨੂੰਨ ਲਾਗੂ ਕਰਵਾਉਣ ਵਾਲੀ ਸਰਕਾਰੀ ਮਸ਼ੀਨਰੀ ਉਹਨਾਂ ਨੂੰ ਸਜ਼ਾ ਦੇਣ ਲਈ ਸਰਗਰਮ ਹੋ ਜਾਂਦੀ ਹੈ। ਇਸ ਕਾਰਨ ਉਹਨਾਂ ਬਾਗੀਆਂ ਨੂੰ ਰੂਪੋਸ਼ ਹੋਣਾ ਪੈਂਦਾ ਹੈ, ਲੁਕ-ਲੁਕ ਕੇ ਦਿਨ ਤੇ ਰਾਤਾਂ ਕੱਟਣੀਆਂ ਪੈਂਦੀਆਂ ਹਨ। ਉਹਨਾਂ ਦਾ ਇਹ ਕਰਮ ਉਹਨਾਂ ਲਈ ਆਪਣੇ ਆਪ ਵਿੱਚ ਇੱਕ ਸਜ਼ਾ ਹੁੰਦਾ ਹੈ। ਆਪਣੀ ਕੌਮ ਲਈ ਸਥਾਪਤ ਕਨੂੰਨ ਤੋਂ ਬਾਗੀ ਹੋਏ ਸੂਰਮੇ ਇਹ ਸਜ਼ਾ ਹੱਸ ਕੇ ਪ੍ਰਵਾਨ ਕਰ ਲੈਂਦੇ ਹਨ, ਪਰ ਜਿਹੜੀ ਸਰਕਾਰੀ ਮਸ਼ੀਨਰੀ ਕਾਨੂੰਨ ਲਾਗੂ ਕਰਨ ਤੇ ਕਰਵਾਉਣ ਲਈ ਅਥਾਹ ਹਕੂਮਤੀ ਤਾਕਤ ਦੇ ਬਲਬੂਤੇ ਸਰਗਰਮ ਹੁੰਦੀ ਹੈ, ਉਹ ਜੇਕਰ ਖੁਦ ਕਾਨੂੰਨ ਦੀ ਉਲੰਘਣਾ ਕਰਦੀ ਹੈ ਤਾਂ ਉਸ ਉੱਪਰ ਉਂਗਲ ਉਠਾਉਣੀ ਜਾਇਜ਼ ਵੀ ਹੈ ਤੇ ਜ਼ਰੂਰੀ ਵੀ। ਪਰ ਇਹ ਸੱਚ ਹਿੰਦੂਸ਼ਾਹੀ ਨੂੰ ਪ੍ਰਵਾਨ ਕਰਾਉਣ ਦੀ ਸਮਰੱਥਾ ਇਸ ਨਾਸ਼ਵਾਨ ਸੰਸਾਰ ਦੇ ਕਿਸੇ ਵੀ ਮਨੁੱਖ ਜਾਂ ਕਿਸੇ ਵੀ ਸੰਸਥਾ ਵਿੱਚ ਨਹੀਂ ਹੈ।

ਬਾਗੀ ਹੋਏ ਨੌਜੁਆਨਾਂ ਦੇ ਪਰਿਵਾਰ ਖ਼ਤਮ ਕਰ ਦੇਣੇ, ਘਰ ਢਾਹ ਜਾਂ ਫੂਕ ਦੇਣੇ, ਪਿੰਡ ਦੇ ਕਿਸੇ ਘਰ ਵਿੱਚ ਬਾਗੀਆਂ ਦੀ ਠਾਹਰ ਦੇ ਇਵਜ਼ ਵਿੱਚ ਪੂਰੇ ਪਿੰਡ ਨੂੰ ਹੀ ਇੱਕ ਥਾਂ 'ਤੇ ਇਕੱਠਾ ਕਰ ਕੇ ਕੁਟਾਪਾ ਚਾੜ੍ਹਨਾ ਤੇ ਧੀਆਂ-ਭੈਣਾਂ ਦੀ ਬੇਇਜ਼ਤੀ ਕਰਨੀ ਆਦਿ ਅਨੇਕਾਂ ਗਾਥਾਵਾਂ ਵੀ ਹਨ, ਜਿਨ੍ਹਾਂ ਦੇ ਪ੍ਰਤੀਕਰਮ ਵਿੱਚ ਹਿੰਦੁਸਤਾਨੀ ਸਰਕਾਰ ਦੀ ਆਲੋਚਨਾ ਕਰਨ ਵਾਲਾ ਹਰ ਸਖ਼ਸ਼ ਅੱਤਵਾਦ ਦਾ ਹਾਮੀ ਮੰਨਿਆ ਜਾਂਦਾ ਹੈ ਤੇ ਅਜਿਹੀ ਹਰ ਆਲੋਚਨਾ 'ਬਹਾਦਰ ਭਾਰਤੀ ਫੋਰਸਾਂ' ਦਾ ਮਨੋਬਲ ਤੋੜਨ ਦਾ ਘਿਨਾਉਣਾ ਅਪਰਾਧ। ਅਜਿਹੇ ਘੋਰ ਪਾਪ ਕਰਨ ਵਾਲੇ ਕਿਸੇ ਸਖ਼ਸ਼ ਨੂੰ ਚੁੱਕ ਕੇ ਲਾਪਤਾ ਕਰ ਦੇਣਾ ਹਿੰਦੁਸਤਾਨੀ ਹਕੂਮਤ ਨੂੰ ਧੁਰੋਂ ਮਿਲਿਆ ਹੱਕ ਹੈ, ਜਿਸ ਨੂੰ ਚੁਣੌਤੀ ਦੇਣ ਵਾਲਾ ਹਰ ਸ਼ਖ਼ਸ ਭਾਰਤ ਦੇਸ਼ ਦਾ ਦੁਸ਼ਮਣ ਹੈ, ਦੇਸ਼ ਧ੍ਰੋਹੀ ਹੈ।

ਜ਼ੁਲਮ ਵਿਰੁੱਧ ਹਥਿਆਰਬੰਦ ਹੋਏ ਜੁਝਾਰੂਆਂ ਦੇ ਭੇਸ ਵਿੱਚ ਆਪਣੇ ਪਾਲੇ ਹੋਏ ਗੁੰਡਾ ਗਿਰੋਹ ਸਰਗਰਮ ਕਰਵਾਉਣੇ ਤੇ ਉਹਨਾਂ ਤੋਂ ਘਿਨਾਉਣੀਆਂ ਤੋਂ ਘਿਨਾਉਣੀਆਂ ਹਰਕਤਾਂ ਕਰਵਾ ਕੇ ਜੁਝਾਰੂਆਂ ਨੂੰ ਬਦਨਾਮ ਕਰਨ ਦੀ ਕਮੀਨੀ ਖੇਡ ਖੇਡਣ ਦੀ ਮਿਸਾਲ ਵੀ ਮੁਗਲ ਰਾਜ ਵਿੱਚ ਕਿਤੇ ਨਹੀਂ ਮਿਲਦੀ, ਪਰ ਸੈਕੂਲਰ ਹਿੰਦੂ ਹਕੂਮਤ ਨੇ ਇਹ ਗੰਦੀ ਖੇਡ ਬਿਨਾਂ ਕਿਸੇ ਸੰਗ ਸ਼ਰਮ

ਦੇ ਨਿਝੱਕ ਹੋ ਕੇ ਵੱਡੀ ਪੱਧਰ 'ਤੇ ਖੇਡੀ। ਸ਼ੁਹਰਤ ਦੀ ਭੁੱਖ ਕਾਰਨ ਅਜਿਹੇ ਗੁੰਡਾ ਗਿਰੋਹਾਂ ਦੇ ਕੁਝ-ਕੁਝ ਲੀਡਰ ਪੱਤਰਕਾਰਾਂ ਕੋਲ ਆਪਣੇ ਕਾਰਨਾਮਿਆਂ ਦੀਆਂ ਡੀਂਗਾਂ ਮਾਰ ਕੇ ਖੁਦ ਹੀ ਨਸ਼ਰ ਵੀ ਹੁੰਦੇ ਰਹੇ, ਪਰ ਹਿੰਦ ਸਰਕਾਰ ਦੀ ਬੇਸ਼ਰਮੀ ਦੀ ਸੀਮਾ ਅਪਰ-ਅਪਾਰ ਸੀ। ਇੱਕ ਨਿੱਕੀ ਜਿਹੀ ਕਿਤਾਬ ਵਿੱਚ ਹਿੰਦੂ ਰਾਜ ਦੀ ਚਾਣਕੀਆ ਨੀਤੀ ਦੀ ਹਰ 'ਕਮੀਨਗੀ' ਤੇ ਹਰ 'ਜ਼ੁਲਮ' ਦਾ ਬਿਆਨ ਕਰਨਾ ਅਸੰਭਵ ਹੈ, ਫਿਰ ਵੀ ਕੁਝ ਕੁ ਘਟਨਾਵਾਂ ਦੀ ਖੋਜ ਕਰਕੇ ਉਹਨਾਂ ਨੂੰ ਪਾਠਕਾਂ ਦੇ ਸਾਮ੍ਹਣੇ ਪੇਸ਼ ਕਰ ਰਿਹਾ ਹਾਂ। ਉਮੀਦ ਹੈ ਕਿ ਇਸ ਰਾਹੀਂ ਇਹ ਕਾਫ਼ੀ ਹੱਦ ਤਕ ਸਪਸ਼ਟ ਹੋ ਜਾਵੇਗਾ ਕਿ ਆਪਣੀ ਅਜ਼ਾਦੀ ਲਈ ਜੂਝਣ ਵਾਲੇ ਲੋਕ 'ਅੱਤਵਾਦੀ' ਨਹੀਂ ਸਨ, ਬਲਕਿ ਆਪਣੇ ਹਰ ਇੱਕ ਮਾਰੂ ਹਥਿਆਰ ਨਾਲ ਉਹਨਾਂ ਦੀ ਅਜ਼ਾਦੀ ਤੇ ਮਨੁੱਖੀ ਹੱਕਾਂ ਨੂੰ ਕੁਚਲਣ ਵਾਲੀ ਹਿੰਦੁਸਤਾਨ ਦੀ ਸਰਕਾਰੀ ਮਸ਼ੀਨਰੀ ਆਪਣੇ ਆਪ 'ਚ ਇੱਕ ਸਭ ਤੋਂ ਖ਼ਤਰਨਾਕ ਅੱਤਵਾਦੀ ਹੈ।

-ਬਲਜੀਤ ਸਿੰਘ ਖ਼ਾਲਸਾ
ਪਿੰਡ ਤੇ ਡਾਕ: ਸੁਲਤਾਨਵਿੰਡ, ਸ੍ਰੀ ਅੰਮ੍ਰਿਤਸਰ।
ਮੋਬਾਈਲ: 98558-31284



ਭਾਗ ਪਹਿਲਾ

# ਜੰਗ ਹਿੰਦ ਪੰਜਾਬ

# ਹਿੰਦ ਅਤੇ ਪੰਜਾਬ

ਪ੍ਰੋ: ਪੂਰਨ ਸਿੰਘ ਜਦੋਂ ਕਹਿੰਦਾ ਹੈ:

**ਪੰਜਾਬ ਨਾ ਹਿੰਦੂ ਨਾ ਮੁਸਲਮਾਨ**

**ਪੰਜਾਬ ਜਿਉਂਦਾ ਗੁਰਾਂ ਦੇ ਨਾਂ 'ਤੇ**

ਤਾਂ ਅਸੀਂ ਸ਼ਾਇਦ ਇਸ ਅਲਬੇਲੇ ਸ਼ਾਇਰ ਦੇ ਇਹਨਾਂ ਸ਼ਬਦਾਂ ਦੀ ਡੂੰਘਾਈ ਨੂੰ ਸਮਝੇ ਬਿਨਾਂ ਇਸ ਦੀ ਵਿਆਖਿਆ ਉਪਰੀ ਸਤਹ ਤੋਂ ਹੀ ਕਰਦੇ ਰਹਿੰਦੇ ਹਾਂ। ਇਸ ਕਾਵਿ ਟੋਟੇ ਦਾ ਇਹ ਅਰਥ ਵੀ ਨਿਕਲ ਸਕਦਾ ਹੈ ਕਿ ਹਿੰਦੂਆਂ ਨੂੰ ਹਿੰਦੁਸਤਾਨ ਮੁਬਾਰਕ ਤੇ ਮੁਸਲਮਾਨਾਂ ਨੂੰ ਪਾਕਿਸਤਾਨ, ਪਰ ਪੰਜਾਬ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਦੀ ਮਲਕੀਅਤ ਹੈ। ਓਸ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਦੀ, ਜਿਸ ਬਾਰੇ ਉਰਦੂ ਦੇ ਸ਼ਾਇਰ ਨੇ ਲਿਖਿਆ ਹੈ:

**ਫਿਰ ਉਠੀ ਆਖਿਰ ਸਦਾਅ, ਤੌਹੀਦ ਕੀ ਪੰਜਾਬ ਸੇ**

**ਹਿੰਦ ਕੋ ਏਕ ਮਰਦ-ਏ-ਕਾਮਿਲ ਨੇ ਜਗਾਇਆ ਖ਼੍ਵਾਬ ਸੇ**

ਸਾਡੇ ਸਾਮ੍ਹਣੇ ਦੋ ਹਕੀਕਤਾਂ ਹਨ: ਪਹਿਲੀ ਹਕੀਕਤ ਹੈ ਪਾਕਿਸਤਾਨ ਦੀ ਪਾਰਲੀਮੈਂਟ ਵਿੱਚ ਉਥੋਂ ਦੀ (ਸਾਬਕਾ) ਪ੍ਰਧਾਨ ਮੰਤਰੀ ਬੇਨਜ਼ੀਰ ਭੁੱਟੋ ਦੀ ਉਹ ਕਥਨੀ ਕਿ "ਮੈਂ ਸਿੱਖ ਖਾੜਕੂਆਂ ਨੂੰ ਖ਼ਤਮ ਕਰਨ ਲਈ ਹਿੰਦੁਸਤਾਨ ਸਰਕਾਰ ਦਾ ਸਾਥ ਤਾਂ ਦਿੱਤਾ ਕਿ ਜੇਕਰ ਸਿੱਖ ਖਾੜਕੂ ਆਪਣੀ ਲੜਾਈ ਦਾ ਨਿਸ਼ਾਨਾ ਹਾਸਲ ਕਰਨ ਵਿੱਚ ਸਫ਼ਲ ਹੋ ਜਾਂਦੇ ਤਾਂ ਉਹਨਾਂ ਨੇ ਸਾਥੋਂ ਲਾਹੌਰ (ਅਣਵੰਡੇ ਪੰਜਾਬ ਦੀ ਰਾਜਧਾਨੀ) ਦੀ ਮੰਗ ਕਰਨੀ ਸੀ।" ਜਦਕਿ ਦੂਜੀ ਹਕੀਕਤ ਹੈ ਹਿੰਦੁਸਤਾਨ ਦੀ ਸਰਕਾਰ ਵੱਲੋਂ ਸਿੱਖ ਜੁਝਾਰੂਆਂ ਦਾ ਘਾਣ ਕਰਨ ਹਿੱਤ ਉਹਨਾਂ ਨੂੰ ਪਾਕਿਸਤਾਨ ਦੇ ਏਜੰਟ ਕਹਿ ਬਦਨਾਮ ਕਰਨਾ। ਸਾਨੂੰ ਇਹਨਾਂ ਦੋ ਹਕੀਕਤਾਂ ਦੇ ਮੱਦੇਨਜ਼ਰ ਪ੍ਰੋ: ਪੂਰਨ ਸਿੰਘ ਦੀਆਂ ਕਾਵਿ ਤੁਕਾਂ ਵਿਚਲੀ ਸੱਚਾਈ ਨੂੰ ਸਮਝਣਾ ਪਵੇਗਾ। ਹਿੰਦੁਸਤਾਨ ਅੱਜ ਹਿੰਦੂ ਦਾ ਮੁਲਕ ਹੈ ਤੇ ਮੁਸਲਮਾਨ ਦਾ ਪਾਕਿਸਤਾਨ, ਪਰ ਪੰਜਾਬ ਨਾਂ ਦੇ ਇੱਕ ਅਜ਼ਾਦ ਖਿੱਤੇ ਦੀ ਹੋਂਦ ਕਿਥੇ ਗਈ?

ਜਦੋਂ ਅਸੀਂ ਪੁਰਾਣੇ ਕਿੱਸਾ ਕਾਵਿ ਵੇਖਦੇ ਹਾਂ ਤਾਂ ਸਾਨੂੰ ਹਰ ਥਾਂ 'ਪੰਜਾਬ' ਦੀ ਹੋਂਦ 'ਹਿੰਦ' ਦੇ ਬਰਾਬਰ ਦੀ ਇੱਕ ਧਿਰ ਵਜੋਂ ਹੀ ਦਿਸਦੀ ਹੈ। ਗੱਲ ਕੇਵਲ 'ਸ਼ਾਹ ਮੁਹੰਮਦ' ਤਕ ਹੀ ਸੀਮਤ ਨਹੀਂ, ਜੇ ਅਸੀਂ ਵਾਰਸ ਸ਼ਾਹ ਦੀ 'ਹੀਰ' ਪੜ੍ਹੀਏ ਤਾਂ ਉਸ ਵਿੱਚ ਵੀ ਇਸ ਦਾ ਸੰਕੇਤ ਮਿਲਦਾ ਹੈ, ਜਦੋਂ ਹੀਰ ਦੇ ਸੁਹੱਪਣ ਦੀ ਵਿਆਖਿਆ ਕਰਦਾ ਵਾਰਸ ਅਨਭੋਲ ਹੀ ਪੰਜਾਬ ਦੀ ਹਿੰਦ ਦੇ ਬਰਾਬਰ ਇੱਕ ਤਾਕਤ ਹੋਣ ਦੀ ਗੱਲ ਕਰ ਜਾਂਦਾ ਹੈ:

**ਭਵਾਂ ਵਾਂਗ ਕਮਾਨ ਲਾਹੌਰ ਦਿਸਣ**

**ਕੋਈ ਹੁਸਨ ਨਾ ਅੰਤ ਹਿਸਾਬ ਦਾ ਜੀ**

**ਸੁਰਮਾ ਨੈਣਾਂ ਦੀ ਧਾਰ ਵਿੱਚ ਖੁੱਭ ਰਹਿਆ**

**ਚੜ੍ਹਿਆ ਹਿੰਦ ਤੇ ਕਟਕ ਪੰਜਾਬ ਦਾ ਜੀ**

ਇਸ ਕਿਤਾਬ ਵਿੱਚ ਮੈਂ ਪੰਜਾਬ ਵਿੱਚ ਸਿੱਖਾਂ ਤੇ ਹੋਏ ਜਬਰ ਨੂੰ 'ਹਿੰਦੁਸਤਾਨੀ ਅੱਤਵਾਦ' ਦਾ ਨਾਂ ਇਸੇ ਲਈ ਹੀ ਦੇ ਰਿਹਾ ਹਾਂ। ਮੇਰੀ ਅੰਤਰਾਤਮਾ ਪੰਜਾਬ ਦੀ ਪੁਲੀਸ ਵੱਲੋਂ ਨਿਭਾਏ ਰੋਲ ਕਾਰਨ ਉਸ ਨੂੰ 'ਪੰਜਾਬ-ਪੁਲੀਸ' ਮੰਨਣ ਤੋਂ ਇਨਕਾਰੀ ਹੈ, ਉਹ ਨਿਰਸੰਦੇਹ ਹਿੰਦੁਸਤਾਨੀ ਪੁਲੀਸ ਬਣ ਕੇ ਵਿਚਰੀ ਤੇ ਪੰਜਾਬ ਅੰਦਰੋਂ 'ਮਰਦ' ਮੁਕਾ ਦੇਣ ਦੇ ਕੋਝੇ ਹਿੰਦੁਸਤਾਨੀ ਮਨਸੂਬੇ ਦਾ ਸਭ ਤੋਂ ਕਾਰਗਰ ਸੰਦ ਹੋ ਨਿਬੜੀ। ਇਸ ਨੂੰ ਬੇਸ਼ੱਕ ਹਿੰਦੁਸਤਾਨੀ ਮੀਡੀਏ ਨੇ ਪੰਜਾਬ ਵਿੱਚੋਂ ਅੱਤਵਾਦ ਦਾ ਖ਼ਾਤਮਾ ਕਹਿ ਕੇ ਪ੍ਰਚਾਰਿਆ ਹੈ ਪਰ ਦੁਨੀਆਂ ਦਾ ਕੋਈ ਵੀ ਇਨਸਾਫ਼-ਪਸੰਦ ਸਖ਼ਸ਼, ਕੌਮੀ ਅਜ਼ਾਦੀ ਦੀ ਲੜਾਈ ਨੂੰ 'ਅੱਤਵਾਦ' ਨਹੀਂ ਮੰਨ ਸਕਦਾ। ਹਥਿਆਰਾਂ ਤੇ ਫ਼ੌਜ ਦੇ ਜ਼ੋਰ ਨਾਲ ਕਿਸੇ ਦੀ ਅਜ਼ਾਦੀ ਨੂੰ ਕੁਚਲਣਾ ਹੀ ਅਸਲ ਵਿੱਚ ਅੱਤਵਾਦ ਹੈ ਤੇ ਇਸ ਦ੍ਰਿਸ਼ਟੀਕੋਣ ਤੋਂ ਪੰਜਾਬ ਅੰਦਰ ਹਿੰਸਾ ਦੀ ਖੇਡ ਵਿੱਚ ਅੱਤਵਾਦੀ ਸਿੱਖ ਜੁਝਾਰੂ ਨਹੀਂ, ਹਿੰਦੁਸਤਾਨ ਦੀ ਹਕੂਮਤ ਅੱਤਵਾਦੀ ਸੀ। ਇਹ ਹਕੀਕਤ ਹਰ ਇੱਕ ਸਿੱਖ ਨੂੰ ਹੀ ਨਹੀਂ, ਹਰ ਇੱਕ ਪੰਜਾਬੀ ਨੂੰ ਹੀ ਸਮਝ ਲੈਣੀ ਚਾਹੀਦੀ ਹੈ ਕਿ ਪੰਜਾਬ ਲਈ ਪਾਕਿਸਤਾਨ ਕੇਵਲ ਮੁਸਲਮਾਨਾਂ ਦਾ ਦੇਸ਼ ਹੋਣ ਕਾਰਨ ਹੀ 'ਗ਼ੈਰ' ਜਾਂ 'ਦੁਸ਼ਮਣ' ਨਹੀਂ ਬਣ ਜਾਂਦਾ ਤੇ ਨਾ ਹੀ ਹਿੰਦੁਸਤਾਨ ਕੇਵਲ ਹਿੰਦੂਆਂ ਦਾ ਮੁਲਕ ਹੋਣ ਕਾਰਨ ਹੀ 'ਆਪਣਾ' ਬਣ ਜਾਂਦਾ ਹੈ। ਜੇਕਰ ਕੱਲ੍ਹ ਕਿਸੇ ਨਿੱਜੀ ਕਾਰਨਾਂ ਕਰ ਕੇ ਹਿੰਦੁਸਤਾਨ ਤੇ ਪਾਕਿਸਤਾਨ ਦੀ ਆਪਸੀ ਜੰਗ ਛਿੜਦੀ ਹੈ ਤਾਂ ਪੰਜਾਬ ਲਈ ਇਹਨਾਂ ਦੋਨਾਂ ਹੀ ਤਾਕਤਾਂ ਦੀ ਮਨੁੱਖ ਘਾਤਕ ਸੋਚ ਨੂੰ ਇਕੋ ਹੀ ਦ੍ਰਿਸ਼ਟੀ ਨਾਲ ਵੇਖਣਾ ਤੇ ਅੰਤਰਰਾਸ਼ਟਰੀ ਪੱਧਰ 'ਤੇ ਨਿਰਪੱਖ ਰਹਿ ਕੇ ਅਵਾਜ਼ ਬੁਲੰਦ ਕਰਨ ਦੀ ਲੋੜ ਹੈ।

ਜਿੱਥੋਂ ਤਕ ਹਿੰਦ ਤੋਂ ਅਜ਼ਾਦੀ ਦੀ ਤਾਂਘ ਰੱਖਣ ਵਾਲੇ ਸਿੱਖਾਂ ਨੂੰ ਪਾਕਿਸਤਾਨ ਦਾ

ਏਜੰਟ ਕਹੇ ਜਾਣ ਦਾ ਸਵਾਲ ਹੈ, ਇਸ ਤੋਂ ਡਰ ਕੇ ਹਿੰਦ ਦੀ ਵਫ਼ਾਦਾਰੀ ਦੀਆਂ ਸੌਂਹਾਂ ਖਾਣੀਆਂ ਸਾਡੇ ਲਈ ਜ਼ਰੂਰੀ ਨਹੀਂ। ਸਿੱਖ ਪੰਥ ਦੀ ਅਜ਼ਾਦ ਹਸਤੀ ਹਿੰਦੁਸਤਾਨ ਤੇ ਪਾਕਿਸਤਾਨ ਦੋਨਾਂ ਤੋਂ ਇੱਕ ਜਿੰਨੀ ਦੂਰੀ ਰੱਖਦੀ ਹੈ। ਸਿੱਖਾਂ ਦਾ ਇਤਿਹਾਸ ਗਵਾਹ ਹੈ ਕਿ ਸਿੱਖ ਮਿੱਤਰਤਾ ਵੀ ਪੂਰੀ ਤਰ੍ਹਾਂ ਨਿਭਾਉਂਦੇ ਹਨ ਤੇ ਦੁਸ਼ਮਣੀ ਵੀ, ਇਹ ਗਵਾਂਢੀਆਂ ਦੀ ਮਾਨਸਿਕਤਾ 'ਤੇ ਨਿਰਭਰ ਕਰਦਾ ਹੈ ਕਿ ਕਿਹੜਾ ਦੋਸਤੀ ਦਾ ਹੱਥ ਵਧਾਉਂਦਾ ਹੈ ਤੇ ਕਿਹੜਾ ਦੁਸ਼ਮਣੀ ਦਾ ਖੰਜ਼ਰ। ਮੌਜੂਦਾ ਦੌਰ ਵਿੱਚ ਸਿੱਖਾਂ ਦੀ ਹਿੰਦੁਸਤਾਨੀ ਹਕੂਮਤ ਨਾਲ਼ ਚੱਲ ਰਹੀ ਲੜਾਈ ਦੇ ਕਾਰਨ ਬਹੁਤ ਡੂੰਘੇ ਹਨ ਤੇ ਇਸ ਲੜਾਈ ਵਿੱਚ ਵਰਤੇ ਗਏ ਹਿੰਦੁਸਤਾਨੀ ਹਥਕੰਡਿਆਂ ਦੇ ਨਾਲ ਨਾਲ਼ ਉਹਨਾਂ ਕਾਰਨਾਂ 'ਤੇ ਵੀ ਚਾਨਣਾ ਪਾਉਣ ਦਾ ਯਤਨ ਅਗਲੇ ਪੰਨਿਆਂ ਵਿੱਚ ਕੀਤਾ ਜਾ ਰਿਹਾ ਹੈ।

* * *



# ਸਿੱਖਾਂ ਨਾ਼ਲ 'ਬ੍ਰਾਹਮਣੀ' ਨ਼ਫਰਤ ਦਾ ਪਿਛੋਕੜ

ਸਾਡੇ ਇਸ ਵਿਸ਼ੇ ਨਾ਼ਲ ਸੰਬੰਧਿਤ 'ਬ੍ਰਾਹਮਣ' ਕੋਈ ਜ਼ਾਤ ਜਾਂ ਭਾਈਚਾਰਾ ਨਹੀਂ, ਜਿਸ ਤਰ੍ਹਾਂ ਅੱਜ ਆਮ ਮੰਨਿਆ ਜਾਂਦਾ ਹੈ। ਸਾਡੇ ਮੁਤਾਬਕ ਬ੍ਰਾਹਮਣ ਇੱਕ ਮਾਨਸਿਕਤਾ ਹੈ, ਜੋ ਮਨੁੱਖ-ਮਨੁੱਖ ਵਿੱਚ ਵੰਡੀਆਂ ਪਾਉਣ ਵਾਲੀ 'ਮਨੂੰ' ਬ੍ਰਾਹਮਣ ਦੀ ਲੋਕ ਵਿਰੋਧੀ ਵਿਚਾਰਧਾਰਾ ਨਾਲ ਖੁਦ ਵਫ਼ਾਦਾਰ ਤਾਂ ਹੁੰਦੀ ਹੀ ਹੈ, ਬਲਕਿ ਬਾਕੀ ਸਮਾਜ ਨੂੰ ਵੀ ਇਸ ਦੀ ਤਾਬੇਦਾਰੀ ਹੇਠ ਲਿਆਉਣ ਲਈ ਯਤਨਸ਼ੀਲ ਰਹਿੰਦੀ ਹੈ। ਇੱਥੇ ਉਸ ਬ੍ਰਾਹਮਣਾਂ ਦੀ ਹੀ ਗੱਲ ਕੀਤੀ ਜਾ ਰਹੀ ਹੈ, ਜੋ ਅੱਜ ਵੀ ਹਰ ਹਰਬਾ ਵਰਤ ਕੇ 'ਮਨੂੰ' ਵਾਲੀ ਸੋਚ ਦੀ ਸਰਦਾਰੀ ਸਥਾਪਿਤ ਕਰਨ ਲਈ ਯਤਨਸ਼ੀਲ ਹੈ।

ਜਿਸ ਨੂੰ ਅੱਜ ਹਿੰਦੂ ਧਰਮ ਕਿਹਾ ਜਾਂਦਾ ਹੈ, ਉਸ ਨੂੰ ਅਸਲ ਵਿੱਚ ਬ੍ਰਾਹਮਣੀ ਪੰਥ ਕਹਿਣਾ ਵਧੇਰੇ ਦਰੁਸਤ ਹੈ। ਅਖੌਤੀ ਹਿੰਦੂ ਧਰਮ ਦੇ ਮਾਰਗ ਵਿੱਚ ਬ੍ਰਾਹਮਣ ਨੂੰ ਬੇਸ਼ੱਕ ਕਈ ਤਰ੍ਹਾਂ ਦੇ ਲਾਭ ਹੋਣ, ਪਰ ਉਸ ਦੇ ਮਗਰ ਲੱਗ ਕੇ ਤੁਰਨ ਵਾਲ਼ਾ ਹਰ ਸ਼ਖਸ਼ ਘਾਟੇ ਵਿੱਚ ਹੈ। ਫਿਰ ਵੀ ਬ੍ਰਾਹਮਣ ਦੀ ਇਸ ਯੋਗਤਾ ਦੀ ਦਾਦ ਦੇਣੀ ਪਵੇਗੀ ਕਿ ਉਸ ਦੇ ਸ਼ੋਸ਼ਣ ਦੇ ਸ਼ਿਕਾਰ ਇਸ ਹਿੰਦੂ ਕਾਫ਼ਲੇ ਦਾ ਹਰ ਰਾਹੀ ਬ੍ਰਾਹਮਣ ਦੀ ਹਰ ਇੱਕ ਠੱਗੀ ਦਾ ਸ਼ਿਕਾਰ ਹੋ ਕੇ ਵੀ ਖੁਸ਼ੀ ਵਿੱਚ ਚਹਿਕਦਾ ਹੈ ਅਤੇ ਬਾਂਹ ਉੱਚੀ ਕਰ ਕੇ ਨਾਹਰਾ ਲਾਉਂਦਾ ਹੈ:

'ਗਰਵ ਸੇ ਕਹੋ ਹਮ ਹਿੰਦੂ ਹੈਂ...।'

ਜੇਕਰ ਕਿਸੇ ਭਲੇ-ਮਾਣਸ ਨੂੰ ਅਕਲ ਆ ਜਾਵੇ ਤਾਂ ਉਹ ਤੁਰੰਤ ਹੀ ਇਸ ਦਿਸ਼ਾਹੀਣ ਕਾਫ਼ਲੇ ਨਾਲੋਂ ਟੁੱਟ ਕੇ ਕਿਸੇ ਹੋਰ ਕਾਫ਼ਲੇ ਵਿੱਚ ਜਾ ਸ਼ਾਮਲ ਹੁੰਦਾ ਹੈ। ਪਰ ਅਜਿਹਾ ਹੋਣ ਦੀ ਸੂਰਤ ਵਿੱਚ ਇਹ ਸਮੁੱਚਾ ਕਾਫ਼ਲਾ ਬ੍ਰਾਹਮਣ ਦੀ ਸ਼ਹਿ ਕਾਰਨ ਉਸ ਨਵੇਂ ਕਾਫ਼ਲੇ 'ਤੇ ਕਹਿਰਵਾਨ ਹੋ ਜਾਂਦਾ ਹੈ ਤੇ ਉਸ ਸਮੁੱਚੇ ਕਾਫ਼ਲੇ ਨੂੰ ਹੀ ਆਪਣੇ ਕਾਫ਼ਲੇ ਦੇ ਮਗਰ ਤੋਰਨ ਦਾ ਯਤਨ ਕਰਦਾ ਹੈ। ਅਜਿਹਾ ਸੰਭਵ ਨਾ ਹੋਣ ਦੀ ਸੂਰਤ ਵਿੱਚ ਇਹ ਹਿੰਦੂ ਕਾਫ਼ਲਾ ਸਮੁੱਚੇ ਵਿਰੋਧੀ ਕਾਫ਼ਲੇ ਨੂੰ ਹੀ ਖ਼ਤਮ ਕਰ ਸੁੱਟਣ ਲਈ ਆਪਣਾ ਧਾਰਮਿਕ ਫ਼ਰਜ਼ ਸਮਝ

ਕੇ ਯਤਨਸ਼ੀਲ ਹੋ ਜਾਂਦਾ ਹੈ। ਹਿੰਦੁਸਤਾਨੀ ਇਤਿਹਾਸ ਦੀਆਂ ਪਰਤਾਂ ਵਿੱਚ ਸਮਾਈ ਬੁੱਧ ਧਰਮ ਨਾਲ ਵਾਪਰੀ ਹੋਣੀ ਅਤੇ ਵਰਤਮਾਨ ਵਿੱਚ ਗ਼ੈਰ ਹਿੰਦੂ ਮਿਸ਼ਨਰੀਆਂ ਉੱਪਰ ਵਰਤਾਏ ਜਾ ਰਹੇ ਕਹਿਰ ਇਸ ਹਕੀਕਤ ਨੂੰ ਉਘਾੜ ਕੇ ਪੇਸ਼ ਕਰਦੇ ਹਨ।

ਮਹਾਤਮਾ ਬੁੱਧ ਵੱਲੋਂ ਇਸ ਕਾਫ਼ਲੇ ਤੋਂ ਵੱਖ ਹੋ ਕੇ ਸਿਰਜੇ ਕਾਫ਼ਲੇ ਨੂੰ ਧਰਤੀ ਦੇ ਇਸ ਭਾਗ ਵਿੱਚੋਂ ਬਾਹਰ ਧੱਕ ਕੇ ਬ੍ਰਾਹਮਣ ਉਤਸ਼ਾਹਿਤ ਅਤੇ ਹੋਰ ਚੁਕੰਨਾ ਹੋ ਚੁੱਕਾ ਸੀ। ਜਦੋਂ ਸੰਨ 1469 ਈ: ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ। ਗੁਰੂ ਨਾਨਕ ਸਾਹਿਬ ਨੇ ਨਿੱਕੀ ਜਿਹੀ ਉਮਰ ਵਿੱਚ ਹੀ ਇਸ ਅੰਨ੍ਹੇ ਕਾਫ਼ਲੇ ਦੀ ਦਿਸ਼ਾਹੀਣਤਾ ਦੇ ਵਿਰੁੱਧ ਅਵਾਜ਼ ਬੁਲੰਦ ਕਰ ਦਿੱਤੀ ਅਤੇ ਵੱਖਰਾ ਰਾਹ ਅਖ਼ਤਿਆਰ ਕਰ ਲਿਆ। ਬ੍ਰਾਹਮਣ ਨੇ ਖਾ ਜਾਣ ਵਾਲੀਆਂ ਅੱਖਾਂ ਨਾਲ ਗੁਰੂ ਨਾਨਕ ਸਾਹਿਬ ਵੱਲ ਵੇਖਿਆ, ਪਰ ਨਿਡਰ ਗੁਰੂ ਬਾਬੇ ਨੇ ਬ੍ਰਾਹਮਣ ਦੀਆਂ ਅੱਖਾਂ ਵਿੱਚ ਅੱਖਾਂ ਪਾ ਕੇ ਹਦਾਇਤ ਕੀਤੀ:

ਛੋਡੀਲੇ ਪਾਖੰਡਾ ॥ ਨਾਮਿ ਲਇਐ ਜਾਹਿ ਤਰੰਦਾ ॥

*(ਅੰਗ-੪੭੧)*

ਬ੍ਰਾਹਮਣ ਦਾ ਜੇਕਰ ਵੱਸ ਚੱਲਦਾ ਤਾਂ ਉਹ ਇਸ ਬੁਲੰਦ ਅਵਾਜ਼ ਨੂੰ ਤੁਰੰਤ ਹੀ ਹਮੇਸ਼ਾ-ਹਮੇਸ਼ਾ ਲਈ ਖਾਮੋਸ਼ ਕਰ ਦਿੰਦਾ, ਪਰ ਉਸ ਦੇ ਬਣਾਏ ਚੱਕਰਵਿਊ ਵਿੱਚ ਭੌਂਦਾ ਉਸ ਦਾ ਕਾਫ਼ਲਾ ਸਾਹ-ਸਤ ਹੀਣ ਹੋ ਚੁੱਕਾ ਸੀ। ਇਹ ਸਮੁੱਚਾ ਹਿੰਦੂ-ਗੱਠਜੋੜ ਰੂਪੀ ਕਾਫ਼ਲਾ ਸ਼ਸ਼ਤਰ ਹੀਣ ਹੋ ਕੇ ਵਿਦੇਸ਼ੀ ਹਮਲਾਵਰਾਂ ਦਾ ਗ਼ੁਲਾਮ ਹੋ ਚੁੱਕਾ ਸੀ ਤੇ ਬ੍ਰਾਹਮਣ ਨੂੰ ਆਪਣੀ ਸਲਾਮਤੀ ਲਈ ਵੀ ਅੰਦਰਖਾਤੇ ਨਵੇਂ ਵਿਦੇਸ਼ੀ ਹਾਕਮਾਂ ਨਾਲ ਗੁਪਤ ਸਮਝੌਤਾ ਕਰਨਾ ਪਿਆ ਸੀ। ਬ੍ਰਾਹਮਣ ਅਤੇ ਵਿਦੇਸ਼ੀ ਹਾਕਮ ਦੇ ਆਪਸੀ ਸਮਝੌਤੇ ਕਾਰਨ ਹਿੰਦੂਆਂ ਉੱਪਰ ਸ਼ੋਸ਼ਣ ਦਾ ਬੋਝ ਹੋਰ ਵੱਧ ਗਿਆ ਸੀ।

ਗੁਰੂ ਨਾਨਕ ਸਾਹਿਬ ਨੇ ਇਹ ਅਨੁਭਵ ਕਰ ਲਿਆ ਸੀ ਕਿ ਭੋਲੇ-ਭਾਲੇ ਲੋਕ ਬ੍ਰਾਹਮਣ ਅਤੇ ਹਾਕਮ ਦੇ ਦੋਹਰੇ ਸ਼ੋਸ਼ਣ ਦਾ ਸ਼ਿਕਾਰ ਹੋ ਰਹੇ ਹਨ। ਲੋਕਾਂ ਨੂੰ ਇਸ ਸ਼ੋਸ਼ਣ ਤੋਂ ਮੁਕਤ ਕਰਾਉਣ ਦੇ ਯਤਨ ਦਾ ਸਿੱਧਾ ਅਰਥ ਸੀ ਇਹਨਾਂ ਦੋਹਾਂ ਧਿਰਾਂ ਨਾਲ ਸਿੱਧਾ ਟਕਰਾਅ। ਇਹ ਚੈਲੰਜ ਕਬੂਲ ਕਰਦਿਆਂ ਗੁਰੂ ਨਾਨਕ ਸਾਹਿਬ ਨੇ ਆਪਣੇ ਨਵੇਂ ਕਾਫ਼ਲੇ ਵਿੱਚ ਸ਼ਾਮਲ ਹੋਣ ਦੇ ਹਰ ਚਾਹਵਾਨ ਲਈ ਇਹ ਪਹਿਲੀ ਸ਼ਰਤ ਰੱਖ ਦਿੱਤੀ:

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥



ਇਸ ਸ਼ਰਤ ਨੂੰ ਮੰਨ ਕੇ ਜਦੋਂ ਲੋਕ ਗੁਰੂ ਨਾਨਕ ਸਾਹਿਬ ਦੇ ਲੜ ਲੱਗਣੇ ਸ਼ੁਰੂ ਹੋਏ ਤਾਂ ਇਸ ਕਾਫ਼ਲੇ 'ਤੇ ਚਾਰ-ਚੁਫੇਰਿਓਂ ਹਮਲੇ ਅਰੰਭ ਹੋ ਗਏ। ਹਿੰਦੁਸਤਾਨੀ ਹਾਕਮਾਂ ਦੀ ਮਦਦ ਨਾਲ ਬ੍ਰਾਹਮਣ ਨੇ ਇਸ ਕਾਫ਼ਲੇ ਨੂੰ ਖ਼ਤਮ ਕਰਨ ਦੀ ਹਰ ਇੱਕ ਸਾਜਿਸ਼ ਰਚੀ, ਪਰ ਹਿੰਦੁਸਤਾਨ ਉੱਪਰ ਬਾਬਰ ਦੇ ਹਮਲੇ ਨਾਲ ਲੋਕਾਂ ਦੇ ਸ਼ੋਸ਼ਣ ਵਿੱਚ ਰੁੱਝੀਆਂ ਇਹਨਾਂ ਦੋਹਾਂ ਹੀ ਤਾਕਤਾਂ ਦਾ ਕਾਫ਼ੀ ਘਾਣ ਹੋਇਆ। ਹਿੰਦੁਸਤਾਨ ਦੇ ਰਹਿਬਰ ਬਣੇ ਬੈਠੇ ਅਜਿਹੇ ਲੋਕ ਜਦੋਂ ਆਮ ਲੋਕਾਂ ਨੂੰ ਬਾਬਰ ਦੇ ਕਹਿਰ ਤੋਂ ਨਾ ਬਚਾ ਸਕੇ ਤਾਂ ਇਸ ਲਈ ਗੁਰੂ ਨਾਨਕ ਸਾਹਿਬ ਮੈਦਾਨ ਵਿੱਚ ਨਿਤਰੇ। ਬਾਬਰ ਨੇ ਪਹਿਲਾਂ ਗੁਰੂ ਨਾਨਕ ਸਾਹਿਬ ਨੂੰ ਗ੍ਰਿਫ਼ਤਾਰ ਕਰ ਲਿਆ ਪਰ ਛੇਤੀ ਹੀ ਉਸ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋ ਗਿਆ। ਗੁਰੂ ਨਾਨਕ ਸਾਹਿਬ ਨੇ ਬਾਬਰ ਨੂੰ ਹਦਾਇਤ ਕਰ ਕੇ ਆਮ ਲੋਕਾਂ ਦੀ ਕਤਲੇਆਮ ਬੰਦ ਕਰਵਾਈ ਤੇ ਉਸ ਨੂੰ ਹਦਾਇਤ ਦਿੱਤੀ ਕਿ ਅਕਾਲ ਪੁਰਖ ਨੇ ਹਿੰਦੁਸਤਾਨ ਦੇ ਹਾਕਮਾਂ ਦੇ ਜ਼ੁਲਮਾਂ ਦੀ ਸਜ਼ਾ ਉਹਨਾਂ ਨੂੰ ਤੇਰੇ ਰਾਹੀਂ ਦਿੱਤੀ ਹੈ ਤੇ ਜੇ ਤੂੰ ਜ਼ੁਲਮ ਕਰੇਂਗਾ ਤਾਂ ਤੈਨੂੰ ਕਿਸੇ ਹੋਰ ਦੇ ਰਾਹੀਂ ਸਜ਼ਾ ਦਿੱਤੀ ਜਾਵੇਗੀ। ਬਾਬਰ ਨੇ ਗੁਰੂ ਬਾਬੇ ਦੇ ਉਪਦੇਸ਼ ਨੂੰ ਮਨ ਵਿੱਚ ਵਸਾ ਕੇ ਹਕੂਮਤ ਸੰਭਾਲੀ।

ਬ੍ਰਾਹਮਣ ਇਸ ਸਾਰੇ ਘਟਨਾਕ੍ਰਮ ਉਪਰੰਤ ਕੁਝ ਸਮਾਂ ਤਾਂ ਜ਼ਮੀਨ 'ਤੇ ਰੇਂਗਦੇ 'ਭੱਬੂ ਕੁੱਤੇ' ਵਾਂਗ ਘੇਸਲ ਮਾਰ ਕੇ ਖਾਮੋਸ਼ ਬੈਠਾ ਰਿਹਾ, ਪਰ ਹਾਲਾਤ ਆਮ ਵਾਂਗ ਹੁੰਦੇ ਹੀ ਫਿਰ ਸਰਗਰਮ ਹੋ ਗਿਆ। ਹੁਣ ਉਸ ਨੇ ਨਵੇਂ ਹਾਕਮ ਦੇ ਇਰਦ-ਗਿਰਦ ਮੰਡਰਾਉਣਾ ਸ਼ੁਰੂ ਕਰ ਦਿੱਤਾ ਤਾਂ ਕਿ ਪੁਰਾਤਨ ਗੱਠਜੋੜ ਫਿਰ ਬਹਾਲ ਕੀਤਾ ਜਾ ਸਕੇ। ਨਵੇਂ ਹਾਕਮਾਂ ਨੂੰ ਸਿੱਖ ਕਾਫ਼ਲੇ ਵਿਰੁੱਧ ਭੜਕਾਉਣ ਦਾ ਕੋਈ ਮੌਕਾ ਵੀ ਬ੍ਰਾਹਮਣ ਨੇ ਖੁੰਝਣ ਨਹੀਂ ਦਿੱਤਾ। ਇਤਿਹਾਸ ਵਿੱਚੋਂ ਜਾਣਕਾਰੀ ਮਿਲਦੀ ਹੈ ਕਿ ਬਾਦਸ਼ਾਹ ਅਕਬਰ ਦੇ ਸਮੇਂ ਬ੍ਰਾਹਮਣ ਨੇ ਉਸ ਕੋਲ ਸ਼ਿਕਾਇਤ ਕੀਤੀ ਸੀ ਕਿ ਸਿੱਖਾਂ ਦੇ ਗ੍ਰੰਥ ਵਿੱਚ ਹਿੰਦੂ ਮਤ ਅਤੇ ਇਸਲਾਮ ਦੇ ਖਿਲਾਫ਼ ਇਤਰਾਜ਼ਯੋਗ ਸ਼ਬਦਾਵਲੀ ਵਰਤੀ ਗਈ ਹੈ। ਭਾਵੇਂ ਕਿ ਬ੍ਰਾਹਮਣ ਨੂੰ ਇਸਲਾਮ ਵੱਲੋਂ ਕੱਟੜ ਮੁਲਾਣਿਆਂ ਦਾ ਸਹਿਯੋਗ ਵੀ ਪ੍ਰਾਪਤ ਹੋਇਆ, ਪਰ ਇਹ ਦੋਵੇਂ ਤਾਕਤਾਂ ਅਕਬਰ ਨੂੰ ਸਿੱਖ ਲਹਿਰ ਵਿਰੁੱਧ ਕਾਰਵਾਈ ਲਈ ਕਾਇਲ ਨਾ ਕਰ ਸਕੀਆਂ।

ਅਕਬਰ ਦੀ ਮੌਤ ਉਪਰੰਤ ਇਹ ਦੋਵੇਂ ਤਾਕਤਾਂ ਮੁਗ਼ਲ ਹਕੂਮਤ ਨੂੰ ਸਿੱਖ ਲਹਿਰ 'ਤੇ ਹਮਲਾਵਰ ਹੋਣ ਲਈ ਤਿਆਰ ਕਰਨ ਵਿੱਚ ਸਫ਼ਲ ਹੋ ਗਈਆਂ। ਇਸ ਦਾ ਪਹਿਲਾ ਸਿੱਟਾ 'ਗੁਰੂ ਅਰਜਨ ਦੇਵ ਜੀ ਦੀ ਸ਼ਾਂਤਮਈ ਸ਼ਾਹਦਤ ਦੇ ਰੂਪ ਵਿੱਚ ਸਾਮ੍ਹਣੇ ਆਇਆ ਤੇ ਦੂਜਾ ਸਿੱਖ ਕਾਫ਼ਲੇ ਦੇ ਸ਼ਸ਼ਤਰਧਾਰੀ ਹੋ ਕੇ ਅਕਾਲ ਤਖ਼ਤ ਸਾਹਿਬ ਦੇ ਅਧੀਨ ਹੋ ਕੇ ਮੁਗ਼ਲ ਹਕੂਮਤ ਨਾਲ ਸਿੱਧੀ ਟੱਕਰ ਦੇ ਰੂਪ ਵਿੱਚ। ਇਸ ਟੱਕਰ ਵਿੱਚ ਬ੍ਰਾਹਮਣ ਦੀ ਹਮਾਇਤ ਮੁਗ਼ਲ ਹਕੂਮਤ ਵੱਲ ਸੀ। ਪਰ ਦੁਨੀਆਂ ਨੇ ਵੇਖਿਆ ਕਿ ਸਿੱਖ ਕਾਫ਼ਲੇ ਦੇ ਇਹਨਾਂ

ਵਿਰੋਧੀਆਂ ਦੇ ਇਸ ਨੂੰ ਨੇਸਤਨਾਬੂਦ ਕਰਨ ਦੀਆਂ ਸਾਜਿਸ਼ਾਂ ਉਹਨਾਂ ਦੇ ਜ਼ਿਹਨ ਵਿੱਚ ਹੀ ਉਸਲਵੱਟੇ ਲੈਂਦੀਆਂ ਰਹੀਆਂ ਤੇ ਸਿੱਖ ਲਹਿਰ ਰੂਪੀ ਕਾਫ਼ਲਾ ਚਾਰ-ਚੁਫੇਰਿਓਂ ਹੋ ਰਹੇ ਹਮਲਿਆਂ ਦਾ ਮੂੰਹ ਮੋੜਦਾ ਹੋਇਆ ਆਪਣੀ ਮੰਜ਼ਲ ਵੱਲ ਨਿਰੰਤਰ ਅੱਗੇ ਵਧਦਾ ਰਿਹਾ।

ਇਸ ਦੌਰ ਵਿੱਚ ਇੱਕ ਸਮਾਂ ਅਜਿਹਾ ਵੀ ਆਇਆ ਜਦੋਂ ਹੱਦ ਦਰਜੇ ਦੀ ਚਾਪਲੂਸੀ ਦੇ ਬਾਵਜੂਦ ਬ੍ਰਾਹਮਣ ਨੂੰ ਮੁਗਲ ਹਕੂਮਤ ਦੀ ਕਰੋਪੀ ਦਾ ਸ਼ਿਕਾਰ ਹੋਣਾ ਪਿਆ। ਮੁਗਲ ਹਕੂਮਤ ਨੇ ਬ੍ਰਾਹਮਣਾਂ ਨੂੰ 'ਇਸਲਾਮ' ਜਾਂ 'ਮੌਤ' ਵਿੱਚੋਂ ਇੱਕ ਦੀ ਚੋਣ ਕਰਨ ਲਈ ਇੱਕ ਮੌਕਾ ਦਿੱਤਾ। ਕਰਨੀ ਪੱਖੋਂ ਭਾਵੇਂ ਬ੍ਰਾਹਮਣ ਸਮੁੱਚੇ ਰੂਪ ਵਿੱਚ ਮੁਗਲ ਹਕੂਮਤ ਦੀ ਈਨ ਮੰਨ ਚੁੱਕਾ ਸੀ, ਪਰ ਸਿੱਧੇ ਤੇ ਸਪਸ਼ਟ ਰੂਪ ਵਿੱਚ ਇਸਲਾਮ ਕਬੂਲ ਕਰਨ ਨਾਲ ਉਸ ਦੀ ਰੋਜ਼ੀ ਰੋਟੀ ਬੰਦ ਹੁੰਦੀ ਸੀ ਤੇ ਨਾਲ ਹੀ ਖ਼ਤਮ ਹੁੰਦਾ ਸੀ ਰਹਿਬਰ ਹੋਣ ਦਾ ਮਾਣ। ਚੋਣਹਾਕਾ ਬ੍ਰਾਹਮਣ ਸਾਹੋ-ਸਾਹ ਹੋਇਆ ਸਿੱਖ ਲਹਿਰ ਦੀ ਸ਼ਰਨ ਵਿੱਚ ਆ ਪੁੱਜਾ। ਗੁਰੂ ਸਾਹਿਬ ਭਾਵੇਂ ਬ੍ਰਾਹਮਣ ਦੀ ਲੋਕ ਵਿਰੋਧੀ ਵਿਚਾਰਧਾਰਾ ਤੋਂ ਵੀ ਚੰਗੀ ਤਰ੍ਹਾਂ ਜਾਣੂ ਸਨ ਅਤੇ ਉਸ ਦੀ ਸਿੱਖ ਵਿਰੋਧੀ ਮਾਨਸਿਕਤਾ ਤੋਂ ਵੀ, ਪਰ ਇੱਕ ਬ੍ਰਾਹਮਣ ਸ਼ਰਨ ਵਿੱਚ ਆਇਆ ਸੀ ਤੇ ਦੂਜਾ ਮੁਗਲ ਹਕੂਮਤ ਦਾ ਇਹ ਫ਼ੁਰਮਾਨ ਮਨੁੱਖੀ ਅਜ਼ਾਦੀ ਦੇ ਵਿਰੁੱਧ ਸੀ, ਇਸ ਲਈ ਗੁਰੂ ਜੀ ਨੇ ਬ੍ਰਾਹਮਣ ਦੀ ਬਾਂਹ ਫੜੀ ਤੇ ਮਨੁੱਖੀ ਅਜ਼ਾਦੀ ਲਈ ਅਵਾਜ਼ ਬੁਲੰਦ ਕਰ ਦਿੱਤੀ। ਨਤੀਜਾ, ਸਿੱਖ ਲਹਿਰ ਅਤੇ ਮੁਗਲ ਸ਼ਾਹੀ ਵਿੱਚ ਲਹੂ ਡੋਲ੍ਹਵੀਂ ਟੱਕਰ ਅਰੰਭ ਹੋ ਗਈ ਤੇ ਬ੍ਰਾਹਮਣ ਟਪੂਸੀ ਮਾਰ ਕੇ ਮੂਕ ਦਰਸ਼ਕ ਦੇ ਤੌਰ 'ਤੇ ਲਾਂਭੇ ਹੋ ਗਿਆ।

ਬ੍ਰਾਹਮਣ ਨੇ ਅਕ੍ਰਿਤਘਣਤਾ ਦਾ ਇਤਿਹਾਸ ਸਿਰਜ ਦਿੱਤਾ ਜਦੋਂ ਉਹ ਇਸ ਟੱਕਰ ਵਿੱਚ ਹਵਾ ਦਾ ਰੁਖ ਵੇਖ ਕੇ ਆਪਣੀ ਹਮਾਇਤ ਨਿਰਧਾਰਤ ਕਰਨ ਲੱਗਾ। ਇਹ ਬ੍ਰਾਹਮਣ ਦੀ ਕਲਾਕਾਰੀ (ਐਕਟਿੰਗ) ਹੀ ਸੀ ਕਿ ਸਿੱਖ ਲਹਿਰ ਦੀ ਚੜ੍ਹਦੀ ਕਲਾ ਦੇ ਦੌਰ ਵਿੱਚ ਉਹ ਗੁਰੂ ਘਰ ਦਾ ਰਸੋਈਆ ਬਣਦਾ ਸੀ ਤਾਂ ਮੁਸੀਬਤ ਵਿੱਚ ਮੁਗਲ ਹਕੂਮਤ ਦਾ ਸੂਹੀਆ ਬਣ ਕੇ ਗੁਰੂ ਪਰਿਵਾਰ ਨੂੰ ਕੈਦ ਵੀ ਕਰਵਾ ਸਕਦਾ ਸੀ। ਆਪਣੀ ਸਲਾਮਤੀ ਲਈ ਸਿੱਖ ਲਹਿਰ ਦੀ ਸ਼ਰਨ ਵਿੱਚ ਆਉਣ ਉਪਰੰਤ ਵੀ ਉਹ ਸਿੱਖ ਲਹਿਰ ਤੇ ਮੁਗਲਸ਼ਾਹੀ ਦੀ ਲਹੂ ਡੋਲ੍ਹਵੀਂ ਟੱਕਰ ਦੇ ਦੌਰਾਨ ਝੱਟ ਆਪਣੀ ਮੁਗਲਸ਼ਾਹੀ ਪ੍ਰਤੀ ਵਫ਼ਾਦਾਰੀ ਪ੍ਰਗਟ ਕਰਕੇ ਪਹਾੜੀ ਰਾਜਿਆਂ ਨੂੰ ਮੁਗਲਸ਼ਾਹੀ ਦੀ ਮਦਦ ਲਈ ਭੇਜ ਸਕਦਾ ਸੀ। ਹਵਾ ਦਾ ਰੁਖ ਵੇਖ ਕੇ ਆਪਣੇ ਆਪ ਨੂੰ ਮੁਗਲ ਹਕੂਮਤ ਦਾ ਸ਼ੁਭਚਿੰਤਕ ਸਾਬਤ ਕਰਨ ਲਈ ਗੁਰੂ ਸਾਹਿਬ ਜੀ ਦੇ ਸਾਹਿਬਜ਼ਾਦਿਆਂ ਨੂੰ ਜ਼ਿੰਦਾ ਨੀਹਾਂ ਵਿੱਚ ਚਿਣੇ ਜਾਣ ਲਈ ਜ਼ੋਰਦਾਰ ਅਪੀਲ ਵੀ ਕਰ ਸਕਦਾ ਸੀ, ਜਦੋਂ ਕਿ ਕੁਝ ਮੁਸਲਮਾਨ ਵੀ ਇਸ ਦਾ ਵਿਰੋਧ ਕਰ ਰਹੇ ਸਨ। ਪਰ ਇੱਕ ਗੱਲ ਮੰਨਣੀ ਪਵੇਗੀ ਕਿ ਹਵਾ ਦਾ ਰੁਖ ਪਛਾਣਨ ਅਤੇ ਉਸ ਮੁਤਾਬਿਕ ਗਿਰਗਿਟ ਵਾਂਗ ਰੰਗ ਬਦਲਣ ਵਿੱਚ ਜੋ ਮੁਹਾਰਤ ਬ੍ਰਾਹਮਣ ਨੂੰ ਹਾਸਲ ਹੈ, ਉਹ ਦੁਨੀਆਂ ਵਿੱਚ ਹੋਰ



ਕਿਸੇ ਦੇ ਹਿੱਸੇ ਨਹੀਂ ਆਈ।

ਬ੍ਰਾਹਮਣ ਦੇ ਇਸੇ ਹੁਨਰ ਦਾ ਕ੍ਰਿਸ਼ਮਾ ਹੀ ਸੀ ਕਿ ਸਿੱਖਾਂ ਦੀ ਚੜ੍ਹਦੀ ਕਲਾ ਦੇ ਸਮੇਂ ਉਹ ਆਪਣੀ ਸਿੱਖ ਵਿਰੋਧੀ ਨਫ਼ਰਤ ਨੂੰ ਕੁਝ ਸਮੇਂ ਲਈ ਦਬਾਅ ਲੈਂਦਾ ਸੀ ਅਤੇ ਸਿੱਖ ਪੰਥ 'ਤੇ ਮੁਸੀਬਤ ਸਮੇਂ ਇਸ ਨੂੰ ਖੁੱਲ੍ਹੇ ਰੂਪ ਵਿੱਚ ਪ੍ਰਗਟ ਕਰਨਾ ਸ਼ੁਰੂ ਕਰ ਦਿੰਦਾ ਸੀ। ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿੱਚ ਥੋੜ੍ਹੇ ਸਮੇਂ ਲਈ ਸਥਾਪਿਤ ਹੋਏ ਖ਼ਾਲਸਾ ਰਾਜ ਸਮੇਂ ਇਹ ਨਫ਼ਰਤ ਬ੍ਰਾਹਮਣ ਦੇ ਧਰਤੀ 'ਤੇ ਬੋਝ ਬਣੇ ਸਰੀਰ ਦੇ ਅੰਦਰ ਸੁਰੱਖਿਅਤ ਦੱਬੀ ਰਹੀ ਤਾਂ ਉਸ ਦੀ ਸ਼ਹਾਦਤ ਉਪਰੰਤ ਸਿੱਖਾਂ ਉੱਪਰ ਝੁੱਲੀ ਕਹਿਰੀ ਜ਼ੁਲਮੀ ਹਨੇਰੀ ਸਮੇਂ ਇਹੀ ਨਫ਼ਰਤ ਮੁਗਲ ਹਕੂਮਤ ਦੇ ਟਾਊਟ ਚੌਧਰੀਆਂ ਹਰਿਭਗਤ ਨਿਰੰਜਨੀਆਂ, ਕਰਮਾ ਛੀਨਾ, ਮੱਸਾ ਰੰਘੜ ਆਦਿ ਰਾਹੀਂ ਪ੍ਰਗਟ ਹੁੰਦੀ ਰਹੀ। ਇਸ ਨਫ਼ਰਤ ਦਾ ਪ੍ਰਗਟਾਵਾ ਲਖਪਤ ਰਾਏ ਤੇ ਜਸਪਤ ਰਾਏ ਰਾਹੀਂ ਵੀ ਹੋਇਆ, ਜਿਨ੍ਹਾਂ ਨੇ ਮੁਗਲ ਹਕੂਮਤ ਦੀ ਕੁਹਾੜੀ ਦੇ ਦਸਤੇ ਬਣ ਕੇ ਸਿੱਖੀ ਦਾ ਨਾਮੋ ਨਿਸ਼ਾਨ ਮਿਟਾ ਦੇਣ ਦੀਆਂ ਟਾਹਰਾਂ ਮਾਰੀਆਂ। ਲਖਪਤ ਰਾਏ ਨੇ ਤਾਂ ਇਹ ਵੀ ਫੜ੍ਹ ਮਾਰੀ ਸੀ ਕਿ ਇੱਕ ਖੱਤਰੀ (ਗੁਰੂ ਨਾਨਕ ਸਾਹਿਬ) ਨੇ ਸਿੱਖ ਕੌਮ ਦੀ ਨੀਂਹ ਰੱਖੀ ਸੀ ਤੇ ਹੁਣ ਉਸ ਦਾ ਖ਼ਾਤਮਾ ਵੀ ਇੱਕ ਖੱਤਰੀ (ਲਖਪਤ ਰਾਏ) ਹੀ ਕਰੇਗਾ। ਇਹ ਸਿੱਖਾਂ ਦੀ ਨਾਸਮਝੀ ਹੀ ਸੀ ਕਿ ਉਹ ਬ੍ਰਾਹਮਣ ਦੀ ਇਸ ਸਿੱਖੀ ਵਿਰੋਧੀ ਜੱਦੀ ਨਫ਼ਰਤ ਨੂੰ ਸਹੀ ਰੂਪ ਵਿੱਚ ਸਮਝਣ ਤੋਂ ਅਸਮਰਥ ਰਹੇ।

ਇਹੀ ਕਾਰਨ ਸੀ ਕਿ ਜ਼ਿੰਦਗੀ ਮੌਤ ਦੇ ਸੰਘਰਸ਼ ਵਿੱਚੋਂ ਫਤਹਿ ਹਾਸਲ ਕਰ ਕੇ ਜਦੋਂ ਸਿੱਖਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿੱਚ ਖ਼ਾਲਸਾ ਰਾਜ ਕਾਇਮ ਕੀਤਾ ਤਾਂ ਬ੍ਰਾਹਮਣ ਝੱਟ ਗਿਰਗਿਟ ਵਾਂਗ ਰੰਗ ਬਦਲ ਕੇ ਖ਼ਾਲਸਾ ਰਾਜ ਦੇ ਸ਼ੁਭਚਿੰਤਕ ਦੇ ਰੁਤਬੇ ਦਾ ਮਾਲਕ ਬਣ ਬੈਠਾ। ਸਿੱਖ ਆਪ ਤਾਂ ਜੰਗਾਂ-ਯੁੱਧਾਂ ਵਿੱਚ ਰੁੱਝ ਗਏ ਅਤੇ ਰਾਜ ਦਰਬਾਰ 'ਤੇ ਸਾਬਤ ਸੂਰਤ ਡੋਗਰਿਆਂ ਦੇ ਰੂਪ ਵਿੱਚ ਬ੍ਰਾਹਮਣ ਕਾਬਜ਼ ਹੋ ਗਿਆ, ਜਿਸ ਨੇ ਮੌਕਾ ਮਿਲਦੇ ਹੀ ਖ਼ਾਲਸਾ ਰਾਜ ਨੂੰ ਤਹਿਸ-ਨਹਿਸ ਕਰ ਕੇ ਰੱਖ ਦਿੱਤਾ। ਬੁੱਕਲ ਵਿੱਚ ਬੈਠੇ ਇਸ ਜ਼ਹਿਰੀ ਨਾਗ ਦੇ ਡੰਗ ਨੇ ਸਿੱਖ ਕੌਮ ਦਾ ਏਨਾ ਨੁਕਸਾਨ ਕੀਤਾ, ਜਿੰਨਾ ਸ਼ਾਇਦ ਮੁਗਲ ਹਕੂਮਤ ਵੀ ਨਹੀਂ ਸੀ ਕਰ ਸਕੀ। ਪਰ ਸਿੱਖ ਕੌਮ ਇਸ ਜ਼ਹਿਰੀ ਡੰਗ ਤੋਂ ਬਾਅਦ ਵੀ ਬ੍ਰਾਹਮਣ ਤੋਂ ਆਪਣੀ ਦੂਰੀ ਨਿਰਧਾਰਤ ਨਾ ਕਰ ਸਕੀ।

ਹੁਣ ਬ੍ਰਾਹਮਣ ਅੰਦਰੋਂ ਅੰਦਰੀਂ ਤਾਂ ਹਾਕਮ ਅੰਗਰੇਜ਼ ਨਾਲ ਘਿਉ ਖਿਚੜੀ ਹੋ ਚੁੱਕਾ ਸੀ, ਪਰ ਨਾਲ-ਨਾਲ ਹੀ ਉਹ ਆਪਣੇ ਸਮੁੱਚੇ ਵਿਰੋਧੀਆਂ ਨੂੰ ਲੜਾ-ਲੜਾ ਕੇ ਖ਼ਤਮ ਜਾਂ ਕਮਜ਼ੋਰ ਕਰਨ ਦੀ ਨੀਤੀ 'ਤੇ ਚੱਲ ਰਿਹਾ ਸੀ। ਹਾਲਾਂ ਕਿ ਸਿੱਖ ਆਪਣੇ ਆਪ ਗੁੜ੍ਹਤੀ ਵਿੱਚ ਮਿਲੇ ਅਜ਼ਾਦੀ ਦੇ ਸਬਕ ਕਾਰਨ ਗ਼ੁਲਾਮੀ ਵਿਰੁੱਧ ਸੰਘਰਸ਼ਸ਼ੀਲ ਰਹਿੰਦੇ ਹਨ, ਪਰ ਹੁਣ ਸਿੱਖਾਂ ਦੇ ਅੰਗਰੇਜ਼ ਦੀ ਗ਼ੁਲਾਮੀ ਵਿਰੁੱਧ ਅਰੰਭੇ ਸੰਘਰਸ਼ ਪ੍ਰਤੀ ਬ੍ਰਾਹਮਣ ਨੇ ਹੱਲਾਸ਼ੇਰੀ

ਦੇਣ ਦਾ ਪੈਂਤੜਾ ਅਪਣਾਇਆ। ਉਸ ਵੇਲੇ ਦੀਆਂ ਹਿੰਦੂ ਅਖ਼ਬਾਰਾਂ ਇਸ ਦੀਆਂ ਗਵਾਹ ਹਨ। ਜਿਵੇਂ:

ਨੁਸਰਤ ਹਮ ਰਕਾਬ ਉਠਾਉ ਜਿਧਰ ਕਦਮ
ਤੁਮ ਕੋ ਮਿਲੇਗਾ ਫਤਹਿ ਕਾ ਤਮਗਾ ਅਕਾਲੀਓ।
ਸਵੈਰਾਜ ਕਾ ਜੋ ਰਾਜ ਹੋ ਅਪਨੇ ਦੇਸ਼ ਮੇਂ,
ਹੋਗਾ ਤੁਮਾਹਰੇ ਹੀ ਹਾਥ ਮੇਂ ਝੰਡਾ ਅਕਾਲੀਓ।

*(ਲਾਲਾ ਲਾਜਪਤ ਰਾਏ, ਬੰਦੇ ਮਾਤਰਮ)*

ਤੇਰੀ ਕੁਰਬਾਨੀਓਂ ਕੀ ਧੂਮ ਹੈ ਆਜ ਜ਼ਮਾਨੇ ਮੇਂ,
ਬਹਾਦਰ ਹੈ ਅਗਰ ਕੋਈ ਤੋ,
ਵੋਹ ਤੂੰ ਐ ਅਕਾਲੀ ਹੈ।

*(ਕਵੀ ਮੇਲਾ ਰਾਮ)*

ਸਿੱਖਾਂ ਅਤੇ ਹੋਰ ਅਜ਼ਾਦੀ ਪਸੰਦ ਲੋਕਾਂ ਦੀਆਂ ਕੁਰਬਾਨੀਆਂ ਰੰਗ ਲਿਆਈਆਂ ਅਤੇ ਅੰਗਰੇਜ਼ਾਂ ਨੂੰ ਜਦੋਂ ਮਜਬੂਰ ਹੋਣਾ ਪਿਆ ਕਿ ਉਹ ਹਿੰਦੁਸਤਾਨ ਨੂੰ ਛੱਡ ਕੇ ਚਲੇ ਜਾਣ ਤਾਂ ਮਸਲਾ ਇਹ ਪੈਦਾ ਹੋ ਗਿਆ ਕਿ ਉਹ ਸੌਂਪ ਕੇ ਕਿਸ ਨੂੰ ਜਾਣ? ਇਨਸਾਫ਼ ਤਾਂ ਇਹ ਸੀ ਕਿ ਉਹਨਾਂ ਨੇ ਜੋ-ਜੋ ਇਲਾਕਾ, ਜਿਸ-ਜਿਸ ਕੌਮ ਕੋਲੋਂ ਖੋਹਿਆ ਸੀ, ਉਸੇ ਮੁਤਾਬਿਕ ਹੀ ਉਹਨਾਂ ਕੌਮਾਂ ਨੂੰ ਸੌਂਪਿਆ ਜਾਂਦਾ। ਇਸ ਆਧਾਰ 'ਤੇ ਸਿੱਖਾਂ ਨੂੰ ਉਹਨਾਂ ਦਾ ਵਿਸ਼ਾਲ ਰਾਜ ਵੀ ਵਾਪਸ ਮਿਲ ਜਾਣਾ ਸੀ ਅਤੇ ਕੋਹਿਨੂਰ ਹੀਰੇ ਸਮੇਤ ਹੋਰ ਦੁਰਲੱਭ ਵਸਤਾਂ ਵੀ। ਉਸ ਸਮੇਂ ਅੰਗਰੇਜ਼ੀ ਫ਼ੌਜ ਵਿੱਚ ਸਿੱਖਾਂ ਦੀ ਭਾਰੀ ਗਿਣਤੀ ਕਾਰਨ ਸਿੱਖ ਕੌਮ ਆਪਣੇ ਇਸ ਵਿਸ਼ਾਲ ਰਾਜ ਦੀ ਰਾਖੀ ਕਰਨ ਦੇ ਵੀ ਪੂਰੀ ਤਰ੍ਹਾਂ ਸਮਰੱਥ ਸੀ, ਪਰ ਮੰਦੇ ਭਾਗਾਂ ਨੂੰ ਬ੍ਰਾਹਮਣ ਨੇ ਸਿੱਖ ਲੀਡਰਾਂ ਨੂੰ ਰਾਸ਼ਟਰੀਅਤਾ ਦੇ ਨਸ਼ੇ ਵਿੱਚ ਇਸ ਕਦਰ ਮਦਹੋਸ਼ ਕੀਤਾ ਹੋਇਆ ਸੀ ਕਿ ਉਹ ਬੋਲਦੇ ਵੀ ਉਹੀ ਸਨ, ਜੋ ਬ੍ਰਾਹਮਣ ਚਾਹੁੰਦਾ ਸੀ ਅਤੇ ਕਰਦੇ ਵੀ ਉਹ ਸਨ, ਜੋ ਬ੍ਰਾਹਮਣ ਚਾਹੁੰਦਾ ਸੀ। ਇਸ ਨਸ਼ੇ ਦੀ ਮਦਦ ਨਾਲ ਹੀ ਬ੍ਰਾਹਮਣ ਉਸ ਵੇਲੇ ਆਪਣੇ ਦੂਸਰੇ ਵੈਰੀ (ਮੁਸਲਮਾਨਾਂ) ਨਾਲ ਸਿੱਖਾਂ ਨੂੰ ਟਕਰਾਉਣ ਵਿੱਚ ਸਫ਼ਲ ਹੋ ਗਿਆ। ਇਸ ਟੱਕਰ ਵਿੱਚ ਮੁਸਲਮਾਨਾਂ ਨੂੰ ਤਾਂ ਪਾਕਿਸਤਾਨ ਦੇ ਰੂਪ ਵਿੱਚ ਅਜ਼ਾਦੀ ਦਾ ਫਲ ਪ੍ਰਾਪਤ ਹੋ ਗਿਆ, ਪਰ ਸਿੱਖ ਕੌਮ ਨੂੰ ਮਿਲੀ ਜ਼ਿਲਤ ਤੇ ਵਿਤਕਰੇ ਭਰੀ ਡੂੰਘੀ ਦਲਦਲ, ਜਿਸ 'ਚੋਂ ਨਿਕਲਣ ਲਈ ਸਿੱਖਾਂ ਨੂੰ ਇੱਕ ਲੰਮਾ ਸੰਘਰਸ਼ ਅਰੰਭ ਕਰਨਾ ਪਿਆ। ਹਥਲੀ ਕਿਤਾਬ ਇਸੇ ਹੀ ਸੰਘਰਸ਼ ਦੀ ਗਾਥਾ ਹੈ।

* * *



# ਪੰਜਾਬੀ ਸੂਬੇ ਲਈ ਸਿੱਖ ਜੱਦੋ-ਜਹਿਦ

ਭਾਵੇਂ ਕਿ ਅੰਗਰੇਜ਼ ਤੋਂ ਹਿੰਦ ਦੀ ਅਜ਼ਾਦੀ ਉਪਰੰਤ ਸਿੱਖ ਕੌਮ ਨੂੰ ਆਪਣੇ ਨਾਲ ਰੱਖਣ ਲਈ ਬ੍ਰਾਹਮਣ ਨੇ ਸਿੱਖਾਂ ਨਾਲ ਬੜੇ ਲੁਭਾਵਣੇ ਵਾਅਦੇ ਵੀ ਕੀਤੇ ਸਨ ਪਰ ਹਕੂਮਤ ਦੀ ਵਾਗਡੋਰ ਸੰਭਾਲਦੇ ਹੀ ਬ੍ਰਾਹਮਣ ਦੀ ਦੱਬੀ ਹੋਈ ਸਿੱਖ ਵਿਰੋਧੀ ਨਫ਼ਰਤ ਪਹਿਲਾਂ ਨਾਲੋਂ ਵੀ ਕਹਿਰਵਾਨ ਹੋ ਕੇ ਪ੍ਰਗਟ ਹੋਈ। ਕਿਉਂਕਿ ਇੱਕ ਤਾਂ ਬਹੁਤ ਜ਼ਿਆਦਾ ਸਮੇਂ ਤੋਂ ਦੱਬੀ ਹੋਈ ਹੋਣ ਕਾਰਨ ਬੇਚੈਨ ਸੀ ਅਤੇ ਦੂਜਾ ਬ੍ਰਾਹਮਣ ਹੁਣ ਹਾਕਮ ਬਣ ਚੁੱਕਾ ਸੀ। ਸਿੱਖ ਕੌਮ ਦੇ ਗਲ਼ ਪਈ ਬ੍ਰਾਹਮਣ ਦੀ ਪਿਆਰ ਭਰੀ ਗਲਵਕੜੀ ਅਚਾਨਕ ਹੀ ਰੂਪ ਬਦਲ ਕੇ ਸੰਘੀ ਨੱਪਣ ਵਾਲ਼ਾ ਖ਼ੂਨੀ ਪੰਜਾ ਬਣ ਗਈ ਤੇ ਸਿੱਖਾਂ ਨੂੰ ਬ੍ਰਾਹਮਣ ਨੇ ਹੁਣ ਉਹੋ ਹੀ ਇੱਕ ਮੌਕਾ ਦਿੱਤਾ, ਜੋ ਕਿਸੇ ਵੇਲੇ ਔਰੰਗਜ਼ੇਬ ਨੇ ਬ੍ਰਾਹਮਣਾਂ ਨੂੰ ਦਿੱਤਾ ਸੀ।

ਇਹ ਬ੍ਰਾਹਮਣ ਦੀ ਬਦਕਿਸਮਤੀ ਸੀ ਕਿ ਸਿੱਖਾਂ ਨੂੰ ਆਪਣੇ ਵਿੱਚ ਜਜ਼ਬ ਕਰਨ ਲਈ ਉਹ ਔਰੰਗਜ਼ੇਬ ਵਾਲੇ ਹੱਥਕੰਡੇ ਨਹੀਂ ਸੀ ਅਪਣਾ ਸਕਦਾ, ਕਿਉਂਕਿ ਹੁਣ ਲੋਕਤੰਤਰ ਦਾ ਜ਼ਮਾਨਾ ਆ ਚੁੱਕਾ ਸੀ ਤੇ ਕੌਮਾਂ ਦੇ ਮਨੁੱਖੀ ਹੱਕਾਂ ਦੀ ਰਾਖੀ ਲਈ ਅੰਤਰਰਾਸ਼ਟਰੀ ਪੱਧਰ 'ਤੇ ਸੰਸਥਾਵਾਂ ਸਥਾਪਿਤ ਹੋ ਚੁੱਕੀਆਂ ਸਨ। ਇਸ ਲਈ ਆਪਣੇ ਇਸ ਘਿਨਾਉਣੇ ਮਕਸਦ ਦੀ ਸਫ਼ਲਤਾ ਲਈ ਬ੍ਰਾਹਮਣ ਨੇ 'ਮੂੰਹ ਮੇਂ ਰਾਮ-ਰਾਮ, ਬਗਲ ਮੇਂ ਛੁਰੀ' ਵਾਲ਼ਾ ਆਪਣਾ ਪੁਰਾਣਾ ਪੈਂਤੜਾ ਅਪਣਾਇਆ।

ਇਸ ਲਈ ਜੋ ਫ਼ਿਰਕੂ ਕਦਮ ਬ੍ਰਾਹਮਣ ਹਾਕਮ ਵੱਲੋਂ ਉਠਾਏ ਗਏ, ਉਹ ਸਨ:

-ਸਿੱਖਾਂ ਨੂੰ ਜ਼ਰਾਇਮ ਪੇਸ਼ਾ (ਜ਼ੁਰਮ ਕਰਨ ਦੇ ਆਦੀ) ਕਰਾਰ ਦਿੱਤਾ ਗਿਆ।

-ਪਾਕਿਸਤਾਨ ਵਿੱਚੋਂ ਉਜੜ ਕੇ ਆਏ ਸਿੱਖਾਂ ਨੂੰ ਪੰਜਾਬ ਤੋਂ ਦੂਰ-ਦੁਰਾਡੇ ਵੱਸਣ ਲਈ ਭੇਜਿਆ ਗਿਆ ਤਾਂ ਕਿ ਸਿੱਖ ਇੱਕ ਥਾਂ ਇਕੱਠੇ ਨਾ ਹੋ ਸਕਣ।

-ਫ਼ੌਜ ਵਿੱਚੋਂ ਸਿੱਖਾਂ ਦੀ ਭਰਤੀ 40 ਪ੍ਰਤੀਸ਼ਤ ਤੋਂ ਘਟਾ ਕੇ 2 ਪ੍ਰਤੀਸ਼ਤ ਤੋਂ ਵੀ ਘੱਟ ਕਰਨ ਦਾ ਫ਼ੈਸਲਾ ਲਿਆ ਗਿਆ ਤਾਂ ਕਿ ਵਧੀਕੀਆਂ ਹੋਣ ਦੀ ਸੂਰਤ ਵਿੱਚ ਸਿੱਖ ਪ੍ਰਭਾਵਸ਼ਾਲੀ

ਢੰਗ ਨਾਲ ਫ਼ੌਜੀ ਬਗ਼ਾਵਤ ਨਾ ਕਰ ਸਕਣ।

-ਸਿੱਖਾਂ ਨੂੰ ਵਾਅਦੇ ਮੁਤਾਬਕ ਅਜ਼ਾਦ ਖਿੱਤਾ ਸੌਂਪਣਾ ਤਾਂ ਦੂਰ, ਪੰਜਾਬੀ ਸੂਬਾ ਬਣਾਉਣ ਤੋਂ ਵੀ ਇਨਕਾਰ ਕਰ ਦਿੱਤਾ ਗਿਆ। ਪੰਜਾਬੀ ਸੂਬੇ ਦੀ ਮੰਗ ਕਰਨ ਵਾਲ਼ਿਆਂ ਨੂੰ ਹੀ ਇਸ ਢੰਗ ਨਾਲ਼ ਵੱਖਵਾਦੀ, ਦੇਸ਼-ਧਰੋਹੀ ਆਦਿ ਬਣਾ ਕੇ ਪੇਸ਼ ਕੀਤਾ ਗਿਆ ਕਿ ਸਿੱਖ ਲੀਡਰਸ਼ਿਪ ਵਾਅਦੇ ਵਾਲ਼ੀ ਅਜ਼ਾਦੀ ਦੀ ਗੱਲ ਕਰਨੀ ਹੀ ਭੁੱਲ ਗਈ ਤੇ ਉਸ ਨੂੰ ਆਪਣੀ ਮੰਜ਼ਲ ਦੇ ਪਹਿਲੇ ਪੜਾਅ ਵਜੋਂ ਪੰਜਾਬੀ ਸੂਬਾ ਹੀ ਹਾਸਲ ਕਰਨਾ ਦੁਨੀਆਂ ਦੀ ਸਭ ਤੋਂ ਕਠਿਨ ਮੁਹਿੰਮ ਜਾਪਣ ਲੱਗ ਪਿਆ, ਫਿਰ ਵੀ ਇਸ ਮੁਹਿੰਮ ਦਾ ਆਗਾਜ਼ ਕਰ ਦਿੱਤਾ ਗਿਆ।

ਪੰਜਾਬੀ ਹਿੰਦੂਆਂ ਦੀ ਮਾਨਸਿਕਤਾ ਵਿੱਚ ਬੈਠੇ ਬ੍ਰਾਹਮਣ ਨੇ ਜਦੋਂ ਕਰਵਟ ਬਦਲੀ ਤਾਂ ਉਹ ਪੰਜਾਬੀ ਨੂੰ ਆਪਣੀ ਮਾਂ ਬੋਲੀ ਮੰਨਣ ਤੋਂ ਇਨਕਾਰੀ ਹੋ ਬੈਠੇ। ਇਸ ਤਰ੍ਹਾਂ ਜਾਣ ਬੁੱਝ ਕੇ ਦੁਨੀਆਂ ਦੇ ਸਾਮ੍ਹਣੇ ਪੰਜਾਬੀ ਸੂਬੇ ਦਾ ਕੇਸ ਝੂਠਾ ਸਾਬਤ ਕੀਤਾ ਗਿਆ। ਸਿੱਖਾਂ ਦੀ ਹਿੰਦੁਸਤਾਨ ਤੋਂ ਪੰਜਾਬੀ ਸੂਬੇ ਦੀ ਮੰਗ ਅਸਲ ਵਿੱਚ ਇਸ ਤਰ੍ਹਾਂ ਸੀ, ਜਿਵੇਂ ਕੋਈ ਕਿਸੇ ਨੂੰ ਸਮੁੰਦਰ ਦਾਨ ਕਰ ਕੇ ਬਾਅਦ ਵਿੱਚ ਉਸ ਵਿੱਚੋਂ ਪਿਆਸ ਬੁਝਾਉਣ ਲਈ ਕੇਵਲ ਕੁਝ ਬੂੰਦਾਂ ਪਾਣੀ ਦੀਆਂ ਮੰਗੇ। ਪਰ ਇਹ ਮੰਗ ਕਰਨ ਵਾਲੇ ਸਿੱਖਾਂ ਨੂੰ ਏਨਾ ਜ਼ਲੀਲ ਅਤੇ ਤੰਗ ਕੀਤਾ ਗਿਆ ਕਿ ਅੱਜ ਤਕ ਦੁਨੀਆ ਦਾ ਕੋਈ ਭਿਖਾਰੀ ਵੀ ਏਨਾਂ ਜ਼ਲੀਲ ਨਹੀਂ ਹੋਇਆ ਹੋਵੇਗਾ।

ਰੁਦਰਪੁਰ (ਯੂ.ਪੀ.) ਵਿੱਚ ਅਮਰੀਕਾ ਵੱਲੋਂ ਦਿੱਤੇ ਇੱਕ ਕਰੋੜ ਰੁਪਏ ਨਾਲ਼ ਐਗਰੀਕਲਚਰ ਯੂਨੀਵਰਸਿਟੀ ਦਾ ਉਦਘਾਟਨ ਕਰਨ ਲਈ ਜਵਾਹਰ ਲਾਲ ਨਹਿਰੂ ਪਹੁੰਚਿਆ ਹੋਇਆ ਸੀ। ਤਕਰੀਰ ਕਰਦਿਆਂ ਜਦੋਂ ਉਹ ਏਕਤਾ ਬਾਰੇ ਨਸੀਹਤਾਂ ਦੇ ਰਿਹਾ ਸੀ ਤਾਂ ਜਲਸੇ ਵਿੱਚੋਂ ਚਾਰ ਸਿੱਖਾਂ ਨੇ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਹਰੇ ਲਾ ਦਿੱਤੇ। ਸਿੱਖ ਸਮਝਦੇ ਸਨ ਕਿ ਸ਼ਾਇਦ ਪੰਡਤ ਨਹਿਰੂ ਜੀ ਨਿਆਂਕਾਰੀ ਪੁਰਸ਼ ਹਨ ਤੇ ਜਦੋਂ ਮੂਡ ਵਿੱਚ ਹੋਣ ਤਾਂ ਦਲੇਰੀ ਤੋਂ ਕੰਮ ਲੈਂਦਿਆਂ ਇਨਸਾਫ਼ ਵੀ ਕਰ ਸਕਦੇ ਹਨ, ਜਿਵੇਂ ਨਾਗਾਲੈਂਡ ਦੇ ਮਸਲੇ ਵਿੱਚ ਕੀਤਾ ਸੀ। ਏਕਤਾ ਦੇ ਸੁਹਾਵਣੇ ਚਿੰਤਨ ਨਾਲ਼ ਉਹਨਾਂ ਨੂੰ ਵੀ ਉਤੇਜਨਾ ਮਿਲ਼ੀ ਕਿ ਉਹ ਆਪਣੇ ਦਿਲ ਦੀ ਵੇਦਨ ਕਹਿ ਸੁਣਾਉਣ, ਪਰ ਪੰਡਤ ਜੀ ਕਰੋਪੀ ਵਿੱਚ ਆ ਗਏ। ਪੰਡਤ ਜੀ ਨੇ ਉਹਨਾਂ ਸਿੱਖਾਂ ਨੂੰ 'ਅਹਿਮਕ' ਅਤੇ 'ਬੇਵਕੂਫ' ਕਹਿੰਦੇ ਹੋਏ ਭਰੇ ਜਲਸੇ ਵਿੱਚ ਗਾਲ਼ਾਂ ਕੱਢੀਆਂ, ਉਸ ਦੇ ਸ਼ਬਦ ਸਨ- "ਵੇਖੋ, ਕਿਹੋ ਜਿਹੇ ਮੂਰਖਾਂ ਨਾਲ਼ ਵਾਹ ਪਿਆ ਹੈ..।" (ਪੰਜਾਬੀ ਸੂਬਾ ਸਮੁੱਚੀ ਸਿੱਖ ਕੌਮ ਮੰਗਦੀ ਸੀ) ਫਿਰ ਕਿਹਾ, "ਜਿੱਥੇ ਤੁਹਾਡਾ ਪੰਜਾਬੀ ਸੂਬਾ ਹੈ, ਉਥੇ ਚਲੇ ਜਾਉ।" ਤੇ ਫਿਰ ਇਹ ਕਹਿ ਕੇ ਗੱਲ ਖ਼ਤਮ ਕੀਤੀ ਕਿ, "ਪੰਜਾਬੀ ਸੂਬਾ ਤੁਹਾਡੇ ਦਿਮਾਗ ਵਿੱਚ ਹੈ ਅਤੇ ਦਿਮਾਗ ਵਿੱਚ ਹੀ ਰਹੇਗਾ।"



*(ਹਵਾਲਾ: ਸੰਤ ਸਿਪਾਹੀ, ਦਸੰਬਰ 1960)*

ਇਸ ਤਰ੍ਹਾਂ ਦੀ ਇੱਕ ਘਟਨਾ ਦਾ ਬਿਆਨ ਸਿਰਦਾਰ ਕਪੂਰ ਜੀ ਨੇ ਵੀ ਕੀਤਾ ਹੈ:

"ਅਕਤੂਬਰ 1948 ਵਿੱਚ ਹੁਸ਼ਿਆਰਪੁਰ ਜ਼ਿਲ੍ਹੇ ਦੇ ਇੱਕ ਛੋਟੇ ਜਿਹੇ ਕਸਬੇ ਮੁਕੇਰੀਆਂ ਵਿੱਚ ਹਿੰਦੂ ਜਨਤਾ ਵੱਲੋਂ ਦੁਸਹਿਰਾ ਮਨਾਇਆ ਗਿਆ। ਇਹ (ਅਖੌਤੀ) ਸੁਤੰਤਰ ਭਾਰਤ ਦਾ ਪਹਿਲਾ ਦੁਸਹਿਰਾ ਸੀ। ਇਸ ਹਿੰਦੂ ਉਤਸਵ ਦੀ ਇੱਕ ਝਾਕੀ ਵਿੱਚ ਇੱਕ ਹਿੰਦੂ ਸੱਜਣ ਨੇ ਆਪਣੇ ਪਿੰਡੇ (ਸਰੀਰ) ਉੱਪਰ ਗੰਦਗੀ ਮਲੀ ਹੋਈ ਸੀ ਅਤੇ ਆਪਣਾ ਰੂਪ ਸਿੱਖ ਵਰਗਾ ਬਣਾਇਆ ਹੋਇਆ ਸੀ ਜਦਕਿ ਸੂਰਤ ਬਹੁਤ ਕੀ ਕੋਝੀ ਅਤੇ ਹਸਾਉਣ (ਜੋਕਰਾਂ) ਵਾਲ਼ੀ ਬਣਾਈ ਹੋਈ ਸੀ। ਇਸ ਝਾਕੀ ਨੂੰ ਕਸਬੇ ਦੇ ਗਲ਼ੀਆਂ-ਬਜ਼ਾਰਾਂ ਵਿੱਚ ਦੀ ਫੇਰਿਆ ਗਿਆ। ਪਿੱਛੇ ਹਿੰਦੂ ਨਰ-ਨਾਰੀ ਜਾ ਰਹੇ ਸਨ। ਇਸ ਹਿੰਦੂ (ਜਿਸ ਨੇ ਸਿੱਖ ਦਾ ਰੂਪ ਬਣਾਇਆ ਹੋਇਆ ਸੀ) ਨੇ ਆਪਣੇ ਖੱਬੇ ਹੱਥ ਵਿੱਚ ਗੰਦੀ ਜਿਹੀ ਥਾਲ਼ੀ ਫੜੀ ਹੋਈ ਸੀ। ਥਾਲੀ ਵਿੱਚ ਗੋਹਾ ਪਾਇਆ ਹੋਇਆ ਸੀ। ਰਸਤੇ ਵਿੱਚ ਜਦੋਂ ਉਹ ਕਿਸੇ ਸਿੱਖ ਨੂੰ ਨੇੜੇ ਵੇਖਦਾ ਤਾਂ ਘਿਰਣਾ ਉਪਜਾਊ ਸ਼ਰਧਾ ਪ੍ਰਗਟ ਕਰਦਿਆਂ ਆਖਦਾ, 'ਭਰਾਵੋ! ਮੈਂ ਗੁਰੂ ਦੀ ਕ੍ਰਿਪਾ ਦੁਆਰਾ ਨਵਾਂ ਸਜਿਆ ਸਿੱਖ ਹਾਂ ਤੇ ਇਹ ਮੇਰੇ ਖੱਬੇ ਹੱਥ ਵਿੱਚ ਜੋ ਤੁਸੀਂ ਪਵਿੱਤਰ ਪ੍ਰਸ਼ਾਦ ਵੇਖਦੇ ਹੋ, ਇਹ ਮੈਂ ਅੰਮ੍ਰਿਤਸਰੋਂ ਦਰਬਾਰ ਸਾਹਿਬ ਤੋਂ ਲਿਆਇਆ ਹਾਂ।' ਇੱਕ ਸਿੱਖ ਸਰਕਾਰੀ ਅਫ਼ਸਰ ਤੇ ਕੁਝ ਹੋਰ ਸਿੱਖਾਂ ਨੇ ਇਸ ਦਾ ਵਿਰੋਧ ਕੀਤਾ ਤੇ ਆਖਿਆ ਕਿ ਇਹ ਸਿੱਖ ਧਰਮ ਦੀ ਅਯੋਗ ਬੇਪਤੀ ਅਤੇ ਤੌਹੀਨ ਹੈ। ਇਹਨਾਂ ਸਿੱਖਾਂ ਨੂੰ ਫੜ ਕੇ ਜੇਲ੍ਹ ਵਿੱਚ ਸੁੱਟ ਦਿੱਤਾ ਗਿਆ। ਦਲੀਲ ਇਹ ਸੀ ਕਿ ਇਹਨਾਂ ਸਿੱਖਾਂ ਤੋਂ ਅਮਨ ਭੰਗ ਹੋਣ ਦਾ ਖ਼ਤਰਾ ਹੈ।" ਨਿਧੜਕ ਸਿੱਖ ਬੁਲਾਰੇ ਸਿਰਦਾਰ ਕਪੂਰ ਸਿੰਘ ਜੀ, ਜੋ ਇਸ ਘਟਨਾ ਘਟਣ ਦੇ ਸਮੇਂ ਹੁਸ਼ਿਆਰਪੁਰ ਦੇ ਡਿਪਟੀ ਕਮਿਸ਼ਨਰ ਸਨ, ਨੇ ਇਸ ਘਟਨਾ ਦੇ ਅਸਲ ਦੋਸ਼ੀਆਂ ਦੀ ਗ੍ਰਿਫ਼ਤਾਰੀ ਦਾ ਹੁਕਮ ਦੇ ਦਿੱਤਾ। ਭਾਵੇਂ ਕਿ ਦੋਸ਼ੀਆਂ ਤੇ ਪਬਲਿਕ ਸੇਫਟੀ ਐਕਟ ਅਧੀਨ ਮੁਕਦਮਾ ਚਲਾਇਆ ਜਾਣਾ ਸੀ, ਜਿਸ ਅਨੁਸਾਰ ਅਦਾਲਤ ਉਹਨਾਂ ਨੂੰ ਉਦੋਂ ਤਕ ਰਿਹਾਅ ਨਹੀਂ ਸੀ ਕਰ ਸਕਦੀ, ਜਦੋਂ ਤਕ ਇਹ ਨਿਰਣਾ ਨਾ ਕਰ ਲਿਆ ਜਾਵੇ ਕਿ ਮੁਕਦਮੇ ਵਿੱਚ ਕੋਈ ਜਾਨ ਨਹੀਂ, ਪਰ ਸੈਕੂਲਰ ਹਿੰਦੂ ਅਰਥਾਤ ਬ੍ਰਾਹਮਣੀ ਰਾਜ ਵਿੱਚ ਕਨੂੰਨ ਦਾ ਕੀ ਕੰਮ? ਬ੍ਰਾਹਮਣੀ ਕਨੂੰਨ ਅਨੁਸਾਰ ਦੋਸ਼ੀ ਤੁਰੰਤ ਰਿਹਾਅ ਹੋ ਗਏ ਤੇ ਸਿਰਦਾਰ ਕਪੂਰ ਸਿੰਘ ਦੋਸ਼ੀ ਬਣਾ ਦਿੱਤੇ ਗਏ।

*(ਹਵਾਲਾ: ਸਾਚੀ ਸਾਖੀ, ਸਿਰਦਾਰ ਕਪੂਰ ਸਿੰਘ)*

ਪੰਡਤ ਜਵਾਹਰ ਲਾਲ ਨਹਿਰੂ ਸਿੱਖਾਂ ਵਿਰੁੱਧ ਨਫ਼ਰਤ ਆਪਣੇ ਸੀਨੇ ਵਿੱਚ ਲੈ ਕੇ ਹੀ ਮਰਿਆ ਪਰ ਉਸ ਦੇ ਪੈਰੋਕਾਰਾਂ ਨੂੰ ਪੰਜਾਬੀ ਸੂਬੇ ਦੀ ਮੰਗ ਮੰਨਣੀ ਹੀ ਪਈ, ਕਿਉਂ ਕਿ ਸੰਨ 1962 ਵਿੱਚ ਚੀਨ ਦੇ ਹਮਲੇ ਤੇ 1965 ਵਿੱਚ ਪਾਕਿਸਤਾਨ ਦੇ ਹਮਲੇ ਸਮੇਂ ਸਿੱਖ

ਫੌਜੀ ਹੀ ਸਨ, ਜਿਨ੍ਹਾਂ ਨੇ ਹਿੰਦ ਦੀਆਂ ਹੱਦਾਂ ਦੀ ਰਾਖੀ ਕੀਤੀ। ਭਾਵੇਂ ਕਿ ਨਹਿਰੂ ਦੀ ਪੁੱਤਰੀ (ਇੰਦਰਾ ਗਾਂਧੀ) ਨੇ ਐਨ ਆਖਰੀ ਸਮੇਂ ਤਕ ਆਪਣੇ ਪਿਤਾ ਦੀ ਸਿੱਖ ਵਿਰੋਧੀ ਬ੍ਰਾਹਮਣੀ ਜ਼ਹਿਨੀਅਤ ਭਰੀ ਸੋਚ 'ਤੇ ਪਹਿਰਾ ਦਿੰਦੇ, ਇਸ ਵਿੱਚ ਟੰਗ ਅੜਾਉਣ ਦੇ ਯਤਨ ਕੀਤੇ ਪਰ ਪੰਜਾਬੀ ਸੂਬਾ ਬਣ ਹੀ ਗਿਆ। ਬਿਨਾਂ ਸ਼ੱਕ ਇਸ ਜਿੱਤ ਦਾ ਕਾਰਨ ਸਿੱਖਾਂ ਦਾ ਸਿਰੜ ਹੀ ਸੀ। ਪਰ ਚਲਾਕੀ ਨਾਲ ਲੂਲ੍ਹਾ-ਲੰਗੜਾ ਪੰਜਾਬੀ ਸੂਬਾ ਬਣਾਏ ਜਾਣ ਦੇ ਐਲਾਨ ਤੋਂ ਵੀ ਖਿੱਝ ਕੇ ਹਿੰਦੂ ਸ਼ਾਵਨਵਾਦ ਰਾਹੀਂ ਬ੍ਰਾਹਮਣ ਨੇ ਜੋ ਤਾਂਡਵ ਨਾਚ ਨੱਚਿਆ, ਉਹ ਆਪਣੇ ਆਪ ਵਿੱਚ ਇੱਕ ਇਤਿਹਾਸ ਹੈ।

* * *



## ਪੰਜਾਬੀ ਸੂਬੇ ਦੀ ਸਥਾਪਨਾ ਦਾ ਬਦਲਾ ਸਿੱਖਾਂ ਤੋਂ

ਪੰਜਾਬੀ ਸੂਬੇ ਦੀ ਸਥਾਪਨਾ ਦੇ ਐਲਾਨ ਉਪਰੰਤ ਅੰਮ੍ਰਿਤਸਰ, ਜਲੰਧਰ, ਲੁਧਿਆਣਾ ਆਦਿ ਸ਼ਹਿਰਾਂ ਵਿੱਚ ਹਿੰਦੂਆਂ ਦੀਆਂ ਹਿੰਸਕ ਭੀੜਾਂ ਵੱਲੋਂ ਰਾਹ ਜਾਂਦੇ ਸਿੱਖਾਂ ਨੂੰ ਮਾਰਿਆ ਕੁੱਟਿਆ ਗਿਆ ਅਤੇ ਗਾਲ੍ਹਾਂ ਕੱਢੀਆਂ ਗਈਆਂ। ਪੰਜਾਬ ਦੇ ਇੱਕ ਵਜ਼ੀਰ ਅਨੁਸਾਰ ਹਿੰਦੂਆਂ ਨੂੰ ਆਪਣਾ ਗ਼ੁੱਸਾ ਕੱਢਣ ਲਈ ਪੰਜ ਦਿਨ ਦਾ ਸਮਾਂ ਦਿੱਤਾ ਗਿਆ ਤੇ ਇਸੇ ਲਈ ਉਹਨਾਂ ਦੰਗਾਕਾਰੀਆਂ ਵਿਰੁੱਧ ਕੋਈ ਪੁਲੀਸ ਕਾਰਵਾਈ ਵੀ ਨਾ ਹੋਈ। ਸਿੱਖਾਂ ਵੱਲੋਂ ਇੱਕ ਗੁਰਪੁਰਬ ਦੇ ਸੰਬੰਧ ਵਿੱਚ ਕੱਢੇ ਜਾ ਰਹੇ ਨਗਰ ਕੀਰਤਨ ਦੇ ਮੌਕੇ 'ਤੇ ਲੁਧਿਆਣਾ ਵਿੱਚ ਫ਼ਿਰਕੂ ਹਿੰਦੂਆਂ ਵੱਲੋਂ ਗੁਰੂ ਗ੍ਰੰਥ ਸਾਹਿਬ ਵਾਲੀ ਪਾਲਕੀ ਉੱਪਰ ਸਿਗਰਟਾਂ ਦੀਆਂ ਡੱਬੀਆਂ ਸੁੱਟੀਆਂ ਗਈਆਂ। ਸਿੱਖਾਂ ਵੱਲੋਂ ਦੋਸ਼ੀਆਂ ਨੂੰ ਗ੍ਰਿਫ਼ਤਾਰ ਕਰਨ ਦੀ ਮੰਗ ਨੂੰ ਲੈ ਕੇ ਦਿੱਤੇ ਗਏ ਸ਼ਾਂਤਮਈ ਧਰਨੇ 'ਤੇ ਹਿੰਦੁਸਤਾਨੀ ਪੁਲੀਸ ਨੇ ਲਾਠੀਚਾਰਜ ਕਰ ਕੇ ਕਈ ਸਿੱਖਾਂ ਨੂੰ ਸਮੇਤ ਔਰਤਾਂ ਤੇ ਬੱਚਿਆਂ ਦੇ ਫੱਟੜ ਕਰ ਦਿੱਤਾ।

*(ਹਵਾਲਾ: ਸੰਤ ਸਿਪਾਹੀ ਨਵੰਬਰ 1966)*

ਦਿੱਲੀ ਵਿੱਚ ਜਨਸੰਘ ਦੇ ਸਲਾਨਾ ਸਮਾਗਮ ਦੇ ਮੌਕੇ 12-13 ਮਾਰਚ 1966 ਨੂੰ ਗਾਂਧੀ ਗਰਾਊਂਡ ਦਿੱਲੀ ਵਿੱਚ ਬ੍ਰਾਹਮਣਵਾਦ ਦੀਆਂ ਪੈਰੋਕਾਰ ਪਾਰਟੀਆਂ ਕਾਂਗਰਸ ਅਤੇ ਜਨਸੰਘ (ਅੱਜ-ਕੱਲ੍ਹ ਬੀ.ਜੇ.ਪੀ.) ਦੇ ਲੀਡਰਾਂ ਨੇ ਬੜੀਆਂ ਭੜਕਾਊ ਤਕਰੀਰਾਂ ਕੀਤੀਆਂ ਅਤੇ ਪੰਜਾਬੀ ਸੂਬੇ ਦੀ ਕਾਇਮੀ ਵਿਰੁੱਧ 14 ਮਾਰਚ 1966 ਨੂੰ ਦਿੱਲੀ ਬੰਦ ਦਾ ਸੱਦਾ ਦਿੱਤਾ ਗਿਆ। 14 ਮਾਰਚ ਵਾਲੇ ਦਿਨ ਸਿੱਖਾਂ ਦੀਆਂ ਦੁਕਾਨਾਂ ਸ਼ਰੇਆਮ ਲੁੱਟੀਆਂ ਤੇ ਸਾੜੀਆਂ ਗਈਆਂ। ਜਥੇਦਾਰ ਸੰਤੋਖ ਸਿੰਘ ਦੀ ਅਗਵਾਈ ਵਿੱਚ ਸਿੱਖਾਂ ਨੇ ਜਦੋਂ ਮੁਕਾਬਲੇ ਦਾ ਯਤਨ ਕੀਤਾ ਤਾਂ ਉਹਨਾਂ ਨੂੰ ਪੁਲੀਸ ਨੇ ਗ੍ਰਿਫ਼ਤਾਰ ਕਰ ਲਿਆ ਅਤੇ ਬੜੀ ਬੇਇਜ਼ਤੀ ਕੀਤੀ। ਭੂਤਰੀ ਹੋਈ ਹਿੰਦੂ ਭੀੜ ਜਿਨ੍ਹਾਂ ਸਿੱਖਾਂ ਦੀਆਂ ਜ਼ਾਇਦਾਦਾਂ ਸਾੜ ਰਹੀ ਸੀ, ਪੁਲੀਸ ਵੀ ਉਹਨਾਂ ਹੀ ਸਿੱਖਾਂ ਨੂੰ ਗ੍ਰਿਫ਼ਤਾਰ ਕਰਦੀ ਜਾ ਰਹੀ ਸੀ। ਇਸ ਮੌਕੇ ਗੁਰਦੁਆਰਾ ਸੀਸ ਗੰਜ 'ਤੇ ਪਥਰਾਉ ਕੀਤਾ ਗਿਆ, ਪਰ ਅੰਦਰ ਸਿੰਘਾਂ ਦੀ ਤਿਆਰੀ ਸੀ, ਜਿਸ ਲਈ

ਪਹਿਲਾਂ ਪੁਲੀਸ ਨੇ ਆ ਕੇ ਗੁਰਦੁਆਰੇ ਦੇ ਅੰਦਰ ਟੀਅਰ (ਅੱਥਰੂ) ਗੈਸ ਦੇ ਗੋਲੇ ਸੁੱਟੇ ਤੇ ਫਿਰ ਭੀੜ ਨੇ ਹਮਲਾ ਕੀਤਾ। ਗੁਰਦੁਆਰਾ ਸੀਸ ਗੰਜ ਨੂੰ ਅੱਗ ਲਾਉਣ ਦੀ ਸਿਰ-ਤੋੜ ਕੋਸ਼ਿਸ਼ ਕੀਤੀ ਗਈ ਪਰ ਸਫਲਤਾ ਨਾ ਮਿਲੀ। ਜਨੂੰਨੀ ਬਿਪਰ ਭੀੜ ਵੱਲੋਂ ਇਸ ਸਮੇਂ ਇਸ ਤਰ੍ਹਾਂ ਦੇ ਨਾਹਰੇ ਲਾਏ ਜਾ ਰਹੇ ਸਨ:

**ਦਿੱਲੀ ਖਾਲੀ ਕਰਾਏਂਗੇ, ਸੂਬੀ ਕਾ ਮਜ਼ਾ ਚਖਾਏਂਗੇ।**

**ਗੁਰਦੁਆਰੇ ਜਲਾਏਂਗੇ, ਈਂਟ ਸੇ ਈਂਟ ਬਜਾਏਂਗੇ।**

**ਵਾਹਗਾ ਪਾਰ ਪਹੁੰਚਾਏਂਗੇ, ਪੰਜਾਬੀ ਸੂਬਾ ਮੁਰਦਾਬਾਦ।**

ਇਹ ਤਾਂਡਵ ਨਾਚ ਕੇਵਲ ਦਿੱਲੀ ਵਿੱਚ ਹੀ ਨਹੀਂ ਬਲਕਿ ਪੰਜਾਬ ਵਿੱਚ ਵੀ ਹੋ ਰਿਹਾ ਸੀ। ਦਿੱਲੀ ਵਿੱਚ ਜੇਕਰ ਇਸ ਦੀ ਅਗਵਾਈ ਬੰਸੀ ਲਾਲ ਸਕੱਤਰ, ਮਦਨ ਲਾਲ ਖੁਰਾਣਾ, ਰਾਮ ਬਾਬੂ ਮਹੇਸ਼ਵਰੀ ਤੇ ਜਿਨਾਰਦਨ ਗੁਪਤਾ ਐਡਵੋਕੇਟ ਆਦਿ ਕਰ ਰਹੇ ਸਨ ਤਾਂ ਪੰਜਾਬ ਵਿੱਚ ਇਸ ਅਕ੍ਰਿਤਘਣ ਨਾਚ ਦੀ ਅਗਵਾਈ ਪੱਤਰਕਾਰ ਯਸ਼, ਵਰਿੰਦਰ ਅਤੇ ਲਾਲਾ ਜਗਤ ਨਰਾਇਣ ਵਰਗੇ ਕਰ ਰਹੇ ਸਨ। ਇਸ ਮੌਕੇ ਕਈ ਸਿੱਖਾਂ ਨੂੰ ਅੱਗ ਲਾ ਕੇ ਸਾੜਿਆ ਗਿਆ।

*(ਵਿਸ਼ੇਸ਼ ਰਿਪੋਰਟਾਂ: ਸੰਤ ਸਿਪਾਹੀ, ਅਪ੍ਰੈਲ 1966)*

ਪਰ ਇਹ ਸਭ ਕੁਝ ਕਰ ਕੇ ਵੀ ਬ੍ਰਾਹਮਣਵਾਦ ਦੇ ਦੇਅ ਦੀ ਮਾਨਸਿਕ ਤ੍ਰਿਪਤੀ ਨਾ ਹੋਈ। ਹੁਣ ਉਸ ਨੇ ਇਸ ਸੰਬੰਧੀ ਆਪਣੇ ਭੈੜੇ ਮਨਸੂਬੇ ਅਮਲ ਵਿੱਚ ਲਿਆਉਣੇ ਸ਼ੁਰੂ ਕਰ ਦਿੱਤੇ ਕਿ ਸਿੱਖ ਪੰਜਾਬੀ ਸੂਬੇ ਦੀ ਪ੍ਰਾਪਤੀ ਤੇ ਹਮੇਸ਼ਾ ਪਛਤਾਉਂਦੇ ਹੀ ਰਹਿਣ। ਇਸ ਲਈ ਕਈ ਪੰਜਾਬੀ ਬੋਲਦੇ ਇਲਾਕੇ ਇਸ ਨਾਲੋਂ ਕੱਟ ਕੇ ਹਰਿਆਣੇ ਤੇ ਹਿਮਾਚਲ ਨੂੰ ਦੇ ਦਿੱਤੇ ਗਏ। ਰਾਜਧਾਨੀ ਚੰਡੀਗੜ੍ਹ, ਕੇਂਦਰੀ ਕਬਜ਼ੇ ਵਿੱਚ ਲੈ ਲਈ ਗਈ। ਪੰਜਾਬ ਦੇ ਪਾਣੀਆਂ ਉੱਪਰ ਪੰਜਾਬ ਤੋਂ ਵਧੇਰੇ ਹਰਿਆਣੇ ਅਤੇ ਰਾਜਸਥਾਨ ਦਾ ਹੱਕ ਨਿਰਧਾਰਤ ਕਰ ਦਿੱਤਾ ਗਿਆ ਤਾਂ ਕਿ ਪੰਜਾਬ ਨੂੰ ਬੰਜਰ ਬਣਾ ਕੇ ਖੁਸ਼ਹਾਲ ਤੋਂ ਮੰਦਹਾਲ ਸੂਬਾ ਬਣਾਇਆ ਜਾ ਸਕੇ। ਪਰ ਏਨਾ ਕੁਝ ਕਰਨ 'ਤੇ ਵੀ ਬ੍ਰਾਹਮਣਵਾਦ ਦੀ ਤਸੱਲੀ ਨਾ ਹੋਈ। ਮਹਾਰਾਸ਼ਟਰ ਵਿੱਚ ਹਿੰਦੂ ਸ਼ਿਵ ਸੈਨਾ ਨਾਂ ਦੀ ਜਥੇਬੰਦੀ ਸਥਾਪਿਤ ਕੀਤੀ ਗਈ, ਜਿਸ ਨੇ ਸਭ ਤੋਂ ਪਹਿਲਾ ਐਲਾਨ ਇਹ ਕੀਤਾ:

"ਮਹਾਰਾਸ਼ਟਰ, ਜਿਸ ਦੀ ਰਾਜਧਾਨੀ ਬੰਬਈ ਹੈ, ਮਰਹੱਟਿਆਂ ਦਾ ਸੂਬਾ ਹੈ। ਅਸੀਂ ਕਿਸੇ ਗ਼ੈਰ ਮਰਾਠੇ ਨੂੰ ਇੱਥੇ ਵੱਸਣ ਦੀ ਆਗਿਆ ਨਹੀਂ ਦੇ ਸਕਦੇ। ਅਸੀਂ ਇਸ ਪੱਤਰ ਰਾਹੀਂ ਪੰਜਾਬ ਨਿਵਾਸੀ ਲੋਕਾਂ, ਖਾਸ ਕਰ ਸਿੱਖਾਂ ਨੂੰ ਸੂਚਿਤ ਕਰਦੇ ਹਾਂ ਕਿ ਉਹ ਛੇ ਮਹੀਨੇ ਦੇ ਅੰਦਰ-ਅੰਦਰ ਆਪਣੇ ਦੇਸ (ਪੰਜਾਬ) ਵਾਪਸ ਪਰਤ ਜਾਣ ਵਰਨਾ ਕਿਸੇ ਖ਼ੂਨ-ਖਰਾਬੇ ਦੇ ਅਸੀਂ ਜ਼ਿੰਮੇਵਾਰ ਨਹੀਂ ਹੋਵਾਂਗੇ।



*(ਹਵਾਲਾ: ਗੁਰਦੁਆਰਾ ਗਜ਼ਟ, ਨਵੰਬਰ 1980)*

ਇਸ ਤਰ੍ਹਾਂ ਜਿੱਥੇ ਦੂਜੇ ਸੂਬਿਆਂ ਵਿੱਚੋਂ ਪੰਜਾਬੀ ਸੂਬੇ ਦੀ ਸਜ਼ਾ ਦੇਣ ਲਈ ਸਿੱਖਾਂ ਨੂੰ ਉਥੋਂ ਨਿਕਲ ਜਾਣ ਲਈ ਧਮਕਾਇਆ ਜਾ ਰਿਹਾ ਸੀ, ਉਥੇ ਪੰਜਾਬੀ ਇਲਾਕਿਆਂ ਵਿੱਚ ਜਾਣ ਬੁੱਝ ਕੇ ਗ਼ੈਰ ਪੰਜਾਬੀਆਂ ਨੂੰ ਵਸਾਉਣ ਦੀ ਨੀਤੀ ਅਖ਼ਤਿਆਰ ਕੀਤੀ ਗਈ ਤਾਂ ਕਿ ਸਿੱਖਾਂ ਨੂੰ ਪੰਜਾਬ ਵਿੱਚ ਵੀ ਘੱਟ ਗਿਣਤੀ ਬਣਾਇਆ ਜਾਵੇ। ਚੰਡੀਗੜ੍ਹ ਨੂੰ ਗ਼ੈਰ-ਸਿੱਖ ਤੇ ਗ਼ੈਰ-ਪੰਜਾਬੀ ਬਣਾਉਣ ਲਈ ਚੰਡੀਗੜ੍ਹ ਦੇ ਇੱਕ ਗ਼ੈਰ ਸਿੱਖ ਚੀਫ਼ ਮਨਿਸਟਰ ਨੇ ਇੱਕ ਲੱਖ ਭਈਆ (ਜੋ ਚੰਡੀਗੜ੍ਹ ਆਉਂਦਾ ਜਾਂਦਾ ਸੀ) ਨੂੰ ਕਲੋਨੀਆਂ ਬਣਾ ਕੇ ਤੇ ਹੋਰ ਸਹੂਲਤਾਂ ਦੇ ਕੇ ਵਸਾਇਆ।

*(ਹਵਾਲਾ: ਗੁਰਮਤਿ ਪ੍ਰਕਾਸ਼, ਮਾਰਚ 1983)*

ਬ੍ਰਾਹਮਣਵਾਦ ਵੱਲੋਂ ਚਲਾਈਆਂ ਇਹਨਾਂ ਨਫ਼ਰਤ ਦੀਆਂ ਹਨੇਰੀਆਂ ਦੇ ਬਾਵਜੂਦ ਸਿੱਖਾਂ ਨੇ ਆਪਣੇ ਹੱਕਾਂ ਦੀ ਜੱਦੋ-ਜਹਿਦ ਸ਼ਾਂਤਮਈ ਢੰਗ ਨਾਲ ਹੀ ਜਾਰੀ ਰੱਖੀ।

* * *

# ਦੰਭੀ ਗੁਰੂਆਂ ਨੂੰ ਮੋਹਰਾ ਬਣਾ ਕੇ ਹਿੰਦੁਸਤਾਨੀ ਹਮਲੇ

'ਅਣਖ' ਅਥਵਾ 'ਗੈਰਤ' ਜਿਉਂਦੀਆਂ ਜਾਗਦੀਆਂ ਕੌਮਾਂ ਦੇ ਦਿਲ ਦੀ ਧੜਕਣ ਹੋਇਆ ਕਰਦੀ ਹੈ, ਇਸ ਤੋਂ ਸੱਖਣੀਆਂ ਕੌਮਾਂ ਤੇ ਕਬੀਲੇ ਧਰਤੀ ਦਾ ਬੇਲੋੜਾ ਬੋਝ ਹੁੰਦੇ ਹਨ। ਪਰ ਜਿਨ੍ਹਾਂ ਕੌਮਾਂ ਕੋਲ ਅਣਖ ਇੱਜ਼ਤ ਦੇ ਅਨਮੋਲ ਗਹਿਣੇ ਹੋਣ ਉਹ ਧਰਤੀ ਦੀ ਹਿੱਕ 'ਤੇ ਜ਼ੁਲਮ ਜਬਰ ਦੇ ਬੋਝ ਨੂੰ ਕਦੇ ਸਹਿਣ ਨਹੀਂ ਕਰਦੀਆਂ ਤੇ ਇਸ ਬੋਝ ਨੂੰ ਹੌਲਾ ਕਰਨ ਲਈ ਸਦਾ ਯਤਨਸ਼ੀਲ ਰਹਿੰਦੀਆਂ ਹਨ।

ਸਿੱਖ ਕੌਮ ਦਾ ਇਸ ਧਰਤੀ 'ਤੇ ਜਨਮ ਗੁਰਮਤਿ ਵਿਚਾਰਧਾਰਾ ਰੂਪੀ ਉਸ ਸੱਚ ਦੇ ਚਾਨਣ ਨੂੰ ਦੁਨੀਆਂ ਦੇ ਕੋਨੇ ਕੋਨੇ ਵਿੱਚ ਪਹੁੰਚਾਉਣ ਲਈ ਹੋਇਆ ਹੈ ਜਿਸ ਦਾ ਪ੍ਰਕਾਸ਼ ਹੁੰਦਿਆਂ ਹੀ ਹਨੇਰਿਆਂ ਦੇ ਰਾਖੇ ਹਕੂਮਤ ਵਿੱਚ ਆ ਗਏ ਸਨ ਤੇ ਇਸ ਸੱਚ ਦੀਆਂ ਕਿਰਨਾਂ ਨੂੰ ਇੱਕ ਸੀਮਤ ਚਾਰਦੀਵਾਰੀ ਵਿੱਚ ਕੈਦ ਕਰ ਦੇਣ ਲਈ ਯਤਨਸ਼ੀਲ ਹੋ ਗਏ ਸਨ। ਇੱਕ ਸਮਾਂ ਅਜਿਹਾ ਵੀ ਆਇਆ ਜਦੋਂ ਦੁਨਿਆਵੀ ਬਾਦਸ਼ਾਹਤਾਂ 'ਤੇ ਕਾਬਜ਼ ਇਹਨਾਂ ਹਨੇਰਿਆਂ ਦੇ ਰਾਖਿਆਂ ਨੇ ਇਹ ਵੀ ਐਲਾਨ ਕਰ ਦਿੱਤਾ ਕਿ ਅਸੀਂ ਹਰ ਉਹ ਸਿਰ ਕਲਮ ਕਰ ਦਿਆਂਗੇ ਜਿਹੜਾ ਆਪਣੇ ਧੁਰ ਅੰਦਰ ਇਸ (ਗੁਰਮਤਿ ਦੀ) ਰੋਸ਼ਨੀ ਦੀ ਕਿਰਨ ਨੂੰ ਸੰਭਾਲ ਕੇ ਸਮਾਜ ਵਿੱਚ ਵਿਚਰਨ ਦਾ ਯਤਨ ਕਰੇਗਾ, ਪਰ ਸਿੱਖ ਅਖਵਾਉਣ ਵਾਲੇ ਗੁਰਮਤਿ ਦੇ ਪੈਰੋਕਾਰਾਂ ਦਾ ਸਪਸ਼ਟ ਐਲਾਨ ਸੀ ਕਿ ਅਸੀਂ ਕੇਵਲ ਇਸ ਰੋਸ਼ਨੀ ਦੀ ਕਿਰਨ ਨੂੰ ਧਾਰਨ ਹੀ ਨਹੀਂ ਕਰਨਾ, ਬਲਕਿ ਇਸ ਦੀਆਂ ਰਿਸ਼ਮਾਂ ਹਰ ਇੱਕ ਉਸ ਹਨੇਰੇ ਵਿਹੜੇ ਤੀਕ ਪਹੁੰਚਾਣ ਦਾ ਯਤਨ ਕਰਨਾ ਹੈ ਜਿੱਥੇ ਤੁਸੀਂ (ਹਕੂਮਤਾਂ ਜਾਂ ਹੋਰ ਲੋਕ ਸ਼ੋਸ਼ਕਾਂ ਨੇ) ਸੰਗੀਨਾਂ ਅਤੇ ਹੋਰ ਡਰਾਵਿਆਂ ਦੇ ਪਹਿਰੇ ਲਾ ਰੱਖੇ ਹਨ । ਇਹ ਟਕਰਾਅ ਹੀ ਇੱਕ ਅਹਿਮ ਕਾਰਨ ਸੀ ਮਨੁੱਖੀ ਇਤਿਹਾਸ ਵਿਚਲੇ ਉਸ ਅਹਿਮ ਸੰਘਰਸ਼ ਦਾ ਜਿਸ ਵਿੱਚ ਪੰਜਾਬ ਦੀ ਧਰਤੀ ਦਾ ਚੱਪਾ-ਚੱਪਾ ਸਿੱਖਾਂ ਦੇ ਲਹੂ ਨਾਲ ਰੰਗਿਆ ਗਿਆ ਸੀ, ਪਰ ਉਸ ਪਵਿੱਤਰ ਲਹੂ ਨਾਲ ਸਿੰਜੀ ਧਰਤੀ ਦੇ ਗਰਭ ਵਿੱਚੋਂ ਹੀ ਸਿੱਖ ਇਨਕਲਾਬ ਦੀ ਉਹ ਬਸੰਤੀ ਫਸਲ ਉੱਗੀ, ਜਿਸਨੇ ਪੱਤਝੜਾਂ ਵਿੱਚ ਜੀਣ ਦੀ ਆਦੀ ਹੋ ਚੁੱਕੀ ਲੋਕਾਈ ਨੂੰ ਦੱਸਿਆ ਸੀ ਕਿ ਬਹਾਰਾਂ ਕੀ ਹੁੰਦੀਆਂ ਹਨ ਤੇ ਇਹਨਾਂ ਨੂੰ ਕਿਵੇਂ ਮੋੜ ਕੇ ਲਿਆਂਦਾ ਜਾਂਦਾ ਹੈ।

ਹਕੂਮਤ ਦਾ ਨਸ਼ਾ ਏਨਾ ਜ਼ਹਿਰੀਲਾ ਹੈ ਕਿ ਇਹ ਘੱਟ ਤੋਂ ਘੱਟ ਅਧਰਮੀ ਹਾਕਮਾਂ ਨੂੰ ਇਸ ਕਦਰ ਮਦਹੋਸ਼ ਕਰ ਦਿੰਦਾ ਹੈ ਕਿ ਉਹ ਇਹ ਭਰਮ ਪਾਲ ਬੈਠਦੇ ਹਨ ਕਿ ਬਹਾਰਾਂ ਨੂੰ ਹੰਢਾਉਣਾ ਕੇਵਲ ਹਾਕਮ ਅਤੇ ਹਕੂਮਤੀ ਮਸ਼ੀਨਰੀ ਦਾ ਹੀ ਧੁਰੋਂ ਮਿਲਿਆ ਹੱਕ ਹੈ। ਅਜਿਹੇ ਅਧਰਮੀ ਹਾਕਮਾਂ ਦੀ ਇੱਛਾ ਹੁੰਦੀ ਹੈ ਕਿ ਆਮ ਲੋਕ ਖੁਦ ਹੀ ਆਪਣੇ ਹਿੱਸੇ ਦੀਆਂ ਬਹਾਰਾਂ ਵੀ ਬਾਦਸ਼ਾਹੀ ਮਹੱਲਾਂ ਨੂੰ ਭੇਟ ਕਰਕੇ ਮਹਿਲਾਂ ਵਿਚਲੀਆਂ ਬਹਾਰਾਂ ਨੂੰ ਹੋਰ ਰੰਗੀਨ ਬਣਾਉਣ ਦਾ ਫ਼ਰਜ਼ ਨਿਭਾਉਣ। ਇਸ ਤਰ੍ਹਾਂ ਦੀ ਹਰ ਇੱਕ ਅਧਰਮੀ ਹਕੂਮਤ ਜੋ ਦਿੱਲੀ ਦੇ ਤਖ਼ਤ 'ਤੇ ਬਿਰਾਜਮਾਨ ਹੁੰਦੀ ਹੈ, ਉਸ ਦੀ ਗੁਰਮਤਿ ਦੇ ਪੈਰੋਕਾਰਾਂ ਨਾਲ ਟੱਕਰ ਯਕੀਨੀ ਹੁੰਦੀ ਹੈ ਤੇ ਇਹ ਟੱਕਰ ਗੁਰਮਤਿ ਦੇ ਪ੍ਰਕਾਸ਼ ਤੋਂ ਲੈ ਕੇ ਅੱਜ ਤਕ ਕਿਸੇ ਨਾ ਕਿਸੇ ਰੂਪ ਵਿੱਚ ਚੱਲਦੀ ਹੀ ਆਈ ਹੈ।

ਦਿੱਲੀ ਦਾ ਤਖ਼ਤ ਸਿੱਖ ਕੌਮ ਦੇ ਜਨਮ ਤੋਂ ਲੈ ਕੇ ਅੱਜ ਤਕ ਮੁਗ਼ਲ, ਅੰਗਰੇਜ਼ ਦੀਆਂ ਤਾਨਾਸ਼ਾਹ ਹਕੂਮਤਾਂ ਦੇ ਕਬਜ਼ੇ ਵਿੱਚ ਵੀ ਰਿਹਾ ਹੈ ਤੇ ਅੱਜ ਕੱਲ੍ਹ ਇਹ ਹਿੰਦੂ ਹਾਕਮਾਂ ਦੀ ਲੋਕਤੰਤਰੀ ਰੱਸਾਕਸ਼ੀ ਦਾ ਅਖਾੜਾ ਬਣਿਆ ਹੋਇਆ ਹੈ। ਮੁਗ਼ਲ ਹਕੂਮਤ ਜਿੱਥੇ ਵਿਰੋਧੀਆਂ ਨੂੰ ਕੁਚਲਣ ਲਈ ਆਪਣੀ ਸਰੀਰਕ ਸ਼ਕਤੀ 'ਤੇ ਹੀ ਯਕੀਨ ਰੱਖਦੀ ਸੀ ਉੱਥੇ ਅੰਗਰੇਜ਼ ਹਕੂਮਤ ਆਪਣੀ ਦਿਮਾਗੀ ਸਮਰੱਥਾ 'ਤੇ ਵਧੇਰੇ ਯਕੀਨ ਰੱਖਦੀ ਸੀ। ਮੌਜੂਦਾ ਹਿੰਦੂ ਹਾਕਮਾਂ ਨੇ ਮੁਗ਼ਲ ਅਤੇ ਅੰਗਰੇਜ਼ ਹਾਕਮਾਂ ਤੋਂ ਓਨਾ ਹੀ ਸਮਾਂ ਹਕੂਮਤੀ ਤਜਰਬੇ ਸਿੱਖਣ 'ਤੇ ਲਾਇਆ ਹੈ ਜਿੰਨਾ ਕਿ ਸਿੱਖਾਂ ਨੇ ਉਹਨਾਂ ਹਕੂਮਤਾਂ ਨਾਲ ਲੜਨ ਵਿੱਚ, ਇਸ ਲਈ ਮੌਜੂਦਾ ਹਿੰਦੂ ਹਾਕਮ ਸਿੱਖਾਂ ਲਈ ਉਪਰੋਕਤ ਦੋਨੋਂ ਹੀ ਹਕੂਮਤਾਂ ਤੋਂ ਕਈ ਪੱਖਾਂ ਤੋਂ ਵਧੇਰੇ ਖ਼ਤਰਨਾਕ ਸਾਬਤ ਹੋਏ ਅਤੇ ਹੋ ਰਹੇ ਹਨ। ਇਹ ਗੁਰਮਤਿ ਵਿਚਾਰਧਾਰਾ ਦੀ ਜਗਦੀ ਜੋਤ ਵਾਲੇ ਸਿਰਾਂ ਨੂੰ ਕਲਮ ਕਰ ਦੇਣ ਦੇ ਨਾਲ ਨਾਲ ਹਰ ਇੱਕ ਅਜਿਹੇ ਸਿਰ ਵਿੱਚ ਬਿਪਰਵਾਦ ਦਾ ਏਨਾ ਕੂੜਾ ਕਰਕਟ ਭਰ ਦੇਣ ਲਈ ਵੀ ਯਤਨਸ਼ੀਲ ਹਨ ਕਿ ਰੋਸ਼ਨੀ ਦੀ ਇਹ ਕਿਰਨ ਦਮ ਹੀ ਤੋੜ ਜਾਵੇ। ਇਸ ਲਈ ਦਿੱਲੀ ਦੇ ਹਾਕਮਾਂ ਨੇ ਜਿੱਥੇ ਹੋਰ ਕਈ ਫਰੰਟ ਖੋਲ੍ਹੇ ਹਨ, ਉੱਥੇ ਸਿੱਖ ਸਿਰਾਂ ਵਿੱਚ ਨਕਲੀ ਜੋਤਾਂ ਜਗਾਉਣ ਦਾ ਇੱਕ ਭਰਮ ਜਾਲ ਸਿਰਜ ਕੇ ਗੁਰਮਤਿ ਰੂਪੀ ਸੱਚ ਦੇ ਪ੍ਰਕਾਸ਼ ਤੋਂ ਤੋੜਨ ਲਈ ਗੁਰਮਤਿ ਪ੍ਰਚਾਰਕਾਂ ਦੇ ਨਾਂ ਹੇਠ ਦੰਭੀ ਗੁਰੂਆਂ ਦਾ ਇੱਕ ਵੱਡਾ ਵੱਗ ਪੰਜਾਬ ਵਿੱਚ ਹਿੱਕ ਦਿੱਤਾ ਗਿਆ ਹੈ। ਇਹ ਦੰਭੀ ਕਿਸਮ ਦੇ ਭੇਖੀ ਗੁਰੂ ਗੁਰਬਾਣੀ ਦੀ ਵਰਤੋਂ ਨਾਲ ਸਿੱਖਾਂ ਨੂੰ ਇਹ ਕਹਿ ਕੇ ਭਰਮਾਉਂਦੇ ਅਤੇ ਆਪਣੇ ਕਾਫ਼ਲੇ ਵਿੱਚ ਸ਼ਾਮਲ ਕਰ ਲੈਂਦੇ ਹਨ ਕਿ ਅਸੀਂ ਗੁਰੂ ਨਾਨਕ ਦੇ ਮਿਸ਼ਨ ਨੂੰ ਹੀ ਸਮਰਪਿਤ ਹਾਂ, ਪਰ ਅਸਲ ਵਿੱਚ ਇਹਨਾਂ ਦਾ ਮਿਸ਼ਨ ਅਧ ਸੁੱਤਿਆਂ ਨੂੰ ਜਗਾਉਣ ਦਾ

ਨਹੀਂ ਬਲਕਿ ਪੂਰੀ ਤਰ੍ਹਾਂ ਸੁਆਂ ਦੇਣ ਦਾ ਹੈ; ਰਾਹੋਂ ਭਟਕੇ ਰਾਹੀਆਂ ਨੂੰ ਰਾਹੇ ਪਾਉਣ ਦਾ ਨਹੀਂ ਬਲਕਿ ਹੋਰ ਵਧੇਰੇ ਭਟਕਾ ਕੇ ਕੁਰਾਹੇ ਪਾ ਦੇਣ ਦਾ ਹੈ। ਇਸ ਵਿੱਚ ਇਹ ਪੂਰੀ ਤਰ੍ਹਾਂ ਨਹੀਂ ਤਾਂ ਕੁਝ ਹੱਦ ਤੀਕ ਸਫਲ ਜ਼ਰੂਰ ਹੋਏ ਹਨ।

ਜਦੋਂ ਕਿਸੇ ਕੌਮ ਦੀ ਅਣਖ ਸੌਂ ਜਾਵੇ ਤਾਂ ਵਿਰੋਧੀ ਤਾਕਤਾਂ ਲਈ ਬੜੀ ਰੋਮਾਂਚਕ ਹਾਲਤ ਪੈਦਾ ਹੋ ਜਾਂਦੀ ਹੈ। ਉਹ ਇਹ ਜਾਣਨ ਲਈ ਬੇਤਾਬ ਹੋ ਉੱਠਦੀਆਂ ਹਨ ਕਿ ਕਿਸੇ ਢੰਗ ਨਾਲ ਵੇਖਿਆ ਜਾਵੇ ਕਿ ਇਸ ਕੌਮ ਦੀ ਅਣਖ ਮਰ ਗਈ ਹੈ ਜਾਂ ਅਜੇ ਜਿਊਂਦੀ ਹੈ? ਸੰਨ 1978 ਵਿੱਚ ਵੀ ਦੰਭੀ ਗੁਰੂਆਂ ਤੇ ਹੋਰ ਸਿੱਖ ਵਿਰੋਧੀ ਤਾਕਤਾਂ ਦੇ ਪੰਜਾਬ ਵਿੱਚ ਛਾਅ ਜਾਣ ਦੇ ਬਾਵਜੂਦ ਸਿੱਖ ਕੌਮ ਵੱਲੋਂ ਕੋਈ ਕਾਰਵਾਈ ਨਾ ਹੋਣ 'ਤੇ ਦਿੱਲੀ ਦੀ ਹਕੂਮਤ ਇਹ ਜਾਣਨ ਲਈ ਬੇਤਾਬ ਸੀ ਕਿ ਸਿੱਖ ਕੌਮ ਦੀ ਅਣਖ ਅਜੇ ਵੀ ਜਿਊਂਦੀ ਹੈ ਜਾਂ ਨਹੀਂ? ਇਹ ਜਾਣਨ ਲਈ ਹੀ ਉਸ ਨੇ ਗੁਰਬਚਨੇ ਨਾਂ ਦੇ ਦੰਭੀ ਗੁਰੂ ਨੂੰ ਥਾਪੜਾ ਦੇ ਕੇ ਪੰਜਾਬ ਵਿੱਚ ਇਹ ਕਹਿ ਕੇ ਭੇਜਿਆ ਸੀ ਕਿ ਉਹ ਆਪਣੀ ਤੁਲਨਾ ਸਿੱਖ ਗੁਰੂਆਂ ਦੇ ਨਾਲ ਕਰੇ ਤੇ ਮਦਹੋਸ਼ ਹੋਈ ਪਈ ਸਿੱਖਾਂ ਦੀ ਅਣਖ ਨੂੰ ਕਿਸੇ ਵੀ ਤਰੀਕੇ ਟੁੰਬ ਕੇ ਵੇਖੇ।

ਦਿੱਲੀ ਦੇ ਥਾਪੜੇ ਤੋਂ ਮੱਛਰਿਆ ਇਹ ਪਖੰਡੀ ਗੁਰਬਚਨਾ ਜਦੋਂ ਲਲਕਾਰੇ ਮਾਰਦਾ ਪੰਜਾਬ ਵਿੱਚ ਵੜਿਆ ਤਾਂ ਉਦੋਂ ਪੰਜਾਬ ਵਿੱਚ ਉਹਨਾਂ ਲੋਕਾਂ ਦੀ ਸਰਕਾਰ ਸੀ ਜਿਹੜੇ ਆਪਣੇ ਆਪ ਨੂੰ ਗੁਰੂ ਨਾਨਕ ਦੇ ਮਿਸ਼ਨ ਦੇ ਠੇਕੇਦਾਰ ਦੱਸਦੇ ਸਨ; ਪਰ ਖਸਲਤ ਇਹਨਾਂ ਦੀ ਗ਼ੁਲਾਮਾਂ ਨਾਲੋਂ ਵੀ ਭੈੜੀ ਸੀ। ਹਿੰਦੂ ਹਕੂਮਤ ਇਹਨਾਂ ਚਾਪਲੂਸਾਂ ਨੂੰ ਆਪਣੀਆਂ ਉਂਗਲੀਆਂ 'ਤੇ ਨਚਾ ਕੇ ਵੇਖ ਚੁੱਕੀ ਸੀ। ਹਿੰਦੁਸਤਾਨੀ ਹਾਕਮਾਂ ਨੂੰ ਭਰਮ ਹੋ ਗਿਆ ਸੀ ਕਿ ਜਿਸ ਕੌਮ ਦੇ ਚੁਣੇ ਹੋਏ ਨੁਮਾਇੰਦੇ ਮੇਰੀ ਗ਼ੁਲਾਮੀ ਨੂੰ ਕਬੂਲ ਕਰ ਚੁੱਕੇ ਹਨ ਉਸ ਕੌਮ ਦੀ ਅਣਖ ਦੇ ਜਿਊਂਦੇ ਹੋਣ ਦੀ ਵੀ ਕੋਈ ਸੰਭਾਵਨਾ ਨਹੀਂ। ਉਸ ਦਾ ਖਿਆਲ ਸੀ ਕਿ ਜੇਕਰ ਸਿੱਖਾਂ ਦੀ ਅਣਖ ਵਿੱਚ ਇੱਕ ਅੱਧਾ ਸਾਹ ਰਹਿੰਦਾ ਵੀ ਹੋਇਆ ਤਾਂ ਗੁਰਬਚਨਾ ਉਸ ਨੂੰ ਵੀ ਆਖਰੀ ਸੱਟ ਮਾਰ ਕੇ ਖ਼ਤਮ ਕਰ ਆਵੇਗਾ। ਫਿਰ ਹਿੰਦੁਸਤਾਨ ਵਿੱਚ ਕੋਈ ਤਾਕਤ ਨਹੀਂ ਰਹੇਗੀ, ਆਮ ਲੋਕਾਂ ਤੋਂ ਬਹਾਰਾਂ ਖੋਹ ਕੇ ਆਪਣੇ ਮਹਿਲਾਂ ਵਿੱਚ ਲੈ ਆਉਣ ਦੀ ਧੱਕੇਸ਼ਾਹੀ ਵਿਰੁੱਧ ਜੂਝਣ ਵਾਲੀ। ਪਰ ਇੱਥੇ ਹੀ ਹਕੂਮਤ ਖ਼ਤਾ ਖਾ ਗਈ। ਉਹ ਸਮਝ ਨਾ ਸਕੀ ਕਿ ਸਿੱਖ ਉਹ ਕੌਮ ਹੈ ਜਿਸ ਦੇ ਨੁਮਾਇੰਦੇ ਵੋਟਾਂ ਰਾਹੀਂ ਚੁਣੇ ਹੋਏ ਲੋਕ ਨਹੀਂ ਬਲਕਿ ਸਿਰ ਤਲੀ 'ਤੇ ਧਰ ਕੇ ਯਾਰ ਦੀ ਗਲ਼ੀ ਵੱਲ ਤੁਰਨ ਵਾਲ਼ੇ ਸਿਰਲੱਥ ਹੁੰਦੇ ਹਨ। ਜਦੋਂ ਕੋਈ ਸ਼ੇਰ ਦਿਲ ਜਰਨੈਲ ਇਕੱਲਾ ਵੀ ਯਾਰੜੇ ਦੀ ਗਲ਼ੀ ਦਾ ਰਾਹ ਫੜ੍ਹ ਲਵੇ ਤਾਂ ਕੂੜੇ ਨੁਮਾਇੰਦਿਆਂ ਨੂੰ ਛੱਡ ਕੇ ਕੌਮ ਦੀ ਅਣਖੀਲੀ ਜਵਾਨੀ ਉਸ ਦੇ ਪਿੱਛੇ ਹੋ ਤੁਰਦੀ ਹੈ। ਹਿੰਦੁਸਤਾਨੀ ਹਕੂਮਤ ਦੇ ਮੰਦੇ ਭਾਗਾਂ ਨੂੰ ਅਜਿਹਾ ਸਿਰਲੱਥ ਅਤੇ ਸ਼ੇਰ ਦਿਲ 'ਜਰਨੈਲ' ਅੰਮ੍ਰਿਤਸਰ ਵਿੱਚ ਮੌਜੂਦ ਸੀ।



ਡੂੰਘੀ ਨੀਂਦ 'ਚ ਸੁੱਤੀ ਸਿੱਖ ਕੌਮ ਦੇ ਇਸ ਅਣਖੀਲੇ ਜਰਨੈਲ ਸੰਤ ਜਰਨੈਲ ਸਿੰਘ ਨੇ ਅੰਮ੍ਰਿਤਸਰ ਵਿੱਚ ਅਖੌਤੀ ਸਿੱਖ ਨੁਮਾਇੰਦਿਆਂ ਨੂੰ ਵੰਗਾਰ ਕੇ ਕਿਹਾ ਕਿ ਸਿੱਖ ਗੁਰੂ ਸਾਹਿਬਾਨ ਵਿਰੁੱਧ ਅਪਮਾਨਜਨਕ ਭਾਸ਼ਾ ਵਰਤਣ ਵਾਲ਼ੇ ਨਰਕਧਾਰੀਆਂ ਦਾ ਅੰਮ੍ਰਿਤਸਰ ਦੀ ਪਾਵਨ ਧਰਤੀ 'ਤੇ ਸਮਾਗਮ ਨਾ ਹੋਣ ਦਿੱਤਾ ਜਾਵੇ; ਪਰ ਆਪਣੀਆਂ ਜ਼ਮੀਰਾਂ, ਕੁਰਸੀਆਂ ਬਦਲੇ ਹਿੰਦੁਸਤਾਨੀ ਹਕੂਮਤ ਕੋਲ ਗਹਿਣੇ ਰੱਖ ਚੁੱਕੇ ਅਖੌਤੀ ਅਕਾਲੀ ਵਜ਼ੀਰਾਂ ਨੇ ਸਿਰ ਫੇਰ ਦਿੱਤਾ। ਇਸ ਉਪਰੰਤ ਬੇਸ਼ੱਕ ਛਾਤੀਆਂ ਵਿੱਚ ਗੋਲ਼ੀਆਂ ਖਾਣੀਆਂ ਪਈਆਂ ਪਰ ਸੰਤ ਜਰਨੈਲ ਸਿੰਘ ਦੀ ਸੁਚੱਜੀ ਸੇਧ 'ਤੇ ਭਾਈ ਫ਼ੌਜਾ ਸਿੰਘ ਦੀ ਅਗਵਾਈ ਵਿੱਚ ਦਮਦਮੀ ਟਕਸਾਲ ਅਤੇ ਅਖੰਡ ਕੀਰਤਨੀ ਜਥੇ ਦੇ ਸਿੰਘਾਂ ਨੇ ਦਿੱਲੀ ਹਕੂਮਤ ਨੂੰ ਇੱਕ ਸੰਕੇਤਕ ਢੰਗ ਨਾਲ ਇਹ ਸੁਨੇਹਾ ਜ਼ਰੂਰ ਪਹੁੰਚਾ ਦਿੱਤਾ ਕਿ ਸਿੱਖਾਂ ਦੀ ਅਣਖ ਮਰੀ ਨਹੀਂ; ਜਿਊਂਦੀ ਹੈ। ਇਸ ਕੋਝੇ ਢੰਗ ਦੀ ਹਿੰਦੁਸਤਾਨੀ ਪਰਖ ਨਾਲ ਸਗੋਂ ਸਿੱਖ ਜਵਾਨੀ ਡੂੰਘੀ ਨੀਂਦ ਵਿੱਚੋਂ ਵੀ ਅੰਗੜਾਈ ਲੈ ਕੇ ਜਾਗ ਉਠੀ।

* * *

# ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲ਼ੇ

ਡੂੰਘੀ ਨੀਂਦ 'ਚੋਂ ਜਾਗੇ ਸਿੱਖ ਗੱਭਰੂ ਜਦੋਂ ਸੰਤ ਜਰਨੈਲ ਸਿੰਘ ਨਾਲ਼ ਜੁੜਨ ਲੱਗੇ ਤੇ ਸੰਤ ਜਰਨੈਲ ਸਿੰਘ ਨੇ ਇੱਕ ਸੁਚੱਜੇ ਜਰਨੈਲ ਵਾਂਗ ਗੁਰੂ ਸਾਹਿਬਾਨ ਦੇ ਪਾਏ ਪੂਰਨਿਆਂ ਤੋਂ ਸੇਧ ਲੈ ਕੇ ਸ਼ਾਸ਼ਤਰ ਅਤੇ ਸ਼ਸਤਰ ਦੀ ਮਦਦ ਨਾਲ਼ ਹਿੰਦੁਸਤਾਨੀ ਹਾਕਮਾਂ ਵੱਲੋਂ ਪੰਜਾਬ ਦੇ ਵਿਹੜੇ ਵਿੱਚ ਫੈਲਾਈ ਗੰਦਗੀ ਹੂੰਝਣੀ ਅਰੰਭ ਕਰ ਦਿੱਤੀ। ਬੌਂਦਲੀ ਹੋਈ ਦਿੱਲੀ ਦੀ ਹਕੂਮਤ ਨੂੰ ਜੇਕਰ ਹੋਰ ਕੋਈ ਉਪਾਅ ਨਾ ਸੁੱਝਾ ਤਾਂ ਉਸ ਨੇ ਸਿੱਖਾਂ ਦੇ ਹਥਿਆਰਬੰਦ ਸੰਘਰਸ਼ ਨੂੰ ਬਦਨਾਮ ਕਰਨ ਲਈ ਪੰਜਾਬ ਵਿੱਚ ਵਾਪਰਨ ਵਾਲ਼ੀ ਹਰ ਇੱਕ ਓਪਰੀ ਹਿੰਸਕ ਘਟਨਾ ਅਤੇ ਲੁੱਟਾਂ ਖੋਹਾਂ ਦੀਆਂ ਵਾਰਦਾਤਾਂ ਨੂੰ ਵੀ ਸੰਤ ਜਰਨੈਲ ਸਿੰਘ ਦੇ ਸਿਰ 'ਤੇ ਮੜ੍ਹਨਾ ਅਰੰਭ ਕਰ ਦਿੱਤਾ। ਪਰ ਲੋਰੀਆਂ ਦੇ ਦੇ ਕੇ ਸੁਆਈਂ ਹੋਈ ਸਿੱਖ ਮਾਨਸਿਕਤਾ, ਜਿਸ ਨੂੰ ਸੰਤ ਜਰਨੈਲ ਸਿੰਘ ਨੇ ਘੜਿਆਲ਼ ਦੀ ਅਵਾਜ਼ ਨਾਲ਼ ਜਗਾਇਆ ਸੀ, ਨੇ ਇਸ ਸਰਕਾਰੀ ਦੂਸ਼ਣਬਾਜ਼ੀ ਨੂੰ ਪੂਰੀ ਤਰ੍ਹਾਂ ਰੱਦ ਕਰ ਦਿੱਤਾ। ਇਸ ਦਾ ਸਪਸ਼ਟ ਪ੍ਰਮਾਣ ਪੰਥਕ ਕਵੀ ਪਿਆਰਾ ਸਿੰਘ ਨਿਰਛਲ ਦੀ ਲਿਖੀ ਕਵਿਤਾ ਦੀਆਂ ਇਹ ਸਤਰਾਂ ਹਨ ਜਿਸ ਵਿੱਚ ਕਵੀ ਨੇ ਸੰਤ ਜਰਨੈਲ ਸਿੰਘ ਉੱਪਰ ਮੜ੍ਹੇ ਜਾ ਰਹੇ ਹਰ ਇੱਕ ਝੂਠੇ ਇਲਜ਼ਾਮ ਦਾ ਬੜੇ ਵਿਅੰਗਮਈ ਢੰਗ ਨਾਲ਼ ਖੰਡਨ ਕੀਤਾ:

*ਜੇ ਕੋਈ ਕਿਤੇ ਵੀ ਹਾਦਸਾ ਹੋ ਜਾਵੇ,*

*ਇਹ ਕਰਾਇਆ ਹੈ ਸੰਤ ਜਰਨੈਲ ਸਿੰਘ ਨੇ।*

*ਬੰਬ ਮਾਰਿਆ ਤੇ ਮਰਿਆ ਕੋਈ ਵੀ ਨਾ,*

*ਇਹ ਚਲਾਇਆ ਹੈ ਸੰਤ ਜਰਨੈਲ ਸਿੰਘ ਨੇ।..*

*ਸਿੱਟੇ ਭੰਨ ਲਏ ਸੰਤ ਜਰਨੈਲ ਸਿੰਘ ਨੇ,*

*ਛੋਲੇ ਵੱਢ ਲਏ ਸੰਤ ਜਰਨੈਲ ਸਿੰਘ ਨੇ*

*ਥਾਣੇ ਜਾ ਕੇ ਕਿਸੇ ਰਿਪੋਰਟ ਕੀਤੀ,*

*ਕੁੱਕੜ ਕੱਢ ਲਏ ਸੰਤ ਜਰਨੈਲ ਸਿੰਘ ਨੇ*

*ਜਾਣ ਬੁੱਝ ਕੇ ਸਾਰੇ ਇਹ ਕਹੀ ਜਾਂਦੇ,*

*ਕੀਤੇ ਕਾਰੇ ਨੇ ਸੰਤ ਜਰਨੈਲ ਸਿੰਘ ਨੇ*

*ਸਾਡੀ ਕੱਟੀ ਨੂੰ ਲੱਗ ਜ਼ੁਕਾਮ ਗਿਆ,*

*ਫੁਲਕੇ ਚਾਰੇ ਨੇ ਸੰਤ ਜਰਨੈਲ ਸਿੰਘ ਨੇ*

*ਸਾਡੀ ਕੁੱਤੀ ਦੇ ਦੋ ਕਤੂਰੇ ਮਰ ਗਏ,*

*ਇਹ ਮਾਰੇ ਨੇ ਸੰਤ ਜਰਨੈਲ ਸਿੰਘ ਨੇ।......*

*ਕਈ ਸੰਤ ਜੀ ਤੋਂ ਔਖੇ ਹੋ ਰਹੇ ਨੇ,*

*ਉੱਠ ਉਹਨਾਂ ਦੇ ਢਿੱਡ ਮਰੋੜ ਰਹੀ ਏ*

*ਉਹਦੇ ਸਿੱਖੀ ਪ੍ਰਚਾਰ ਤੋਂ ਤੰਗ ਹੋ ਕੇ,*

*ਦਮ ਕਈਆਂ ਦੀ ਲੀਡਰੀ ਤੋੜ ਰਹੀ ਏ...*

*ਤੇਰੀ ਸਿੱਖੀ ਪ੍ਰਚਾਰ ਦੀ ਗੱਲ ਉਸਦੀ,*

*ਸਾਨੂੰ ਗੁਰੂ ਗਰੰਥ ਨਾਲ਼ ਜੋੜ ਰਹੀ ਏ....*

*(ਪਿਆਰਾ ਸਿੰਘ ਨਿਰਛਲ ਦੀ 'ਕੌਮੀ ਰਾਜਨੀਤੀ' ਅੰਕ ਜੂਨ 1983 ਵਿੱਚ ਛਪੀ ਕਵਿਤਾ ਚੋਂ)*

ਇਹ ਉਹ ਦਿਨ ਸਨ ਜਦੋਂ ਖੌਰੂ ਪਾ ਰਹੀ ਹਿੰਦੂ-ਸ਼ਾਹੀ ਦੇ ਵਿਰੁੱਧ ਸਿੱਖ ਗੱਭਰੂ ਸੰਘਰਸ਼ ਕਰਨ ਲਈ ਸਿਰਾਂ 'ਤੇ ਖੱਫਣ ਬੰਨ੍ਹ ਕੇ ਰਣ-ਤੱਤੇ ਵਿੱਚ ਨਿਤਰਨੇ ਅਰੰਭ ਹੋ ਗਏ ਸਨ ਅਤੇ ਜ਼ਮੀਰ ਫਰੋਸ਼ ਅਕਾਲੀ ਲੀਡਰਾਂ ਵੱਲ ਵੇਖ ਕੇ ਸਿੱਖ ਮਾਨਸਿਕਤਾ ਦਾ ਅੰਦਾਜ਼ਾ ਲਾਉਣ ਵਾਲ਼ੀ ਦਿੱਲੀ ਦੀ ਹਕੂਮਤ ਘਬਰਾਈ ਪਈ ਸੀ। ਇਸੇ ਹੀ ਘਬਰਾਹਟ ਵਿੱਚ ਉਸ ਵੱਲੋਂ ਸੰਤ ਜਰਨੈਲ ਸਿੰਘ ਨਾਂ ਦੇ ਅਣਖੀਲੇ ਜਰਨੈਲ ਅਤੇ ਉਸ ਦੀ ਅਗਵਾਈ ਵਿੱਚ ਹੱਕ ਸੱਚ ਲਈ ਜੂਝ ਰਹੇ ਗੱਭਰੂਆਂ ਨੂੰ 'ਅੱਤਵਾਦੀ' ਕਹਿਣਾ ਅਰੰਭ ਕਰ ਦਿੱਤਾ ਗਿਆ ਸੀ; ਪਰ ਸੁਚੇਤ ਸਿੱਖ ਮਾਨਸਿਕਤਾ ਦਿੱਲੀ ਦਰਬਾਰ ਦੇ ਇਸ ਸ਼ਗੂਫੇ ਨੂੰ ਤਾੜ ਗਈ ਸੀ ਤੇ ਬਾਕੀ ਭੋਲੇ ਭਾਲ਼ੇ ਸਿੱਖਾਂ ਨੂੰ ਇਹਨਾਂ 'ਅੱਤਵਾਦੀਆਂ' ਦੀ ਅਸਲੀਅਤ ਸਮਝਾਉਣ ਲੱਗ ਪਈ ਸੀ; ਬਕੌਲ ਕਵੀ:

**ਦੋਸ਼ੀ ਏਸ ਲਈ ਸੰਤਾਂ ਨੂੰ ਕਿਹਾ ਜਾਂਦੇ,**

**ਦਸਮ ਗੁਰੂ ਦੀ ਸਿੱਖੀ ਪ੍ਰਚਾਰਦਾ ਏ**

ਪੰਜਾਂ ਕੱਕਿਆਂ ਦਾ ਪੱਕਾ ਧਾਰਨੀ ਏ,
ਧਨੀ ਤੇਗ ਤੇ ਤੀਰ ਤਲਵਾਰ ਦਾ ਏ
ਚਾਨਣ ਸ੍ਰੀ ਦਸਮੇਸ਼ ਦੀ ਅੱਖ ਦਾ ਏ,
ਸਿੱਖੀ ਚਾਨਣਾ ਹਰ ਥਾਂ ਖਿਲਾਰਦਾ ਏ
ਉਹਨੂੰ ਅੱਤਵਾਦੀ ਕਹਿ ਕੇ ਭੰਡ ਰਹੇ ਨੇ,
ਸਿੱਖਾਂ ਵਿੱਚੋਂ ਬੁਰਾਈ ਜੋ ਮਾਰਦਾ ਏ...
ਆਖੇ ਸਿੱਖਾਂ ਨੂੰ ਸਿੱਖੀ ਵਿੱਚ ਰਹੋ ਪੂਰੇ,
ਜੇ ਉਹ ਸਿੰਘ ਸਜਾਏ ਤੇ ਅੱਤਵਾਦੀ
ਇੱਕ ਇੱਕ ਦਿਨ ਵਿੱਚ ਕਈ ਹਜ਼ਾਰਾਂ ਤਾਈਂ,
ਜੇ ਉਹ ਅੰਮ੍ਰਿਤ ਛਕਾਏ ਤੇ ਅੱਤਵਾਦੀ
ਜਿਹੜੇ ਬੇਮੁੱਖ ਗੁਰੂ ਤੋਂ ਹੋ ਰਹੇ ਨੇ,
ਗੁਰੂ ਵਾਲੇ ਬਣਾਏ ਤੇ ਅੱਤਵਾਦੀ
ਕੋਹੜ ਕੌਮ ਨੂੰ ਲੱਗਾ ਸ਼ਰਾਬ ਵਾਲ਼ਾ,
ਜੇ ਉਹ ਕੋਹੜ ਹਟਾਏ ਤੇ ਅੱਤਵਾਦੀ
ਇਹ ਕੰਮ ਕਰਨ ਵਾਲ਼ਾ ਜੇ ਹੈ ਅੱਤਵਾਦੀ,
ਇਹ ਕੰਮ ਕਰਨ ਦੇ ਲਈ ਪੱਕੇ ਠੰਣ ਜਾਈਏ
ਅੰਮ੍ਰਿਤ ਛਕ ਕੇ ਸ੍ਰੀ ਦਸਮੇਸ਼ ਜੀ ਦਾ,
ਆਉ ਅੱਤਵਾਦੀ ਸਾਰੇ ਹੀ ਬਣ ਜਾਈਏ...

*(ਨਿਰਛਲ, ਉਹੀ)*

ਤੇ ਫਿਰ ਸੱਚਮੁੱਚ ਹੀ ਸਿੱਖ ਗੱਭਰੂਆਂ ਦਾ ਮੁਹਾਣ ਹਿੰਦੁਸਤਾਨੀ ਹਕੂਮਤ ਦੇ ਘੋਸ਼ਿਤ 'ਅੱਤਵਾਦੀ' ਬਣਨ ਵੱਲ ਮੁੜਨਾ ਅਰੰਭ ਹੋ ਗਿਆ।

* * *



ਭਾਗ ਦੂਜਾ

# ਸਿੱਖ ਸੰਘਰਸ਼ ਦੀ ਬਸੰਤ ਤੇ ਹਿੰਦੁਸਤਾਨੀ ਹਮਲਾ

# ਹਿੰਦੁਸਤਾਨੀ ਬੁਰਛਾਗਰਦੀ ਦੀ ਅੱਤ
# ਸਾਕਾ ਨੀਲਾ ਤਾਰਾ

ਹਿੰਦੁਸਤਾਨੀ ਹਕੂਮਤ ਸਮੇਤ ਮਹਾਰਾਣੀ ਇੰਦਰਾ ਦੇ, ਪੂਰੀ ਤਰ੍ਹਾਂ ਘਬਰਾ ਗਈ ਸੀ। ਉਸ ਨੂੰ ਮਹਿਸੂਸ ਹੋਣਾ ਸ਼ੁਰੂ ਹੋ ਗਿਆ ਸੀ ਕਿ ਨਰਕਧਾਰੀਆਂ ਦੇ ਰਾਹੀਂ ਉਹ ਇੱਕ ਐਸਾ ਮਖੌਲ ਛੇੜ ਬੈਠੀ ਹੈ ਜਿਸ ਨੂੰ ਕਾਬੂ ਕਰਨਾ ਅਸੰਭਵ ਸੀ। ਅਖੀਰ ਜਦੋਂ ਇਸ ਸਿੱਖ ਲਹਿਰ ਨੂੰ ਦਬਾਉਣ ਦੇ ਹਰ ਇੱਕ ਯਤਨ ਅਤੇ ਘਾਤਕ ਵਾਰ ਵਿੱਚੋਂ ਸਿੱਖਾਂ ਦੀ ਜੁਝਾਰੂ ਲਹਿਰ ਹੋਰ ਮਜ਼ਬੂਤ ਹੋ ਕੇ ਨਿਕਲਣ ਲੱਗੀ ਤਾਂ ਇੰਦਰਾ ਨੇ ਮਹਿਸੂਸ ਕਰ ਲਿਆ ਕਿ ਜਦੋਂ ਤਕ ਇਸ ਲਹਿਰ ਨੂੰ ਸੰਤ ਜਰਨੈਲ ਸਿੰਘ ਦੀ ਅਗਵਾਈ ਤੋਂ ਵਾਂਝਾ ਨਹੀਂ ਕੀਤਾ ਜਾਂਦਾ ਉਦੋਂ ਤਕ ਇਸ ਲਹਿਰ ਨੂੰ ਦਬਾਉਣਾ ਅਸੰਭਵ ਹੈ। ਉਸ ਨੇ ਸੰਤਾਂ ਨੂੰ ਕਈ ਤਰ੍ਹਾਂ ਦੇ ਲਾਲਚ ਅਤੇ ਡਰਾਵੇ ਹੁਣ ਤਕ ਦੇ ਕੇ ਵੇਖ ਲਏ ਸਨ ਪਰ ਇਹ ਅਣਖੀਲਾ ਜਰਨੈਲ ਉਸ ਮਿੱਟੀ ਦਾ ਨਹੀਂ ਸੀ ਬਣਿਆ ਜੋ ਤਾਕਤਵਰਾਂ ਸਾਹਵੇਂ ਡੋਲ ਜਾਇਆ ਕਰਦੀ ਹੈ। ਇਸ ਲਈ ਸਿੱਖ ਕੌਮ ਦੀ ਨਸਲਕੁਸ਼ੀ ਲਈ ਇੱਕ ਵੱਡੇ ਹਿੰਦੁਸਤਾਨੀ ਹਮਲੇ ਦੀ ਤਿਆਰੀ ਅਰੰਭ ਦਿੱਤੀ ਗਈ।

ਅੰਤਰਰਾਸ਼ਟਰੀ ਪੱਧਰ 'ਤੇ ਆਧਾਰ ਤਿਆਰ ਕਰਨ ਹਿੱਤ ਹਿੰਦੁਸਤਾਨੀ ਹਕੂਮਤ ਨੇ ਕਈ ਤਰ੍ਹਾਂ ਦੀਆਂ ਭੜਕਾਊ ਕਾਰਵਾਈਆਂ ਸਿੱਖਾਂ ਵਿਰੁੱਧ ਕਰਾਉਣੀਆਂ ਅਰੰਭੀਆਂ ਤਾਂ ਕਿ ਪੰਜਾਬ ਅੰਦਰ ਸਿੱਖ, ਆਮ ਹਿੰਦੂਆਂ ਦੀ ਕਤਲੇਆਮ ਅਰੰਭ ਕਰ ਦੇਣ ਤੇ ਉਸ ਨੂੰ ਸਿੱਖਾਂ ਦੀ ਨਸਲਕੁਸ਼ੀ ਲਈ ਇੱਕ ਬਹਾਨਾ ਮਿਲ ਜਾਵੇ। ਪੰਜਾਬ ਦੀ ਧਰਤੀ 'ਤੇ ਹੀ ਕ੍ਰਿਪਾਨਾਂ ਨਾਲ ਬੀੜੀਆਂ ਦੇ ਬੰਡਲ ਬੰਨ੍ਹ ਕੇ ਜਲੂਸ ਕੱਢੇ ਗਏ, ਹਰਿਮੰਦਰ ਸਾਹਿਬ ਦਾ ਮਾਡਲ ਠੁੱਡੇ ਮਾਰ-ਮਾਰ ਕੇ ਤੋੜ ਦਿੱਤਾ ਗਿਆ। "ਕਛ ਕੜਾ, ਕੰਘਾ, ਕਿਰਪਾਨ- ਧੱਕ ਦਿਆਂਗੇ ਪਾਕਿਸਤਾਨ", "ਨੀਲੀ-ਪੀਲੀ ਰਹਿਣ ਨਹੀਂ ਦੇਣੀ, ਸਤਿ ਸ੍ਰੀ ਅਕਾਲ ਕਹਿਣ ਨਹੀਂ ਦੇਣੀ", "ਰਾਮ ਨਾਮ ਕਹੋ, ਜਿੱਥੇ ਮਰਜ਼ੀ ਰਹੋ" ਵਰਗੇ ਨਾਹਰੇ ਲੱਗਣ ਲੱਗ ਪਏ।

1984 ਵਿੱਚ ਅਰੰਭ ਵਿੱਚ ਭਾਵੇਂ ਪੰਜਾਬ ਵਿੱਚ ਕਾਂਗਰਸ ਦੀ ਸਰਕਾਰ ਸੀ ਪਰ ਉਸ ਦੇ ਮੁੱਖ ਮੰਤਰੀ ਭੇਖੀ ਸਿੱਖ ਦੇ ਰਾਜ ਵਿੱਚ ਉਸ ਵੱਲੋਂ ਬੜੀ ਸਾਵਧਾਨੀ ਦੇ ਬਾਵਜੂਦ ਪੰਜਾਬ ਦੇ ਇੱਕ ਬ੍ਰਾਹਮਣ ਨੇਤਾ ਪਵਨ ਕੁਮਾਰ ਸ਼ਰਮਾ ਨੂੰ ਹਿੰਸਕ ਕਾਰਵਾਈਆਂ ਕਾਰਨ ਗ੍ਰਿਫ਼ਤਾਰ ਕਰ ਲਿਆ ਗਿਆ। ਹਿੰਦੂ ਜਥੇਬੰਦੀਆਂ ਹਿੰਸਾ 'ਤੇ ਉੱਤਰ ਆਈਆਂ। ਪੰਜਾਬ ਤੇ ਹਰਿਆਣੇ ਵਿੱਚ ਹਜੂਮ ਬਣਾ ਕੇ ਸਿੱਖਾਂ 'ਤੇ ਹਮਲੇ ਕੀਤੇ ਗਏ। ਉਹਨਾਂ ਨੂੰ ਕੁੱਟਿਆ-ਮਾਰਿਆ ਗਿਆ ਤੇ ਉਹਨਾਂ ਦੇ ਦਾੜ੍ਹੀ-ਕੇਸ ਕਤਲ ਕੀਤੇ ਗਏ। ਹਰਿਆਣੇ ਵਿੱਚ ਇਹ ਬੁਰਛਾਗਰਦੀ ਦਾ ਨੰਗਾ ਨਾਚ ਭਜਨ ਲਾਲ ਮੁੱਖ ਮੰਤਰੀ ਦੀ ਸ਼ਹਿ 'ਤੇ ਹੋਇਆ।

"ਹਰਿਆਣੇ ਵਿੱਚ ਫ਼ਿਰਕੂਆਂ ਵੱਲੋਂ ਔਰਤਾਂ ਦੀ ਵੀ ਬੇਇਜ਼ਤੀ" ਦੇ ਸਿਰਲੇਖ ਹੇਠ 22 ਅਪ੍ਰੈਲ 1984 ਦੀ 'ਅਕਾਲੀ ਪਤ੍ਰਿਕਾ' ਵਿੱਚ ਛਪੀ ਇਹ ਖ਼ਬਰ ਇਸ ਦੀ ਮੂੰਹ ਬੋਲਦੀ ਤਸਵੀਰ ਹੈ:

"ਜਗਰਾਉਂ, 21 ਫਰਵਰੀ: ਲੁਧਿਆਣਾ ਦਿੱਲੀ ਕੌਮੀ ਸ਼ਾਹ ਰੋਡ ਉੱਤੇ ਹਰਿਆਣਾ ਵਿੱਚ ਪਾਨੀਪਤ ਵਿਖੇ ਫ਼ੂਤਰੇ ਸ਼ਰਾਰਤੀ ਤੱਤਾਂ ਵੱਲੋਂ ਸਿੱਖਾਂ ਨਾਲ ਭਾਰੀ ਬਦਸਲੂਕੀ ਕੀਤੇ ਜਾਣ ਦੀ ਸੂਚਨਾ ਮਿਲੀ ਹੈ। 'ਖੇਲਾ ਨਿਊਜ਼ ਏਜੰਸੀ' ਨੂੰ ਅੱਜ ਇੱਥੇ ਮੌਕੇ ਤੋਂ ਜਾਨ ਬਚਾ ਕੇ ਆਏ ਇੱਕ ਟਰੱਕ ਆਪਰੇਟਰ ਨੇ ਦੱਸਿਆ ਕਿ ਉਥੇ ਸਿੱਖਾਂ ਦੀਆਂ ਗੱਡੀਆਂ (ਟਰੱਕਾਂ) ਅਤੇ ਕਾਰਾਂ ਨੂੰ ਰੋਕ ਕੇ ਘੇਰ ਕੇ ਕੇਵਲ ਭੰਨਿਆ ਤੋੜਿਆ ਹੀ ਨਹੀਂ ਗਿਆ, ਬਲਕਿ ਉਹਨਾਂ ਨੂੰ ਅੱਗਾਂ ਲਾ ਕੇ ਬਹੁਤ ਹੀ ਬੁਰੀ ਤਰ੍ਹਾਂ ਸਾੜਿਆ ਤੇ ਫੂਕਿਆ ਗਿਆ ਹੈ। ਆਉਂਦੀਆਂ ਜਾਂਦੀਆਂ ਬੱਸਾਂ 'ਚੋਂ ਸਿੱਖ ਮੁਸਾਫ਼ਰਾਂ ਨੂੰ ਧੂਹ ਕੇ ਕੇਵਲ ਮਾਰਿਆ ਕੁੱਟਿਆ ਹੀ ਨਹੀਂ ਗਿਆ ਬਲਕਿ ਉਹਨਾਂ ਦੀਆਂ ਦਾੜ੍ਹੀਆਂ ਤੇ ਮੁੱਛਾਂ ਪੁੱਟੀਆਂ ਤੇ ਕੇਸਾਂ ਦੀ ਬੇਅਦਬੀ ਕਰਨ ਲਈ ਸਿਰਾਂ ਵਿੱਚ ਜੁੱਤੀਆਂ ਮਾਰੀਆਂ ਗਈਆਂ। ਇੱਥੋਂ ਤਕ ਕਿ ਸਿੱਖ ਔਰਤਾਂ ਦੀ ਬੇਪਤੀ ਵੀ ਕੀਤੀ ਗਈ ਅਤੇ ਉਹਨਾਂ ਨੂੰ ਬੜੀ ਬੇਸ਼ਰਮੀ ਦੀ ਹਾਲਤ ਵਿੱਚ ਸ਼ਰੇਆਮ ਅਲਫ਼ ਨੰਗਿਆਂ ਵੀ ਕੀਤਾ ਗਿਆ। ਆਪਰੇਟਰ ਨੇ ਦੱਸਿਆ ਕਿ ਬਾਅਦ ਵਿੱਚ ਉਹਨਾਂ ਨੇ ਆਪਣੇ ਚਾਦਰੇ ਦੇ ਕੇ ਉਹਨਾਂ ਵਿਚਾਰੀਆਂ ਦਾ ਨੰਗੇਜ਼ ਢੱਕਿਆ।

*(ਅਕਾਲੀ ਪਤ੍ਰਿਕਾ, 22-04-84)*

ਇਸ ਦੇ ਬਾਵਜੂਦ ਸਿੱਖਾਂ ਨੇ ਕਿਸੇ ਬੇਦੋਸ਼ੇ ਹਿੰਦੂ ਨੂੰ ਕਤਲ ਨਾ ਕੀਤਾ ਤੇ ਸੰਤ ਜਰਨੈਲ ਸਿੰਘ ਦੀ ਅਗਵਾਈ ਵਿੱਚ ਸਿੱਖ ਗੱਭਰੂ ਦੋਸ਼ੀਆਂ ਨੂੰ ਹੀ ਚੁਣ-ਚੁਣ ਕੇ ਸੋਧਦੇ ਰਹੇ। ਹੁਣ ਹਿੰਦੁਸਤਾਨੀ ਹਕੂਮਤ ਨੇ ਆਖਰੀ ਵਾਰ ਕਰ ਕੇ ਸੰਤਾਂ ਨੂੰ ਗ੍ਰਿਫ਼ਤਾਰ ਕਰ ਲੈਣ ਉਪਰੰਤ ਮੌਤ ਦਾ ਡਰ ਵਿਖਾ ਕੇ ਈਨ ਮਨਾਉਣ ਬਾਰੇ ਸੋਚਿਆ। ਵਿਕਾਊ ਅਕਾਲੀ ਲੀਡਰਾਂ ਨੇ ਵੀ ਭਰੋਸਾ ਦਿਵਾਇਆ ਕਿ ਭਿੰਡਰਾਂਵਾਲਾ ਮਾੜੀ ਜਿਹੀ ਠਾਹ-ਠੂਹ ਕਰਨ ਨਾਲ ਹੀ ਹੱਥ ਖੜ੍ਹੇ ਕਰ ਦੇਵੇਗਾ। ਇਸ ਤਰ੍ਹਾਂ ਉਹ ਸਿੱਖ ਮਾਨਸਿਕਤਾ ਵਿੱਚੋਂ ਖਾਰਜ ਹੋ ਜਾਵੇਗਾ ਤੇ ਲਹਿਰ ਆਪਣੇ ਆਪ ਖ਼ਤਮ ਹੋ ਜਾਵੇਗੀ। ਇਸ ਖੁਸ਼ਫਹਿਮੀ ਵਿੱਚ ਹੀ ਇੰਦਰਾ ਨੇ ਦਰਬਾਰ

ਸਾਹਿਬ 'ਤੇ ਫ਼ੌਜੀ ਹਮਲੇ ਦਾ ਨਿਰਣਾ ਕਰ ਕੇ ਫ਼ੌਜੀ ਕਮਾਂਡਰਾਂ ਨੂੰ ਹੁਕਮ ਚਾੜ੍ਹ ਦਿੱਤੇ; ਇੱਕ ਸ਼ਾਇਰ ਦੇ ਅਨੁਸਾਰ:

ਉਹ ਕਹਿੰਦਾ ਰੱਖੇ ਪਿਸਟਲਾਂ ਤੇ ਮੋਟਰ ਸਾਈਕਲ
ਉਹਦੇ ਚੇਲੇ ਹਰਦਮ ਮੋਢਿਆਂ ਤੇ ਰੱਖਦੇ ਰਾਈਫ਼ਲ
ਵੱਖ ਰਾਜ ਬਣਾਉਣ ਚਾਂਹਵਦੇ ਮੇਰੇ ਨਾਲ਼ ਲੜਕੇ
ਮੈਨੂੰ ਭਿੰਡਰਾਂਵਾਲਾ ਚਾਹੀਦਾ ਉਹਨੂੰ ਲਿਆਉ ਫੜ੍ਹ ਕੇ

*(ਬਲਵੰਤ ਸਿੰਘ ਪ੍ਰੇਮੀ)*

ਪਰ ਭਿੰਡਰਾਂਵਾਲਾ ਸੰਤ ਲੌਂਗੋਵਾਲ਼ੀਆਂ ਤੇ ਬਾਦਲਕਿਆਂ ਵਰਗਾ ਵਿਕਾਊ ਮਾਲ ਜਾਂ ਗਿੱਦੜਾਂ ਦੀ ਟੋਲੀ ਵਿੱਚੋਂ ਨਹੀਂ ਸੀ ਜਿਹੜਾ ਬਾਹਵਾਂ ਖੜ੍ਹੀਆਂ ਕਰ ਕੇ ਆਪਣਾ ਆਪ ਫ਼ੌਜ ਦੇ ਹਵਾਲੇ ਕਰ ਦਿੰਦਾ, ਇਹ ਤਾਂ ਇੱਕ ਪਰਖ ਦੀ ਘੜੀ ਸੀ, ਜਿਸ ਵਿੱਚ ਸਿੱਖਾਂ ਦੀ ਸੂਰਬੀਰਤਾ ਤੇ ਮਰਦਾਨਗੀ ਦਾ ਨਿਤਾਰਾ ਹੋਣਾ ਸੀ। ਆਦਮ-ਬੋ ਆਦਮ-ਬੋ ਕਰਕੇ ਪੰਜਾਬ ਪੁੱਜੇ ਫ਼ੌਜੀ ਜਰਨੈਲਾਂ ਨੂੰ ਜੰਗ ਦਾ ਅਰੰਭ ਕਰਨ ਤੋਂ ਕਾਫ਼ੀ ਦੇਰ ਬਾਅਦ ਪਤਾ ਲੱਗਾ ਕਿ ਅਸੀਂ ਕਿਸ ਤਰ੍ਹਾਂ ਦੀ ਤਾਕਤ ਨਾਲ਼ ਮੱਥਾ ਲਾ ਬੈਠੇ ਹਾਂ। ਬੇਸ਼ੱਕ ਭਾਰਤੀ ਫ਼ੌਜ ਦੇ ਕੋਲ਼ ਮਸ਼ੀਨਗੰਨਾਂ ਤੋਂ ਲੈ ਕੇ ਟੈਂਕਾਂ, ਤੋਪਾਂ ਤੇ ਹੈਲੀਕਾਪਟਰਾਂ ਤਕ ਅਜਿਹੇ ਆਧੁਨਿਕ ਹਥਿਆਰ ਸਨ ਜਿਨ੍ਹਾਂ ਦੇ ਮੁਕਾਬਲੇ ਅੰਦਰ ਸਿੰਘਾਂ ਕੋਲ਼ ਨਾ-ਮਾਤਰ ਹਥਿਆਰ ਹੀ ਸਨ, ਪਰ ਹਿੰਦੁਸਤਾਨੀ ਫ਼ੌਜ ਦੇ ਇੱਕ ਸਿਪਾਹੀ ਤੋਂ ਲੈ ਕੇ ਜਰਨੈਲ ਤਕ ਕਿਸੇ ਵਿੱਚ ਵੀ ਉਹ ਰੂਹਾਨੀ-ਸ਼ਕਤੀ ਅਤੇ ਚੜ੍ਹਦੀ ਕਲਾ ਨਹੀਂ ਸੀ ਜਿਸ ਨਾਲ਼ ਸੰਤ ਜਰਨੈਲ ਸਿੰਘ ਦੀ ਅਗਵਾਈ ਵਿੱਚ ਲੜ ਰਿਹਾ ਹਰ ਇੱਕ ਸਿੰਘ-ਸਿੰਘਣੀ ਭਰਪੂਰ ਸੀ। ਇਸ ਜੰਗ ਵਿੱਚ ਪਹਿਲੇ ਹੱਲੇ ਹੀ ਫ਼ੌਜੀਆਂ ਦੇ ਹੋਏ ਨੁਕਸਾਨ ਨੂੰ ਬਲਵੰਤ ਸਿੰਘ ਪ੍ਰੇਮੀ ਨੇ ਅੱਖੀਂ ਡਿੱਠੇ ਹਾਲਾਤ ਦੇ ਆਧਾਰ 'ਤੇ ਇੰਜ ਵਰਨਣ ਕੀਤਾ ਹੈ:

*ਚੱਲੀਆਂ ਮਸ਼ੀਨ ਗੰਨਾਂ ਮਾਰੀ ਮੋਦੀਆਂ*
*ਰੂੰ ਵਾਂਗੂੰ ਪਿੰਜ ਕੇ ਉਡਾਈਆਂ ਬੋਦੀਆਂ*
*ਸਿਰਾਂ ਉੱਤੋਂ ਟੋਪੇ ਸਿੰਘਾਂ ਨੇ ਉਡਾ ਦਿੱਤੇ*
*ਲਾਸ਼ਾਂ ਉੱਤੇ ਢੇਰ ਲਾਸ਼ਾਂ ਦੇ ਚੜ੍ਹਾ ਦਿੱਤੇ*

ਪਰ ਜਿਸ ਜਿਸ ਮੋਰਚੇ ਉੱਤੇ ਸਿੰਘਾਂ ਦਾ ਗੋਲੀ ਸਿੱਕਾ ਖ਼ਤਮ ਹੁੰਦਾ ਗਿਆ ਹਿੰਦੁਸਤਾਨੀ ਫ਼ੌਜ ਉਥੇ ਭਾਰੂ ਹੁੰਦੀ ਗਈ; ਬੇਸ਼ੱਕ ਫ਼ੌਜ ਨੇ ਆਪਣੇ ਟੈਂਕ ਵੀ ਦਰਬਾਰ ਸਾਹਿਬ ਦੇ ਅੰਦਰ ਦਾਖਲ ਕਰ ਦਿੱਤੇ ਸਨ, ਪਰ ਸਿੰਘ ਆਪਣੀਆਂ ਜਾਨਾਂ ਦੀ ਆਹੂਤੀ ਦੇ ਦੇ ਕੇ ਟੈਂਕਾਂ ਨੂੰ ਠੱਲ੍ਹਣ ਦਾ ਯਤਨ ਕਰਦੇ ਰਹੇ। ਕਈ ਸਿੰਘਾਂ ਨੇ ਆਪਣੀਆਂ ਛਾਤੀਆਂ



ਨਾਲ ਬੰਬ ਬੰਨ੍ਹ ਕੇ ਫ਼ੌਜ ਦੀਆਂ ਬਖ਼ਤਰਬੰਦ ਗੱਡੀਆਂ ਅਤੇ ਟੈਂਕਾਂ 'ਤੇ ਛਾਲਾਂ ਮਾਰੀਆਂ ਤੇ ਇਹਨਾਂ ਹਥਿਆਰਾਂ ਨੂੰ ਨਕਾਰਾ ਕਰ ਸੁੱਟਿਆ, ਪਰ ਮੁੱਠੀ ਭਰ ਸਿੰਘ ਆਖਰ ਕਦੋਂ ਕੁ ਤਕ ਇਸ ਲੜਾਈ ਨੂੰ ਜਾਰੀ ਰੱਖ ਸਕਦੇ ਸਨ? ਫਿਰ ਵੀ ਇਹਨਾਂ ਮੁੱਠੀ ਭਰ ਸਿੰਘਾਂ ਨੇ ਹੀ ਪੂਰੀ ਹਿੰਦੁਸਤਾਨੀ ਫ਼ੌਜੀ ਤਾਕਤ ਨੂੰ ਤਿੰਨ ਦਿਨ ਰੋਕੀ ਰੱਖਿਆ ਅਤੇ ਵੱਡੇ-ਵੱਡੇ ਜਰਨੈਲਾਂ ਨੂੰ ਵੀ ਮੂੰਹ ਵਿੱਚ ਉਂਗਲਾਂ ਪਾਉਣ 'ਤੇ ਮਜਬੂਰ ਕਰ ਦਿੱਤਾ। ਕਈ ਫ਼ੌਜੀ ਜਰਨੈਲਾਂ ਨੇ ਇਹ ਟਿੱਪਣੀ ਵੀ ਕੀਤੀ ਕਿ ਜੇਕਰ ਇਸ ਤਰ੍ਹਾਂ ਦੇ ਬਹਾਦਰ ਜਵਾਨ ਸਾਡੀ ਫ਼ੌਜ ਵਿੱਚ ਹੁੰਦੇ ਤਾਂ ਅਸੀਂ ਚੀਨ ਤੋਂ ਆਪਣਾ ਦੱਬਿਆ ਹੋਇਆ ਇਲਾਕਾ ਵਾਪਸ ਖੋਹ ਲੈਂਦੇ।

ਇਸ ਭਿਆਨਕ ਘਲੂਘਾਰੇ ਵਿੱਚ ਸੈਂਕੜੇ ਜੁਝਾਰੂ ਸਿੰਘ-ਸਿੰਘਣੀਆਂ ਸ਼ਹੀਦ ਹੋਏ, ਹਜ਼ਾਰਾਂ ਦੀ ਗਿਣਤੀ ਵਿੱਚ ਸ਼ਰਧਾਲੂ ਸੰਗਤਾਂ ਮਾਰੀਆਂ ਗਈਆਂ, ਛੋਟੇ ਛੋਟੇ ਬੱਚੇ ਫ਼ੌਜ ਨੇ ਗੋਲ਼ੀਆਂ ਨਾਲ ਭੁੰਨ ਦਿੱਤੇ। ਗ੍ਰਿਫ਼ਤਾਰ ਕੀਤੇ ਗਏ ਸਿੰਘਾਂ ਨਾਲ ਹਿੰਦੁਸਤਾਨੀ ਫ਼ੌਜ ਵੱਲੋਂ ਬੜਾ ਵਹਿਸ਼ੀ ਸਲੂਕ ਕੀਤਾ ਗਿਆ ਤੇ ਉਹਨਾਂ ਦੇ ਹੱਥ ਪਿੱਛੇ ਬੰਨ੍ਹ ਬੰਨ੍ਹ ਕੇ ਉਹਨਾਂ ਨੂੰ ਗੋਲ਼ੀਆਂ ਨਾਲ ਉਡਾ ਦਿੱਤਾ ਗਿਆ। ਤਪਦੀ ਦੁਪਹਿਰ ਵਿੱਚ ਉਹਨਾਂ ਨੂੰ ਹੱਥ ਬੰਨ੍ਹ ਕੇ ਫਰਸ਼ 'ਤੇ ਸੁੱਟ ਦਿੱਤਾ ਗਿਆ ਤੇ ਤਮਾਸ਼ਾ ਵੇਖਿਆ ਗਿਆ। ਕਈ ਸਿੰਘ ਆਲ਼ੇ ਦੁਆਲ਼ੇ ਪਲਟੀਆਂ ਮਾਰ ਕੇ ਲੋਹ ਵਾਂਗ ਤਪਦੀ ਫਰਸ਼ ਤੋਂ ਸਰੀਰ ਨੂੰ ਝੁਲਸਣ ਤੋਂ ਬਚਾਉਣ ਦਾ ਯਤਨ ਕਰਦੇ ਰਹੇ ਪਰ ਜਿਹੜੇ ਇਸ ਤਰ੍ਹਾਂ ਨਾ ਕਰ ਸਕੇ ਉਹਨਾਂ ਦੇ ਸਰੀਰ ਏਨੀ ਬੁਰੀ ਤਰ੍ਹਾਂ ਸੜ ਗਏ ਕਿ ਕਈਆਂ ਦਾ ਮਾਸ ਹੀ ਨਾਲੋਂ ਲਹਿ ਗਿਆ। ਅਜਿਹੇ ਸਿੰਘਾਂ ਵਿੱਚ ਮੌਜੂਦ ਇੱਕ ਸਿੰਘ ਜੋ ਬਾਅਦ ਵਿੱਚ ਪੰਜ ਸਾਲ ਜੋਧਪੁਰ ਜੇਲ੍ਹ ਵਿੱਚ ਵੀ ਰਿਹਾ, ਉਹ ਦੱਸਦਾ ਹੈ ਕਿ ਇਹ ਜ਼ੁਲਮ ਵੇਖ ਕੇ ਇੱਕ ਮੁਸਲਮਾਨ ਫ਼ੌਜੀ ਅਫ਼ਸਰ ਧਾਹਾਂ ਮਾਰ ਕੇ ਰੋ ਪਿਆ ਤੇ ਫਿਰ ਉਸ ਨੇ ਸਖ਼ਤੀ ਨਾਲ਼ ਇਹ ਵਹਿਸ਼ੀ ਖੇਡ ਬੰਦ ਕਰਵਾ ਕੇ ਕਈ ਸਿੱਖ ਨੌਜੁਆਨਾਂ ਦੀਆਂ ਜਾਨਾਂ ਬਚਾਈਆਂ। ਹਿੰਦੁਸਤਾਨੀ ਫ਼ੌਜ ਤੋਂ ਪੀਣ ਲਈ ਪਾਣੀ ਮੰਗਦੇ ਕੁਝ ਸਿੱਖ ਬਜ਼ੁਰਗਾਂ ਦੀ ਹਾਲਤ ਵੇਖ ਕੇ ਉਹ ਅਫ਼ਸਰ ਰੋਂਦਾ ਹੋਇਆ ਉਹਨਾਂ ਸਿੱਖ ਬਜ਼ੁਰਗਾਂ ਨੂੰ ਇਹ ਕਹਿੰਦਾ ਵੀ ਸੁਣਿਆ ਗਿਆ, "ਅਰੇ! ਕਿਨ ਲੋਗੋਂ ਸੇ ਪਾਨੀ ਮਾਂਗ ਰਹੇ ਹੈਂ ਆਪ? ਇਨ ਅਹਿਸਾਨ ਫਰਾਮੋਸ਼ੋਂ ਸੇ....?" ਉਸ ਸਿੰਘ ਅਨੁਸਾਰ ਸਾਨੂੰ ਬਾਅਦ ਵਿੱਚ ਹੀ ਇਹ ਪਤਾ ਲੱਗਾ ਕਿ ਉਹ ਇੱਕ ਮੁਸਲਮਾਨ ਫ਼ੌਜੀ ਅਫ਼ਸਰ ਸੀ।

ਪਰ ਇੰਦਰਾ ਦੀਆਂ ਆਸਾਂ ਦੇ ਉਲਟ ਇਹ ਜੰਗ ਇਸ ਫ਼ੌਜੀ ਹਮਲੇ ਨਾਲ਼ ਖ਼ਤਮ ਨਹੀਂ ਹੋਈ ਸਗੋਂ ਹੋਰ ਭੜਕ ਪਈ ਤੇ ਅਜਿਹੀ ਭੜਕੀ ਕਿ ਇਹ ਇੰਦਰਾ ਨੂੰ ਵੀ ਉਸ ਦੇ ਕਈ ਪਾਲਤੂਆਂ ਸਮੇਤ ਹੂੰਝ ਕੇ ਲੈ ਗਈ। ਬੇਅੰਤ ਸਿੰਘ ਤੇ ਸਤਵੰਤ ਸਿੰਘ ਨੇ ਹਿੰਦ ਦੀ ਮਹਾਰਾਣੀ ਇੰਦਰਾ ਨੂੰ ਉਸ ਦੇ ਸੁਰੱਖਿਅਤ ਕਿਲ੍ਹੇ ਦੇ ਅੰਦਰ ਹੀ ਗੋਲ਼ੀਆਂ ਨਾਲ਼ ਭੁੰਨ

ਸੁੱਟਿਆ ਤੇ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਸੁਖਦੇਵ ਸਿੰਘ ਸੁੱਖਾ ਨੇ ਜਨਰਲ ਵੈਦਿਆ ਨੂੰ ਪੂਨੇ ਵਿੱਚ ਜਾ ਸੋਧਿਆ। ਇੰਦਰਾ ਦੇ ਕਤਲ ਤੋਂ ਬਾਅਦ ਹਿੰਦੁਸਤਾਨੀ ਹਕੂਮਤ ਨੇ ਪੂਰੀ ਸਿੱਖ ਕੌਮ ਤੋਂ ਬਦਲਾ ਲੈਣ ਲਈ ਹਿੰਦੁਸਤਾਨ ਦੀਆਂ ਸੜਕਾਂ ਜਿਵੇਂ ਬੇਦੋਸ਼ੇ ਸਿੱਖਾਂ ਦੀ ਰੱਤ ਨਾਲ ਰੰਗ ਦਿੱਤੀਆਂ, ਉਹ ਵੀ ਇੱਕ ਵੱਖਰੀ ਕਹਾਣੀ ਹੈ। ਫਿਰ ਭਾਵੇਂ ਗ਼ੱਦਾਰ ਅਕਾਲੀ ਲੀਡਰਾਂ ਦੀ ਮਦਦ ਨਾਲ ਇਸ ਹਿੰਦੁਸਤਾਨੀ ਹਮਲੇ ਦੀ ਹਰ ਇੱਕ ਨਿਸ਼ਾਨੀ ਨੂੰ ਮਿਟਾ ਦੇਣ ਦਾ ਯਤਨ ਵੀ ਹਿੰਦ ਦੀ ਹਕੂਮਤ ਨੇ ਕੀਤਾ ਪਰ ਸਿੱਖ ਦਿਲਾਂ 'ਤੇ ਲੱਗੇ ਜ਼ਖਮ ਨੇ ਸਿੱਖ ਰੋਹ ਨੂੰ ਹਥਿਆਰਬੰਦ ਸੰਘਰਸ਼ ਦੇ ਰਾਹ ਪਾ ਦਿੱਤਾ, ਜਿਸ ਨੂੰ ਦਬਾਉਣ ਲਈ ਦਿੱਲੀ ਦੇ ਹਾਕਮਾਂ ਨੂੰ ਪੂਰੀ ਫ਼ੌਜੀ ਤਾਕਤ ਤੇ ਸਾਮ, ਦਾਮ, ਦੰਡ, ਭੇਦ ਸਮੇਤ ਕਈ ਤਰ੍ਹਾਂ ਦੇ ਘਟੀਆ ਹਥਕੰਡੇ ਵਰਤੇ ਜਿਨ੍ਹਾਂ ਦਾ ਵਿਸਥਾਰ ਇਸ ਕਿਤਾਬ ਦੇ ਅਗਲੇ ਪੰਨਿਆਂ 'ਤੇ ਦਿੱਤਾ ਜਾ ਰਿਹਾ ਹੈ।

* * *

ਵਕਤ ਬਦਲ ਗਏ ਨੇ
ਢੰਗ ਬਦਲ ਗਏ ਨੇ
ਨਾਦਰਾਂ ਦੇ ਚਿਹਰੇ ਮੋਹਰੇ
ਰੰਗ ਬਦਲ ਗਏ ਨੇ

ਮੁੜ ਕੇ ਜੰਗਲਾਂ ਨੂੰ ਪਰਤ ਆਏ ਹਾਂ
ਪਾ ਲਿਆ ਹੈ ਹੱਥ ਮੁੜ ਤਲਵਾਰ ਨੂੰ
ਨਵੇਂ ਨਾਦਰ ਨਵੇਂ ਅਬਦਾਲੀ
ਮੋੜ ਰਹੇ ਹਾਂ ਨਵੇਂ ਮੱਸੇ-ਮਨੂੰਆਂ ਦੇ ਵਾਰ ਨੂੰ

*-ਗਜਿੰਦਰ ਸਿੰਘ (ਹਾਈਜੈਕਰ)*



# ਹਿੰਦੁਸਤਾਨੀ ਸੜਕਾਂ 'ਤੇ ਸਿੱਖਾਂ ਦੀ ਡੁੱਲੀ ਰੱਤ ਤੇ ਰੁਲ਼ੀ ਪੱਤ ਦੀ ਗਾਥਾ

ਗੱਲ ਥੋੜ੍ਹੀ ਪੁਰਾਣੀ ਹੈ। ਮੈਂ ਬਹੁਤ ਛੋਟਾਂ ਸਾਂ। ਸਾਡੇ ਪਿੰਡ ਵਿੱਚ ਇੱਕ ਹਲਕੇ ਕੁੱਤੇ ਦੇ ਆ ਵੜਨ ਦੀ ਅਫ਼ਵਾਹ ਫੈਲ ਗਈ। ਬਸ ਫਿਰ ਕੀ ਸੀ, ਪਿੰਡ ਦੇ ਸਾਰੇ ਬੱਚਿਆਂ ਤੋਂ ਲੈ ਕੇ ਬੁੱਢਿਆਂ ਤਕ ਜਿਸ ਦੇ ਹੱਥ ਵਿੱਚ ਜੋ ਵੀ ਹਥਿਆਰ ਆਇਆ, ਉਹੀ ਲੈ ਕੇ ਹਲਕੇ ਕੁੱਤੇ ਦਾ ਸ਼ਿਕਾਰ ਕਰਨ ਨਿਕਲ ਤੁਰਿਆ। ਪਰ ਸ਼ਿਕਾਰ ਇੱਕ ਸੀ ਤੇ ਸ਼ਿਕਾਰੀ ਸਾਰਾ ਪਿੰਡ, ਸ਼ਿਕਾਰ ਵੀ ਹਰ ਕੋਈ ਹੀ ਕਰਨਾ ਚਾਹੁੰਦਾ ਸੀ। ਪਿੰਡ ਦੇ ਕੁੱਤਿਆਂ ਦੀ ਸ਼ਾਮਤ ਆ ਗਈ। ਝੱਲ ਨੂੰ ਲੱਗੀ ਅੱਗ ਵਿੱਚ ਭੱਜਦੇ ਜੰਗਲੀ ਜਾਨਵਰਾਂ ਵਾਂਗ ਡਰੇ ਹੋਏ ਪਿੰਡ ਦੇ ਕੁੱਤੇ ਭੱਜੇ ਫਿਰਦੇ ਸੀ, ਪਰ ਰਾਹਾਂ ਅਤੇ ਮੋੜਾਂ 'ਤੇ ਲੱਗੇ ਸ਼ਿਕਾਰੀਆਂ ਦੇ ਨਾਕੇ ਉਹਨਾਂ ਨੂੰ ਭੱਜਣ ਦਾ ਮੌਕਾ ਨਹੀਂ ਸਨ ਦੇ ਰਹੇ। ਪਿੰਡ ਦੇ ਕੁੱਤੇ ਇੱਕ ਇੱਕ ਕਰ ਕੇ ਲਾਸ਼ਾਂ ਵਿੱਚ ਤਬਦੀਲ ਹੁੰਦੇ ਜਾ ਰਹੇ ਸਨ। ਇਉਂ ਜਾਪਦਾ ਸੀ ਕਿ ਹਲਕੇ ਕੁੱਤੇ ਨੇ ਬਿਨਾਂ ਕਿਸੇ ਨੂੰ ਵੱਢਿਆਂ ਹੀ ਸਾਰੇ ਪਿੰਡ ਨੂੰ ਹਲਕਾਅ ਕਰ ਦਿੱਤਾ ਹੈ। ਇਸ ਹਲਕਾਅ ਦਾ ਸਿੱਟਾ ਇਹ ਨਿਕਲਿਆ ਕਿ ਹਲਕਾ ਕੁੱਤਾ ਤਾਂ ਪਤਾ ਨਹੀਂ ਮਰਿਆ ਕਿ ਨਾ, ਪਰ ਪਿੰਡ ਦੇ ਚਾਰ ਚੁਫੇਰੇ ਕੁੱਤਿਆਂ ਦੀਆਂ ਲਾਸ਼ਾਂ ਹੀ ਲਾਸ਼ਾਂ ਵਿਛੀਆਂ ਪਈਆਂ ਸਨ।

ਥੋੜ੍ਹਾ ਵੱਡਾ ਹੋਇਆ ਤਾਂ ਮੈਂ ਇਸ ਘਟਨਾ ਬਾਰੇ ਸੋਚਦਾ। ਕੀ ਕਾਰਨ ਸੀ ਪਿੰਡ ਦੇ ਇਸ ਤਰ੍ਹਾਂ ਜਨੂੰਨੀ ਹੋ ਜਾਣ ਦਾ? ਉਦੋਂ ਕੁੱਤਿਆਂ ਦੇ ਸ਼ਿਕਾਰ 'ਤੇ ਚੜ੍ਹੇ ਟੋਲਿਆਂ ਅੰਦਰ ਸ਼ਾਮਲ ਬੱਚਿਆਂ ਦੇ ਗਰੁੱਪ ਵਿੱਚ ਮੈਂ ਖੁਦ ਸ਼ਾਮਲ ਸਾਂ, ਇਸ ਲਈ ਮੈਂ ਆਪਣੀ ਮਾਨਸਿਕਤਾ ਤੋਂ ਅਰੰਭ ਕਰ ਕੇ ਆਪਣੇ ਹਾਣੀਆਂ 'ਤੇ ਵੱਡਿਆਂ ਦੀ ਉਦੋਂ ਦੀ ਮਾਨਸਿਕ ਦਸ਼ਾ ਵਿੱਚ ਝਾਤ ਮਾਰ ਕੇ ਕਾਰਨ ਲੱਭਣ ਦਾ ਯਤਨ ਕੀਤਾ। ਇੱਥੋਂ ਮੈਨੂੰ ਕਿਸੇ ਵੀ ਸਮੂਹਕ ਭੀੜ ਤੇ ਹਾਵੀ ਹੋਣ ਵਾਲ਼ੇ ਜਨੂੰਨ ਦੇ ਕਈ ਕਾਰਨਾਂ ਦੀ ਨਿਸ਼ਾਨਦੇਹੀ ਹੋਣ ਲੱਗੀ। ਦਰਅਸਲ ਜਦੋਂ ਕਿਸੇ ਭੀੜ ਤੇ ਕਿਸੇ ਵੀ ਕਿਸਮ ਦਾ ਜਨੂੰਨ ਹਾਵੀ ਹੁੰਦਾ ਹੈ ਜਾਂ ਕਰ ਦਿੱਤਾ ਜਾਂਦਾ ਹੈ, ਤਾਂ ਉਹ ਵੱਡੀਆਂ ਤੋਂ ਵੱਡੀਆਂ ਤੇ ਖ਼ੌਫ਼ਨਾਕ ਘਟਨਾਵਾਂ ਨੂੰ ਵੀ ਹਾਸੇ ਮਜ਼ਾਕ ਵਾਲ਼ੀ ਕਿਸੇ ਖੇਡ ਵਾਂਗ

ਹੀ ਸਰਅੰਜ਼ਾਮ ਦੇ ਦਿੰਦੀ ਹੈ। ਅਜਿਹੀਆਂ ਹੀ ਜਨੂੰਨੀ ਭੀੜਾਂ ਪੈਦਾ ਕਰ ਕੇ ਉਹਨਾਂ ਨੂੰ ਕੁਝ ਸਿਆਸੀ ਲੋਕਾਂ ਵੱਲੋਂ ਜਾਨਵਰਾਂ ਦੀ ਬਜਾਏ ਇਨਸਾਨਾਂ ਦੀ ਕਤਲੇਆਮ ਲਈ ਵੀ ਵਰਤ ਲੈਣਾ ਬਹੁਤਾ ਮੁਸ਼ਕਲ ਨਹੀਂ ਹੁੰਦਾ।

ਹਿੰਦੂ ਹਾਕਮਾਂ ਵੱਲੋਂ ਸਿੱਖਾਂ ਵਿਰੁੱਧ ਅਜਿਹੀਆਂ ਜਨੂੰਨੀ ਭੀੜਾਂ ਦੀ ਰਚਨਾ ਅਤੇ ਵਰਤੋਂ ਉਦੋਂ ਤੋਂ ਹੀ ਸ਼ੁਰੂ ਹੋ ਗਈ ਸੀ, ਜਦੋਂ ਸਿੱਖਾਂ ਨੇ ਹਿੰਦੁਸਤਾਨ ਪ੍ਰਤੀ ਲੋੜ ਅਤੇ ਹਿੱਸੇ ਤੋਂ ਕਈ ਗੁਣਾਂ ਵਧੇਰੇ ਫਰਜ਼ ਨਿਭਾਅ ਕੇ ਇਸ ਦੇ ਬਦਲੇ ਬਹੁਤ ਹੀ ਨਿਗੂਣੇ ਜਿਹੇ ਹੱਕ ਮੰਗਣੇ ਅਰੰਭ ਕਰ ਦਿੱਤੇ ਸਨ। ਪਰ ਸਭ ਤੋਂ ਵਧੇਰੇ ਵਿਊਹ ਰਚਨਾ ਨਵੰਬਰ 1984 ਵਿੱਚ ਸਿੱਖਾਂ ਵਿਰੁੱਧ ਵਰਤੋਂ ਲਿਆਂਦੀ ਗਈ, ਜਿਸ ਦੀ ਤਿਆਰੀ ਬੇਸ਼ੱਕ ਕਾਫ਼ੀ ਸਮਾਂ ਪਹਿਲਾਂ ਤੋਂ ਹੀ ਚੱਲਦੀ ਆ ਰਹੀ ਸੀ। ਅਚਿੰਤੇ ਬਾਜ ਬਣ ਕੇ ਪਈਆਂ ਇਹਨਾਂ ਵਹਿਸ਼ੀ ਅਤੇ ਜਨੂੰਨੀ ਭੀੜਾਂ ਤੋਂ ਸਿੱਖ ਬਿਲਕੁਲ ਹੀ ਬੇਖ਼ਬਰ ਸਨ। ਪੰਜਾਬ ਤੋਂ ਬਾਹਰ ਉਦੋਂ ਜਿਸ ਤਰ੍ਹਾਂ ਸਿੱਖਾਂ ਦਾ ਸ਼ਿਕਾਰ ਖੇਡਿਆ ਗਿਆ, ਗੁਰਦੁਆਰਿਆਂ ਨੂੰ ਸਾੜਿਆ ਗਿਆ ਤੇ ਸਿੱਖ ਬੀਬੀਆਂ ਦੀ ਬੇਪਤੀ ਕੀਤੀ ਗਈ, ਉਹ ਸਿੱਖ ਕੌਮ ਰਹਿੰਦੀ ਦੁਨੀਆਂ ਤਕ ਨਹੀਂ ਭੁਲਾ ਸਕਦੀ। ਹਾਂ, ਉਹਨਾਂ ਭੀੜਾਂ ਵੱਲੋਂ ਸਿੱਖਾਂ ਦੀਆਂ ਲਾਸ਼ਾਂ ਉੱਪਰ ਆਪਣਾ ਤਾਂਡਵ ਨਾਚ ਨੱਚਦਿਆਂ ਜਿਹੜੇ ਨਾਹਰੇ ਲਾਏ ਸਨ, ਉਹਨਾਂ ਵਿੱਚ ਇੱਕ ਨਾਹਰਾ ਸਿੱਖਾਂ ਦੇ 'ਰਾਜ ਕਰੇਗਾ ਖ਼ਾਲਸਾ' ਦੇ ਸੰਕਲਪ ਦਾ ਮੂੰਹ ਚਿੜਾਉਣ ਲਈ ਇਹ ਵੀ ਘੜਿਆ ਗਿਆ ਸੀ, ਅਖੇ 'ਯਾਦ ਕਰੇਗਾ ਖ਼ਾਲਸਾ'। ਖ਼ਾਲਸਾ ਤਾਂ ਮੁਗ਼ਲਾਂ ਦੇ ਅੱਤਿਆਚਾਰਾਂ ਨੂੰ ਵੀ ਅਜੇ ਤਕ ਯਾਦ ਕਰਦਾ ਹੈ, ਮੁਗਲ ਹਕੂਮਤ ਦਾ ਭੋਗ ਪਾ ਦੇਣ ਤੋਂ ਬਾਅਦ ਵੀ। ਇਹਨਾਂ ਹਿੰਦੂ ਹਕੂਮਤੀ ਜ਼ੁਲਮਾਂ ਨੂੰ ਵੀ ਯਾਦ ਕਰਦਾ ਹੀ ਰਹੇਗਾ, ਭਾਜੀ ਦੂਣ ਸਵਾਈ ਮੋੜ ਦੇਣ ਤੋਂ ਬਾਅਦ ਵੀ। ਆਉ, ਨਵੰਬਰ ਵਿੱਚ ਸਿੱਖਾਂ ਸਿਰ ਝੁੱਲੀ ਇਸ ਕਹਿਰੀ ਹਨੇਰੀ ਨੂੰ ਇੱਕ ਵਾਰ ਫਿਰ ਯਾਦ ਕਰੀਏ:

ਇੱਕ ਸਿੱਖ ਪਰਿਵਾਰ ਦੇ ਜੀਅ ਨਿਤ ਵਾਂਗ ਆਪੋ ਆਪਣੇ ਕੰਮ ਕਾਰ ਵਿੱਚ ਰੁੱਝੇ ਹੋਏ ਹਨ ਕਿ ਬਾਹਰੋਂ ਰੌਲੇ ਦੀ ਅਵਾਜ਼ ਆਉਂਦੀ ਹੈ। ਪਰਿਵਾਰ ਵਾਲ਼ੇ ਸਮਝਦੇ ਹਨ ਕਿ ਕੋਈ ਜਲੂਸ ਨਿਕਲ਼ ਰਿਹਾ ਹੈ। ਘਰ ਦੀ ਮਾਲਕਣ ਬਾਕੀ ਪਰਿਵਾਰਕ ਮੈਂਬਰਾਂ ਨੂੰ ਜਲੂਸ ਬਾਰੇ ਦੱਸਦੀ ਹੋਈ ਜਲੂਸ ਵੇਖਣ ਲਈ ਅਵਾਜ਼ ਦਿੰਦੀ ਹੈ। ਪਰ ਜਲੂਸ ਵਾਲ਼ੀ ਭੀੜ ਨੇੜੇ ਆ ਕੇ ਇਸ ਪਰਿਵਾਰ ਦੇ ਮਰਦ ਮੈਂਬਰਾਂ ਨੂੰ ਧੂਹ ਕੇ ਬਾਹਰ ਖਿੱਚ ਲੈਂਦੀ ਹੈ। ਫਿਰ ਸਾਰਿਆਂ ਨੂੰ ਲੋਹੇ ਦੀਆਂ ਰਾਡਾਂ ਨਾਲ਼ ਕੁੱਟਿਆ ਜਾਂਦਾ ਹੈ। ਕੇਸਾਂ ਤੋਂ ਧੂਹ ਕੇ ਜ਼ਲੀਲ ਕੀਤਾ ਜਾਂਦਾ ਹੈ; ਪੂਰੀ ਸਿੱਖ ਕੌਮ ਨੂੰ ਗਾਲ਼ਾਂ ਕੱਢੀਆਂ ਜਾਂਦੀਆਂ ਹਨ ਤੇ ...ਫਿਰ ਉਹਨਾਂ ਦੇ ਗਲ਼ਾਂ ਵਿੱਚ ਬਲਦੇ ਹੋਏ ਟਾਇਰ ਪਾ ਕੇ ਅੱਗ ਭੜਕਾਉਣ ਵਾਲ਼ਾ ਪਾਊਡਰ ਛਿੜਕ ਦਿੱਤਾ ਜਾਂਦਾ ਹੈ। ਭੀੜ ਅੱਗੇ ਤਰਲੇ ਕਰ ਕੇ ਆਪਣੇ ਪਰਿਵਾਰਕ ਮੈਂਬਰਾਂ ਨੂੰ ਛੁਡਾਉਣ ਦੇ ਯਤਨ ਕਰ



ਰਹੀਆਂ ਔਰਤਾਂ ਇਹ ਵੇਖ ਕੇ ਆਪਣਾ ਮਾਨਸਿਕ ਸੰਤੁਲਨ ਵੀ ਗਵਾ ਬੈਠਦੀਆਂ ਹਨ। ਪਰ ਅੱਗ ਦੇ ਭਾਂਬੜਾਂ ਹੇਠ ਤੜਫਦੇ ਸਿੱਖਾਂ ਨੂੰ ਵੇਖ ਕੇ 'ਦੇਖੋ, ਸੀਖੜੋਂ ਕਾ ਡਾਂਸ...' ਦੇ ਆਵਾਜ਼ੇ ਕੱਸ ਰਹੀ ਭੀੜ ਨੂੰ ਇਸ ਨਾਲ਼ ਕੋਈ ਫ਼ਰਕ ਨਹੀਂ ਪੈਂਦਾ। ਅੱਗ ਹੇਠ ਤੜਫਦੇ ਜਿਸਮਾਂ ਦੇ ਠੰਢੇ ਹੁੰਦਿਆਂ ਹੀ ਉਹ ਇਸ ਪਰਿਵਾਰ ਦੀਆਂ ਔਰਤਾਂ ਨੂੰ ਦਬੋਚ ਲੈਂਦੇ ਹਨ; ਉਹਨਾਂ ਦੇ ਕੱਪੜੇ ਪਾੜ ਦਿੰਦੇ ਹਨ ਤੇ ਫਿਰ ਵਾਰੋ ਵਾਰ ਉਹਨਾਂ ਦੇ ਸਰੀਰ ਨੋਚ ਕੇ ਉਹਨਾਂ ਨੂੰ ਉਸੇ ਹੀ ਹਾਲਤ ਵਿੱਚ ਇੱਕ ਆਰਜ਼ੀ ਕੈਦਖਾਨਾ ਸਿਰਜ ਕੇ ਬੰਦ ਕਰ ਦਿੰਦੇ ਹਨ। ਫਿਰ ਰੋਂਦੀਆਂ ਕੁਰਲਾਉਂਦੀਆਂ ਸਿੱਖ ਬੀਬੀਆਂ ਨੂੰ ਪਿੱਛੇ ਛੱਡ ਕੇ ਨੱਚਦੀ ਟੱਪਦੀ ਜਨੂੰਨੀ ਭੀੜ ਅੱਗੇ ਵਧ ਜਾਂਦੀ ਹੈ।

ਜਨੂੰਨੀ ਭੀੜ ਸਿੱਖਾਂ ਦੇ ਇੱਕ ਹੋਰ ਘਰ 'ਤੇ ਹਮਲਾ ਕਰਦੀ ਹੈ। ਘਰ ਦਾ ਮਾਲਕ ਸਰਦਾਰ ਹੱਥ ਵਿੱਚ ਕਿਰਪਾਨ ਫੜ ਕੇ ਮੁਕਾਬਲੇ 'ਤੇ ਆ ਜਾਂਦਾ ਹੈ। ਭੀੜ ਵਿੱਚ ਇਕਦਮ ਭਾਜੜ ਪੈ ਜਾਂਦੀ ਹੈ। ਹੁਣ ਤਕ ਮੂਕ ਦਰਸ਼ਕ ਬਣੀ ਹਿੰਦੁਸਤਾਨੀ ਪੁਲੀਸ ਹਰਕਤ ਵਿੱਚ ਆਉਂਦੀ ਹੈ। ਉਹ ਸਬੰਧਿਤ ਸਿੱਖ ਪਰਿਵਾਰ ਦੇ ਘਰ ਜਾ ਕੇ ਘਟਨਾ ਦੀ ਜਾਣਕਾਰੀ ਲੈਂਦੀ ਹੈ; ਸੁਰੱਖਿਆ ਦਾ ਭਰੋਸਾ ਦਿੰਦੀ ਹੈ, ਅਮਨ ਕਾਇਮ ਕਰਨ ਦੀ ਲੋੜ ਹਿੱਤ ਹਥਿਆਰ ਜ਼ਬਤ ਕਰਨ ਦਾ ਮਕਸਦ ਦੱਸ ਕੇ ਸਿੱਖ ਪਰਿਵਾਰ ਦੀ ਕਿਰਪਾਨ ਆਪਣੇ ਕਬਜ਼ੇ ਵਿੱਚ ਕਰ ਲੈਂਦੀ ਹੈ; ਫਿਰ ਬਾਹਰ ਜਾ ਕੇ ਜਨੂੰਨੀ ਭੀੜ ਨੂੰ ਨਿਸ਼ਚਿੰਤ ਹੋ ਕੇ ਆਪਣਾ ਕੰਮ ਕਰਨ ਲਈ ਇਸ਼ਾਰਾ ਕਰ ਦਿੰਦੀ ਹੈ। ਹੁਣ ਭੀੜ ਪੂਰੇ ਰੋਹ ਵਿੱਚ ਅੱਗੇ ਵਧਦੀ ਹੈ ਤੇ ਨਿਹੱਥੇ ਕਰ ਦਿੱਤੇ ਗਏ ਸਿੱਖ ਪਰਿਵਾਰ ਦਾ ਵੀ ਉਸੇ ਹੀ ਤਰਜ਼ 'ਤੇ ਘਾਣ ਕਰ ਸੁੱਟਦੀ ਹੈ। .....ਫਿਰ ਨੱਚਦੀ ਟੱਪਦੀ ਅੱਗੇ ਵਧ ਜਾਂਦੀ ਹੈ।

ਇਹ ਕਹਾਣੀ ਇੱਕ ਦੋ ਸਿੱਖ ਪਰਿਵਾਰਾਂ ਦੀ ਹੀ ਨਹੀਂ, ਪੰਜਾਬ ਤੋਂ ਬਾਹਰ ਨਵੰਬਰ 1984 ਵਿੱਚ ਹਰੇਕ ਸਿੱਖ ਪਰਿਵਾਰ ਨਾਲ਼ ਇਹੀ ਹੋਣੀ ਵਰਤੀ ਹੈ। ਜੇਕਰ ਕੋਈ ਭੀੜ ਆਪਣੇ ਆਪ ਜਨੂੰਨੀ ਹੋ ਜਾਵੇ ਤਾਂ ਉਸ ਨੂੰ ਕਾਬੂ ਕਰਨ ਦੀ ਜ਼ਿੰਮੇਵਾਰੀ ਸਰਕਾਰ ਦੀ ਹੁੰਦੀ ਹੈ; ਪਰ ਇੱਥੇ ਤਾਂ ਸਾਰੀ ਦੀ ਸਾਰੀ ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਹੀ ਸਿੱਖਾਂ ਵਿਰੁੱਧ ਜਨੂੰਨੀ ਭੀੜਾਂ ਨੂੰ ਸਿਰਜਣ, ਉਹਨਾਂ ਨੂੰ ਸਿੱਖਾਂ ਵਿਰੁੱਧ ਭੜਕਾਉਣ, ਕਤਲ ਕਰਨ ਤੇ ਲੁੱਟ ਲੈਣ ਲਈ ਉਤਸ਼ਾਹਿਤ ਕਰ ਰਹੀ ਸੀ। ਮੀਡੀਆ, ਜਿਸ ਨੇ ਇਸ ਸਰਕਾਰੀ ਕਹਿਰ ਨੂੰ ਨੰਗਾ ਕਰਨ ਦਾ ਫਰਜ਼ ਨਿਭਾਉਣਾ ਸੀ, ਦਾ ਇੱਕ ਵੱਡਾ ਹਿੱਸਾ ਇਸ ਕਤਲੇਆਮ ਨੂੰ ਜਾਇਜ਼ ਠਹਿਰਾ ਰਿਹਾ ਸੀ। ਨਵਭਾਰਤ ਟਾਈਮਜ਼, ਜਨਸੱਤਾ ਤੇ ਹੋਰ ਸਥਾਨਕ ਅਖ਼ਬਾਰਾਂ ਤਾਂ ਪਹਿਲਾਂ ਤੋਂ ਹੀ ਇਸ ਤਰ੍ਹਾਂ ਦਾ ਪ੍ਰਚਾਰ ਕਰ ਰਹੀਆਂ ਸਨ ਕਿ ਸਿੱਖਾਂ ਦਾ ਇਤਿਹਾਸ ਹੀ ਗੁੰਡਾਗਰਦੀ ਵਾਲ਼ਾ ਹੈ, ਇਸ ਲਈ ਇਹਨਾਂ ਨੂੰ ਸਖ਼ਤੀ ਨਾਲ਼ ਨਕੇਲ ਪਾ ਕੇ ਰੱਖਣੀ ਚਾਹੀਦੀ ਹੈ। ਇੱਥੋਂ ਤਕ ਕਿ ਦਿੱਲੀ ਵਿੱਚ ਸਿੱਖਾਂ ਦੀ ਹਿਟਲਰੀ ਢੰਗ ਨਾਲ਼ ਹੋ ਰਹੀ

ਕਤਲੇਆਮ ਵੇਖ ਕੇ ਇਸ ਦੀ ਨਿੰਦਾ ਕਰਨ ਦੀ ਬਜਾਏ, 2 ਨਵੰਬਰ ਦੀ ਸੰਪਾਦਕੀ ਵਿੱਚ **ਟਾਈਮਜ਼ ਆਫ਼ ਇੰਡੀਆ** ਦਾ ਸੰਪਾਦਕ ਗਿਰੀ ਲਾਲ ਜੈਨ ਲਿਖ ਰਿਹਾ ਸੀ ਕਿ 'ਹੁਣ ਸਿੱਖਾਂ ਅਤੇ ਅਕਾਲੀਆਂ ਨੂੰ ਸਬਕ ਸਿੱਖ ਲੈਣਾ ਚਾਹੀਦਾ ਹੈ।' ਸਿੱਖਾਂ ਵਿਰੁੱਧ ਬ੍ਰਾਹਮਣੀ ਨਫ਼ਰਤ ਨਾਲ ਨੱਕੋ ਨੱਕ ਭਰੇ ਇਹ ਦਰਿੰਦਗੀ ਦੇ ਪੈਰੋਕਾਰ ਸ਼ਾਇਦ ਉਦੋਂ ਨਹੀਂ ਸੀ ਜਾਣਦੇ ਕਿ ਉਹਨਾਂ ਦੀ ਇਹ ਅਕ੍ਰਿਤਘਣਤਾ ਇੱਕ ਅਜਿਹੇ ਇਤਿਹਾਸ ਦੀ ਰਚਨਾ ਕਰਨ ਜਾ ਰਹੀ ਹੈ, ਜਿਸ ਵਿੱਚੋਂ ਰਹਿੰਦੀ ਦੁਨੀਆਂ ਤਕ ਦੇ ਤਾਨਾਸ਼ਾਹੀ ਸੋਚ ਵਾਲ਼ੇ ਹਾਕਮ ਸਬਕ ਗ੍ਰਹਿਣ ਕਰਦੇ ਰਹਿਣਗੇ।

ਸਿੱਖਾਂ ਦੀ ਕਤਲੇਆਮ ਵਿੱਚ ਸ਼ਰੀਕ ਹਿੰਦੂਸ਼ਾਹੀ ਦੇ ਪੈਰੋਕਾਰ ਇਹ ਵੀ ਨਹੀਂ ਸੀ ਜਾਣਦੇ ਕਿ ਜਿਨ੍ਹਾਂ ਸਿੱਖਾਂ ਨੂੰ  ਇਸ ਮੱਚਦੀ ਹੋਈ ਅੱਗ ਵਿੱਚ ਉਹ ਘਬਰਾਏ ਹੋਏ ਸਮਝ ਕੇ ਆਪਣੀ ਬਹਾਦਰੀ ਤੇ ਖੁਸ਼ ਹੋ ਰਹੇ ਹਨ, ਦਿੱਲੀ ਵਿੱਚ ਘਿਰੇ ਉਹਨਾਂ ਸਿੱਖਾਂ ਅੰਦਰ ਕੋਈ ਮਥਰਾ ਸਿੰਘ ਵੀ ਹੈ, ਪਰਮਜੀਤ ਸਿੰਘ ਭਿਉਰਾ ਵੀ ਹੈ ਤੇ ਕਰਮਜੀਤ ਸਿੰਘ ਸੁਨਾਮ ਵੀ ਹੈ ਜੋ ਕਿ ਇਸ ਅੱਗ ਦੇ ਵਿੱਚੋਂ ਚੰਗਿਆੜੇ ਬਣ ਕੇ ਨਿਕਲਣਗੇ ਅਤੇ ਇਸ ਜਾਬਰ ਹਕੂਮਤ ਦੇ ਤਖ਼ਤ ਹੇਠ ਅੱਗ ਦੇ ਭਾਂਬੜ ਬਾਲ ਦੇਣ ਲਈ ਆਪਣਾ ਵਜੂਦ ਝੋਕ ਦੇਣਗੇ। ਇਤਿਹਾਸ ਇਹ ਗਵਾਹੀ ਦਿੰਦਾ ਰਹੇਗਾ ਕਿ ਇਹਨਾਂ ਚੰਦ ਕੁ ਸੂਰਮਿਆਂ ਦੇ ਆਪਣੇ ਵਜੂਦ ਬੇਸ਼ੱਕ ਕਿੰਨੇ ਵੀ ਕਸ਼ਟਾਂ ਵਿੱਚੋਂ ਲੰਘੇ ਹੋਣ, ਪਰ ਇਹਨਾਂ ਦੇ ਖ਼ਤਰਿਆਂ ਵਿੱਚ ਘਿਰੇ ਵਜੂਦ ਹੀ ਦਿੱਲੀ ਤਖ਼ਤ ਦੇ ਸੁਰੱਖਿਆ ਵਿੱਚ ਘਿਰੇ ਸਮੁੱਚੇ ਵਜੂਦ ਨੂੰ ਕਾਂਬਾ ਛੇੜੀ ਰੱਖਣ ਦੇ ਸਮਰੱਥ ਸਨ।

* * *



# ਸੱਚ ਨੂੰ ਫਾਂਸੀ

ਵੈਸੇ ਤਾਂ ਹਿੰਦ-ਪੰਜਾਬ ਦੀ ਇੱਕ ਨਵੀਂ ਜੰਗ ਦਾ ਆਗਾਜ਼ ਭਾਵੇਂ ਸੰਨ 1978 ਦੀ ਵਿਸਾਖੀ ਨੂੰ ਸਿੱਖਾਂ 'ਤੇ ਚੜ੍ਹ ਕੇ ਆਈ ਇੱਕ ਗੋਲੀਆਂ ਦੀ ਕਾਂਗ ਨਾਲ ਹੀ ਹੋ ਗਿਆ ਸੀ, ਪਰ ਇਸ ਜੰਗ ਨੂੰ ਸਿਖ਼ਰ 'ਤੇ ਪਹੁੰਚਾਇਆ ਆਪਣੇ ਆਪ ਨੂੰ ਹਿੰਦੁਸਤਾਨ ਦੀ ਮਹਾਰਾਣੀ ਸਮਝਣ ਵਾਲ਼ੀ ਹਾਕਮ ਇੰਦਰਾ ਗਾਂਧੀ ਨੇ, ਜਦੋਂ ਉਸ ਨੇ ਸ੍ਰੀ ਦਰਬਾਰ ਸਾਹਿਬ 'ਤੇ ਤੋਪਾਂ ਟੈਂਕਾਂ ਨਾਲ ਲੈਸ ਹਿੰਦੀ ਫ਼ੌਜਾਂ ਦੇ ਕਟਕ ਚਾੜ੍ਹ ਦਿੱਤੇ ਤੇ ਹਜ਼ਾਰਾਂ ਬੇਗੁਨਾਹ ਬਿਰਧ ਬੀਬੀਆਂ ਤੇ ਬੱਚਿਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਹਿੰਦ ਦੀ ਇਹ ਵੱਡੀ ਭਾਜੀ 'ਸਵਾ ਲਾਖ ਦੇ ਏਕ ਲੜਾਊਂ" ਦੀ ਰਵਾਇਤ ਨੂੰ ਨਿਭਾਉਂਦੇ ਹੋਏ ਦੋ ਸਿੱਖ ਨੌਜਵਾਨਾਂ ਸ. ਬੇਅੰਤ ਸਿੰਘ ਤੇ ਸਤਵੰਤ ਸਿੰਘ ਨੇ ਹੀ ਮੋੜ ਦਿੱਤੀ। ਉਹਨਾਂ ਨੇ ਹਿੰਦੁਸਤਾਨ ਦੀ ਸਰਕਾਰ ਵਾਂਗ ਬੇਗੁਨਾਹਾਂ ਦੇ ਲਹੂ ਦੀ ਹੋਲੀ ਨਹੀਂ ਖੇਡੀ, ਸਗੋਂ ਇਸ ਸਾਕੇ ਲਈ ਸਿੱਧੇ ਤੌਰ 'ਤੇ ਜ਼ਿੰਮੇਵਾਰ ਹਿੰਦ ਦੀ ਮਹਾਰਾਣੀ ਨੂੰ ਸੋਧਿਆ। ਇਸ ਦੇ ਜਵਾਬ ਵਿੱਚ ਹਿੰਦੁਸਤਾਨ ਸਰਕਾਰ ਨੇ ਫਿਰ ਬੇਦੋਸ਼ੇ ਸਿੱਖਾਂ, ਬਿਰਧਾਂ, ਬੱਚਿਆਂ ਦੀ ਰੱਤ ਡੋਲ੍ਹੀ ਤੇ ਬੀਬੀਆਂ ਦੀ ਪੱਤ ਰੋਲੀ। ਪਰ ਕਿੰਨੀ ਹੈਰਾਨੀ ਦੀ ਗੱਲ ਹੈ ਕਿ ਕੇਵਲ ਕਸੂਰਵਾਰ ਨੂੰ ਹੀ ਸੋਧਣ ਵਾਲ਼ੇ ਸਿੰਘ 'ਅੱਤਵਾਦੀ' ਕਹਿ ਕੇ ਨਿੰਦੇ ਜਾਣ ਤੇ ਬੇਗੁਨਾਹ ਮਸੂਮਾਂ ਦੀ ਰੱਤ ਡੋਲ੍ਹਣ ਵਾਲ਼ੀ ਹਿੰਦੁਸਤਾਨ ਦੀ ਸਰਕਾਰ ਪੂਰੀ ਦੁਨੀਆਂ ਵਿੱਚ 'ਸੱਤਵਾਦੀ' ਬਣੀ ਰਹੇ। ਬੇਦੋਸ਼ੇ ਸਿੱਖਾਂ ਦੀ ਕਤਲੇਆਮ ਦੇ ਦੋਸ਼ੀ ਹਿੰਦੁਸਤਾਨ ਵਿੱਚ ਵਜ਼ੀਰੀਆਂ ਮਾਣਨ ਅਤੇ ਦੋਸ਼ੀ ਨੂੰ ਸੋਧਣ ਵਾਲ਼ੇ ਸਤਵੰਤ ਸਿੰਘ ਵਰਗੇ ਸੂਰਮੇ ਫਾਂਸੀਆਂ 'ਤੇ ਟੰਗੇ ਜਾਣ, ਤਾਂ ਅੰਦਾਜ਼ਾ ਲਾਉਣਾ ਔਖਾ ਨਹੀਂ ਕਿ ਅੱਤਵਾਦੀ ਹਿੰਦੁਸਤਾਨ ਦੇ ਜ਼ੁਲਮਾਂ ਵਿਰੁੱਧ ਹਥਿਆਰ ਚੁੱਕਣ ਵਾਲ਼ੇ ਸਿੱਖ ਨੌਜਵਾਨ ਹਨ ਜਾਂ ਹਿੰਦੁਸਤਾਨ ਦੀ ਸਰਕਾਰ ਖੁਦ ਅੱਤਵਾਦੀ ਹੈ।

ਇਸ ਹਿੰਦੁਸਤਾਨੀ ਅੱਤਵਾਦ ਦੇ ਮੂੰਹ 'ਤੇ **ਸਤਵੰਤ ਸਿੰਘ** ਕਰਾਰੀ ਚਪੇੜ ਮਾਰਦਾ ਹੈ, ਜਦੋਂ ਉਹ ਫਾਂਸੀ ਚੜ੍ਹਨ ਤੋਂ ਪਹਿਲਾਂ ਸਿੱਖਾਂ ਨੂੰ ਸੁਨੇਹਾ ਦਿੰਦਾ ਹੈ ਕਿ **ਮੇਰੀ ਫਾਂਸੀ ਦੇ ਰੋਸ ਵਿੱਚ ਕਿਸੇ ਬੇਗੁਨਾਹ ਹਿੰਦੂ ਨੂੰ ਕਤਲ ਨਾ ਕੀਤਾ ਜਾਵੇ।** ਅਸੀਂ ਪੇਸ਼ ਕਰ ਰਹੇ ਹਾਂ ਇਸ

ਸੂਰਮੇ ਦੀ ਲਾਸਾਨੀ ਕਹਾਣੀ, ਉਸ ਦੇ ਪਿਤਾ ਬਾਪੂ ਤਰਲੋਕ ਸਿੰਘ ਨਾਲ ਕੀਤੀ ਇੱਕ ਵਿਸ਼ੇਸ਼ ਗੱਲਬਾਤ ਰਾਹੀਂ:

**ਸਵਾਲ: ਸਭ ਤੋਂ ਪਹਿਲਾਂ ਸਤਵੰਤ ਸਿੰਘ ਦੇ ਸੁਭਾਅ ਬਾਰੇ ਕੁਝ ਦੱਸੋ।**

ਜਵਾਬ: ਹੈ ਤਾਂ ਉਹ ਬੜੇ ਸਾਊ ਸੁਭਾਅ ਦਾ ਸੀ ਤੇ ਮਾੜਿਆਂ ਦੀ ਮਦਦ ਕਰਨ ਦਾ ਜਜ਼ਬਾ ਉਹਦੇ 'ਚ ਬਚਪਨ ਤੋਂ ਹੀ ਸੀ, ਪਰ ਅਣਖੀਲਾ ਬੜਾ ਸੀ, ਸਕੂਲ 'ਚ ਕਈ ਵਾਰ ਲੜਨ ਕਰ ਕੇ ਹੀ ਉਸ ਨੂੰ ਦੋ ਤਿੰਨ ਵਾਰ ਸਕੂਲ ਵੀ ਬਦਲਣੇ ਪਏ ਸੀ।

**ਸਵਾਲ: ਸਤਵੰਤ ਸਿੰਘ ਦੀ ਪੜ੍ਹਾਈ ਕਿੰਨੀ ਤੇ ਕਿਥੇ-ਕਿਥੇ ਹੋਈ ਸੀ?**

ਜਵਾਬ: ਮੁੱਢਲੀ ਪੜ੍ਹਾਈ ਸ਼ਾਹਪੁਰ ਗੁਰਾਇਆਂ, ਗਿਆਰ੍ਹਵੀਂ ਓਹਨੇ ਡੇਰਾ ਬਾਬਾ ਨਾਨਕ ਕੀਤੀ ਤੇ ਬਾਰ੍ਹਵੀਂ ਭੋਪਾਲ ਤੋਂ ਕੀਤੀ ਸੀ, ਇਸ ਤੋਂ ਇਲਾਵਾ ਉਸ ਨੂੰ ਇੰਗਲਿਸ਼ ਪੜ੍ਹਨ ਦੀ ਬਹੁਤ ਰੁਚੀ ਸੀ ਤੇ ਇਸ ਲਈ ਉਸ ਨੇ ਕਈ ਕਿਤਾਬਾਂ ਲਿਆਂਦੀਆਂ ਹੋਈਆਂ ਸੀ। ਇਸ ਤੋਂ ਬਾਅਦ ਤਾਂ ਉਸ ਨੇ ਪੁਲੀਸ 'ਚ ਭਰਤੀ ਹੋਣ ਤੋਂ ਬਾਅਦ ਵੀ ਸ਼ਾਇਦ ਕੁਝ ਪੇਪਰ ਦਿੱਤੇ ਸੀ..।

**ਸਵਾਲ: ਉਸ ਦਾ ਦਿੱਲੀ ਪੁਲੀਸ ਵਿੱਚ ਭਰਤੀ ਹੋਣ ਦਾ ਸਬੱਬ ਕਿਵੇਂ ਬਣਿਆ?**

ਜਵਾਬ: ਇਹ ਤਾਂ ਜੀ ਅਕਾਲ ਪੁਰਖ ਨੇ ਹੀ ਸਬੱਬ ਬਣਾਉਣਾ ਸੀ, ਅਸਲ ਵਿੱਚ ਅਖ਼ਬਾਰ ਵਿੱਚ ਪੁਲੀਸ 'ਚ ਭਰਤੀ ਲਈ ਇਸ਼ਤਿਹਾਰ ਛਪਿਆ ਸੀ। ਪਹਿਲਾਂ ਇੱਕ ਵਾਰ ਭਰਤੀ ਹੋਣ ਗਏ ਸੀ, ਨਹੀਂ ਹੋ ਸਕੇ। ਹੁਣ ਸਤਵੰਤ ਨੇ ਵਾਲ ਕਟਵਾ ਲਏ। ਇਸ ਦਾ ਇੱਕ ਦੋਸਤ ਸੀ ਬਲਜੀਤ ਸਿੰਘ, ਇਹਨਾਂ ਦੋਹਾਂ ਸਲਾਹ ਕੀਤੀ ਤੇ ਭਰਤੀ ਹੋਣ ਲਈ ਬਰੇਲੀ ਚਲੇ ਗਏ। ਬਲਜੀਤ ਸਿੰਘ ਦੀ ਤਾਂ ਸਗੋਂ ਸਿਫ਼ਾਰਸ਼ ਵੀ ਸੀ, ਪਰ ਅਕਾਲ ਪੁਰਖ ਨੇ ਬਿਧ ਬਣਾਉਣੀ ਸੀ ਕਿ ਉਹ ਸਰੀਰਕ ਟੈਸਟ 'ਚੋਂ ਪਾਸ ਨਾ ਹੋ ਸਕਿਆ...ਸਤਵੰਤ ਸਰੀਰ ਪੱਖੋਂ ਤਕੜਾ ਸੀ, ਮੱਝ ਚੋਂਦਾ-ਚੋਂਦਾ ਦੋ ਥਣ ਚੋਅ ਕੇ ਆਪਣੀ ਮਾਂ ਨੂੰ ਕਹਿੰਦਾ ਹੁੰਦਾ ਸੀ ਕਿ 'ਤੁਹਾਡਾ ਸਾਰਿਆਂ ਦਾ ਏਨੇ ਨਾਲ ਕੰਮ ਚੱਲ ਜਾਣੈ, ਬਾਕੀ ਮੇਰਾ ਈ ਐ', ਤੇ ਇਊਂ ਹੀ ਦੁੱਧ ਚੁੰਘ ਜਾਣਾ, ਘਿਉ ਖੁੱਲ੍ਹਾ ਖਾਣਾ, ਖੇਡਾਂ ਵਿੱਚ ਵੀ ਉਹਦੀ ਕਾਫ਼ੀ ਰੁਚੀ ਸੀ...(ਹੁਣ ਓਹਦੇ ਸਿਰ 'ਤੇ ਪੱਗ ਵੀ ਨਹੀਂ ਸੀ, ਜੋ ਹਿੰਦੁਸਤਾਨੀਆਂ ਲਈ ਹਊਆ ਹੈ) ਇਸ ਲਈ ਉਹ ਭਰਤੀ 'ਚ ਚੁਣਿਆ ਗਿਆ।

**ਸਵਾਲ: ਸਤਵੰਤ ਸਿੰਘ ਨੂੰ ਆਪਣੇ ਘਰ 'ਚੋਂ ਸਿੱਖੀ ਬਾਰੇ ਮਾਹੌਲ ਵੀ ਮਿਲਿਆ ਸੀ ਜਾਂ ਨਹੀਂ?**

ਜਵਾਬ: ਉਹਦਾ ਦਾਦਾ ਤੇ ਦਾਦੀ ਅੰਮ੍ਰਿਤਧਾਰੀ ਸੀ, ਦਾਦੀ ਤਾਂ ਪਿਆਰ ਨਾਲ ਉਸ ਨੂੰ 'ਸਤਿਨਾਮ ਜੀ' ਕਹਿੰਦੀ ਸੀ; ਘਰ ਓਹਨੂੰ ਸੱਤਾ ਕਹਿ ਕੇ ਸੱਦਿਆ ਜਾਂਦਾ ਸੀ, ਸਤਵੰਤ



ਸਿੰਘ ਨਾਂ ਤਾਂ ਓਹਦਾ ਡੇਰਾ ਬਾਬਾ ਨਾਨਕ ਸਕੂਲ ਦੇ ਹੈੱਡਮਾਸਟਰ ਨੇ ਪਤਾ ਨਹੀਂ ਦਾਖ਼ਲਾ ਫ਼ਾਰਮ ਵਿੱਚ ਕਿਵੇਂ ਗ਼ਲਤੀ ਨਾਲ ਭਰ ਦਿੱਤਾ, ਪਰ ਬੇਅੰਤ ਸਿੰਘ ਤੇ ਸਤਵੰਤ ਸਿੰਘ ਦੇ ਮਿਲਦੇ-ਜੁਲਦੇ ਨਾਂਵਾਂ ਦੀ ਜੋੜੀ ਬਣਨੀ ਸੀ, ਸ਼ਾਇਦ ਤਾਂ ਹੀ ਉਹਦਾ ਨਾਂ ਵੀ ਸਤਨਾਮ ਸਿੰਘ ਤੋਂ ਸਤਵੰਤ ਸਿੰਘ ਹੋ ਗਿਆ...ਵੈਸੇ ਸਿੱਖੀ ਬਾਰੇ ਇਸ ਤੋਂ ਵਧੇਰੇ ਹੋਰ ਕੋਈ ਮਾਹੌਲ ਨਹੀਂ ਸੀ।

**ਸਵਾਲ: ਸ੍ਰੀ ਦਰਬਾਰ ਸਾਹਿਬ 'ਤੇ ਹਮਲੇ ਵੇਲੇ ਤੁਹਾਡੇ ਪਿੰਡ ਦੇ ਅਨੁਭਵ ਕਿਹੋ ਜਿਹੇ ਸੀ?**

ਜਵਾਬ: ਵੇਖੋ ਜੀ ਉਹ ਸਮਾਂ ਬਿਆਨ ਨਹੀਂ ਕੀਤਾ ਜਾ ਸਕਦਾ, ਸਿੱਖ ਤਾਂ ਐਂ ਮਹਿਸੂਸ ਕਰਦੇ ਸੀ ਕਿ ਜਿਵੇਂ ਦੁਸ਼ਮਣ ਕਿਸੇ ਪੂਰੇ ਪਰਿਵਾਰ ਦੇ ਹੱਥ ਬੰਨ੍ਹ ਕੇ ਉਸ ਦੀ ਇੱਜ਼ਤ ਨਾਲ ਖੇਡਣ ਡਹੇ ਆ, ਬੜਾ ਰੋਸ ਫੈਲਿਆ ਸੀ ਪਿੰਡਾਂ 'ਚ, ਜਿਸ ਨੂੰ ਉਹ ਸ਼ਾਇਦ ਫ਼ੌਜ ਰਾਹੀਂ ਹੀ ਦਬਾਅ ਦੇਣਾ ਚਾਹੁੰਦੇ ਸੀ...ਵੱਡਾ ਕਾਕਾ ਫ਼ੌਜ 'ਚ ਸੀ ਤੇ ਹੈ ਵੀ ਰਾਮਗੜ੍ਹ 'ਚ, ਜਿੱਥੋਂ ਧਰਮੀ ਫ਼ੌਜੀ ਪੰਜਾਬ ਵੱਲ ਵਹੀਰਾਂ ਘੱਤ ਤੁਰੇ ਸੀ। ਇਹ ਕੁਦਰਤੀ ਹੀ ਉਦੋਂ ਉਥੇ ਹੈ ਨਹੀਂ ਸੀ, ਕਿਤੇ ਗਿਆ ਹੋਇਆ ਸੀ ਨਹੀਂ ਤਾਂ ਇਹਨੇ ਵੀ ਨਾਲ ਹੀ ਤੁਰਨਾ ਸੀ।

**ਸਵਾਲ: ਸ੍ਰੀ ਦਰਬਾਰ ਸਾਹਿਬ 'ਤੇ ਹਮਲੇ ਪਿੱਛੋਂ ਜਦੋਂ ਸਤਵੰਤ ਸਿੰਘ ਛੁੱਟੀ ਲੈ ਕੇ ਪਿੰਡ ਆਇਆ, ਉਦੋਂ ਤੁਹਾਡੇ ਪਰਿਵਾਰ ਦਾ ਕੋਈ ਮੈਂਬਰ ਉਸ ਦੀ ਮਾਨਸਿਕਤਾ ਦਾ ਅੰਦਾਜ਼ਾ ਲਾ ਸਕਿਆ?**

ਜਵਾਬ: ਕਈ ਗੱਲਾਂ ਸਹਿਜ ਸੁਭਾਅ ਉਸ ਨੇ ਐਸੀਆਂ ਕੀਤੀਆਂ ਜ਼ਰੂਰ ਸੀ, ਜਿਨ੍ਹਾਂ ਦਾ ਮਤਲਬ ਸਾਨੂੰ ਉਸ ਦੇ 'ਕਾਰਾ' ਕਰ ਦੇਣ ਤੋਂ ਬਾਅਦ ਹੀ ਸਮਝ 'ਚ ਆਇਆ; ਪਹਿਲਾਂ ਸਪਸ਼ਟ ਗੱਲ ਤਾਂ ਉਹਨੇ ਕਿਸੇ ਨਾਲ ਨਹੀਂ ਸੀ ਕੀਤੀ। ਵੱਡੇ ਕਾਕੇ ਨੇ ਜਦੋਂ ਦੱਸਿਆ ਕਿ ਕਾਂਗਰਸੀ ਮੈਨੂੰ ਦਰਬਾਰ ਸਾਹਿਬ ਦੀ (ਹਮਲੇ ਤੋਂ ਬਾਅਦ) ਪ੍ਰਕਰਮਾ ਕਰਵਾ ਕੇ ਲਿਆਏ ਆ, ਤਾਂ ਉਹਨੇ ਕਿਹਾ, 'ਤੂੰ ਕਿਵੇਂ ਪ੍ਰਕਰਮਾ ਕਰ ਲਈ, ਮੈਥੋਂ ਤਾਂ ਹੋਈ ਨਹੀਂ।' ਭੈਣਾਂ ਨੂੰ ਪੱਕੀ ਕਰਦਾ ਰਿਹਾ ਸੀ ਕਿ 'ਪਹਿਲੀ (ਨਵੰਬਰ) ਤੋਂ ਪਹਿਲਾਂ-ਪਹਿਲਾਂ ਤੁਸੀਂ ਭੂਆ ਦੇ ਘਰ ਚਲੀਆਂ ਜਾਇਓ..' ਉਹ ਪੁੱਛਦੀਆਂ ਰਹੀਆਂ ਕਿ ਕਿਉਂ? ਤਾਂ ਕਹਿੰਦਾ ਅਖੇ 'ਮਿਲਣ-ਗਿਲਣ ਜਾਣਾ ਚਾਹੀਦੈ...' ਉਹ ਵੀ ਅਸੀਂ ਬਾਅਦ 'ਚ ਸਮਝੇ ਕਿ ਉਹ ਸੋਚਦਾ ਹੋਣੈ ਕਿ 'ਕੰਮ' ਹੋ ਜਾਣ ਤੋਂ ਬਾਅਦ ਘਰ ਪੁਲਸ ਆਉਣੀ ਆ ਤੇ ਉਦੋਂ ਭੈਣਾਂ ਘਰ ਵਿੱਚ ਨਾ ਹੋਣ...,..ਦੋਸਤਾਂ ਨੂੰ ਕਹਿੰਦਾ ਰਿਹਾ ਕਿ 'ਇੰਦਰਾ ਨੂੰ ਕਿਸੇ ਨਾ ਕਿਸੇ ਨੇ ਮਾਰ ਦੇਣੈ ਤੇ ਫਿਰ ਸਿੱਖ ਮੁੰਡਿਆਂ ਦੀ ਪੁੱਛ-ਗਿੱਛ ਹੋਣੀ ਐ, ਤੁਸੀਂ ਬਚ ਕੇ ਰਿਹੋ....' ਉਹ ਸਾਰੇ ਰਿਸ਼ਤੇਦਾਰਾਂ ਨੂੰ ਵੀ ਮਿਲ ਕੇ ਜਾਣਾ ਚਾਹੁੰਦਾ ਸੀ..ਇੱਕ ਰਾਤ ਘਰ ਰਿਹਾ ਤੇ ਛੋਟੇ ਭਰਾ (ਸਰਵਣ ਸਿੰਘ ਜਿਸ ਦੀ ਉਮਰ ਉਦੋਂ ਬਾਰ੍ਹਾਂ ਸਾਲ ਦੀ ਸੀ) ਨੂੰ ਆਪਣੀਆਂ ਸਾਰੀਆਂ ਜ਼ੀਨ ਦੀਆਂ ਪੈਂਟਾਂ ਦੇ ਦਿੱਤੀਆਂ। ਕਹਿੰਦਾ ਇਹਨਾਂ ਨੂੰ ਠੀਕ (ਆਪਣੇ ਮੇਚੇ ਦੀਆਂ) ਕਰਵਾ

ਲਈਆਂ। ਉਨ੍ਹੇ ਅੱਗੋਂ ਪੁੱਛਿਆ ਤੁਹਾਨੂੰ ਨਹੀਂ ਚਾਹੀਦੀਆਂ? ਤਾਂ ਕਹਿੰਦਾ 'ਮੇਰੇ ਕੋਲ ਹੋਰ ਵਾਧੂ ਹੈਗੀਆਂ ਨੇ...' ਫਿਰ ਨਾਲ ਦੇ ਗੁਆਂਢੀ ਤੋਂ ਮੈਨੂੰ ਇਹ ਸਿਫ਼ਾਰਸ਼ ਵੀ ਪੁਆਈ ਕਿ ਬਾਪੂ ਨੂੰ ਆਖ ਜੀਹਦੇ ਨਾਲ ਮੇਰੀ ਮੰਗਣੀ ਹੋਈ ਆ, ਉਹਨੂੰ ਇੱਕ ਵਾਰ ਮਿਲ ਲੈਣ ਦੇਵੇ..ਪਹਿਲਾਂ ਤਾਂ ਮੈਂ ਨਾਂਹ ਨੁਕਰ ਕੀਤੀ, ਪਰ ਫੇਰ ਮੈਂ ਮੰਨ ਗਿਆ...।

(ਕੋਲ ਬੈਠਾ ਸਤਵੰਤ ਸਿੰਘ ਦਾ ਭਰਾ ਸਾਨੂੰ ਕਹਿਣ ਲੱਗਾ ਕਿ ਉਹਦੇ ਦਿਲ 'ਚ ਸ਼ਾਇਦ ਵਲਵਲੇ ਸੀ ਕਿ ਜੀਹਦੇ ਨਾਲ ਮੇਰੀ ਮੰਗਣੀ ਹੋਈ ਆ, ਉਹਨੂੰ ਆਖਰੀ ਵਾਰ ਹੀ ਸਹੀ, ਇੱਕ ਵਾਰ ਜ਼ਰੂਰ ਮਿਲ ਲਵਾਂ)

*ਬਾਪੂ ਤਰਲੋਕ ਸਿੰਘ ਨੇ ਗੱਲ ਜਾਰੀ ਰੱਖੀ:*

...ਫਿਰ ਇੱਕ ਰਾਤ ਸਹੁਰਿਆਂ ਦੇ ਰਿਹਾ...ਨਾਲ ਉਹਦਾ ਇੱਕ ਦੋਸਤ ਗਿਆ ਸੀ; ਉਥੋਂ ਉਹ ਚਾਚਿਆਂ ਕੋਲ ਧਰਮਕੋਟ ਚਲਿਆ ਗਿਆ....ਦਾਦੀ ਨੇ ਉਥੋਂ ਕੁਦਰਤੀ (ਪੁਰਾਣੇ ਵਿਸ਼ਵਾਸਾਂ ਮੁਤਾਬਿਕ) ਕਈ ਤਰ੍ਹਾਂ ਦੇ ਸ਼ਗਨ ਕਰ ਕੇ ਘਰੋਂ ਤੋਰਿਆ। ਉਥੋਂ ਉਹ ਰਾਤ ਨੂੰ ਈ ਕੋਈ ਟਰੱਕ ਲੱਭਦਾ ਰਿਹਾ ਕਿ ਮੈਂ ਅੰਮ੍ਰਿਤਸਰ ਜ਼ਰੂਰੀ ਕਿਸੇ ਕੰਮ ਜਾਣੈ, ਪਰ ਟਰੱਕ ਨਹੀਂ ਮਿਲਿਆ...ਫਿਰ ਅਗਲੇ ਦਿਨ ਉਹ ਅੰਮ੍ਰਿਤਸਰ ਚਲਿਆ ਗਿਆ।

**ਸਵਾਲ: ਤੁਹਾਨੂੰ ਇੰਦਰਾ ਗਾਂਧੀ ਦੇ ਕਤਲ ਦੀ ਖ਼ਬਰ ਕਦੋਂ ਮਿਲੀ ਤੇ ਕਦੋਂ ਪਤਾ ਲੱਗਾ ਕਿ ਇਸ ਕਾਰਨਾਮੇ ਵਿੱਚ ਸਤਵੰਤ ਸਿੰਘ ਦਾ ਹੀ ਹੱਥ ਹੈ?**

ਜਵਾਬ: ਮੈਂ ਲਾਗਲੇ ਪਿੰਡ ਹਰੂਆ ਵਿੱਚ ਟਰੈਕਟਰ ਵਾਹੁੰਦਾ ਸੀ; ਮੈਂ ਘਰ ਆਉਣ ਲੱਗਾ ਸੀ, ਪਰ ਉਹ ਭਾਈਬੰਦ ਕਹਿੰਦਾ ਯਾਰ ਥੋੜ੍ਹਾ ਹੋਰ ਵਾਹ ਦੇਹ....ਮੈਂ ਵੀ ਲੱਗਾ ਰਿਹਾ.... (31 ਅਕਤੂਬਰ ਨੂੰ) ਦੁਪਹਿਰੇ ਡੇਢ ਕੁ ਵਜੇ ਉਥੇ ਜ਼ਨਾਨੀਆਂ 'ਕੱਠੀਆਂ ਹੋ ਕੇ ਗੱਲਾਂ ਕਰਨ ਡਹੀਆਂ ਸੀ, ਮੈਂ ਪੁੱਛਿਆ ਤੇ ਕਹਿੰਦੀਆਂ 'ਸੁਣਿਐ ਕਿ ਇੰਦਰਾ ਗਾਂਧੀ ਮਾਰ ਦਿੱਤੀ ਐ...' ਮੇਰਾ ਧਿਆਨ ਸਤਵੰਤ ਵੱਲ ਚਲਾ ਗਿਆ....ਥੋੜ੍ਹੇ ਚਿਰ 'ਚ ਹੀ ਪਿੰਡ 'ਚ ਭੰਗੜੇ ਪੈਣ ਲੱਗ ਪਏ; ਮੇਰੇ ਕਈ ਜਾਣੂ ਹੱਥ 'ਚ ਬੋਤਲਾਂ ਫੜ੍ਹੀ ਨੱਚਦੇ ਆਉਂਦੇ ਮੈਨੂੰ ਮਿਲੇ... ਉਹਨਾਂ ਨੇ ਵੀ ਮੈਨੂੰ ਇਹੀ ਖਬਰ ਸੁਣਾਈ ਤੇ ਮੈਨੂੰ ਵੀ ਪਿਆ 'ਤੀ...ਮੈਂ ਰਾਤ ਨੂੰ ਘਰ ਆਇਆ ਤਾਂ ਸਤਵੰਤ ਦੀ ਮਾਂ ਕਹਿੰਦੀ, 'ਤੂੰ ਖੇਤਾਂ ਲਈ ਬੀਅ ਲਿਆਉਣਾ ਸੀ ਤੇ ਸ਼ਰਾਬ ਪੀ ਕੇ ਆ ਗਿਐਂ...' ਮੈਂ ਕਿਹਾ 'ਤੁਸੀਂ ਖ਼ਬਰਾਂ ਨਹੀਂ ਸੁਣੀਆਂ?' ਪਰ ਸਾਨੂੰ ਖ਼ਬਰ ਦਾ ਪੂਰਾ ਵੇਰਵਾ ਕਿਤੋਂ ਵੀ ਪਤਾ ਨਾ ਲੱਗਾ, ਰਾਤ ਬਿਨਾਂ ਕਿਸੇ ਖ਼ਤਰੇ ਦੇ ਲੰਘ ਗਈ। ਬਾਅਦ 'ਚ ਪਤਾ ਲੱਗਾ ਕਿ ਪੁਲਸ ਵਾਲੇ ਲਾਗਲੇ ਪਿੰਡ ਅਠਵਾਲ 'ਚੋਂ ਲੋਕਾਂ ਨੂੰ ਪੁੱਛਦੇ ਰਹੇ ਸੀ ਕਿ ਇੱਥੇ ਤਰਲੋਕ ਸਿੰਘ ਕੌਣ ਆ, ਜੀਹਦਾ ਮੁੰਡਾ ਦਿੱਲੀ ਪੁਲਸ 'ਚ ਐ..। ਅਗਲੇ ਦਿਨ ਧਰਮਕੋਟ ਤੋਂ ਛੋਟਾ ਭਰਾ ਤੇ ਆੜ੍ਹਤੀ ਆਏ....ਉਹਨਾਂ ਦੱਸਿਆ ਕਿ **ਸਤਵੰਤ ਨੇ ਇੰਦਰਾ ਨੂੰ ਕਤਲ ਕਰ ਦਿੱਤੈ**....ਫਿਰ ਅਸੀਂ ਰੇਡੀਓ ਤੋਂ ਖ਼ਬਰਾਂ ਸੁਣੀਆਂ ਤੇ ਖ਼ਬਰ ਦੀ ਪੁਸ਼ਟੀ ਹੋ ਗਈ।



## ਪੰਜਾਬੀ ਸੂਬੇ ਦੀ ਮੰਗ ਕਰਦੇ ਸਿੱਖਾਂ ਉੱਪਰ ਹਿੰਦੁਸਤਾਨੀ ਕਹਿਰ







ਸੰਨ 1960, ਕਰਨਾਲ : ਪੰਜਾਬੀ ਸੂਬੇ ਦੀ ਹੱਕੀ ਮੰਗ ਨੂੰ ਕੁਚਲਣ ਲਈ ਹਿੰਦੁਸਤਾਨੀ ਕਰੋਪੀ
ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਹਰੇ ਲਾਉਣ ਵਾਲ਼ੇ ਸਕੂਲੀ ਵਿਦਿਆਰਥੀਆਂ ਦੀ ਕੁੱਟ-ਮਾਰ
10 ਸਾਲ ਦੇ ਕਾਕਾ ਇੰਦਰਜੀਤ ਸਿੰਘ ਨੂੰ ਹਿੰਦੁਸਤਾਨੀ ਪੁਲੀਸ ਨੇ ਖੂਹ 'ਚ ਸੁੱਟ ਕੇ ਸ਼ਹੀਦ ਕਰ ਦਿੱਤਾ

## ਦੰਭੀ ਗੁਰੂਆਂ ਦੇ ਰੂਪ ਵਿੱਚ ਹੋਏ ਗੁੱਝੇ ਹਿੰਦੁਸਤਾਨੀ ਹਮਲੇ ਨੂੰ ਛਾਤੀਆਂ ਵਿੱਚ ਗੋਲ਼ੀਆਂ ਖਾ ਕੇ ਠੱਲ੍ਹਣ ਵਾਲ਼ੇ ਸੂਰਮੇ















ਹਿੰਦੁਸਤਾਨੀ ਬੁਰਛਾਗਰਦੀ ਵਿਰੁੱਧ ਠੋਸ ਖ਼ਾਲਸਈ ਸੰਘਰਸ਼ ਵਿੱਢਣ ਵਾਲ਼ਾ

# ਅਣਖੀਲਾ ਜਰਨੈਲ





## ਸੰਤ ਜਰਨੈਲ ਸਿੰਘ ਖ਼ਾਲਸਾ

ਹਿੰਦੁਸਤਾਨੀ ਗੋਲ਼ਾਬਾਰੀ ਨਾਲ਼ ਢੱਠਾ

# ਸ੍ਰੀ ਅਕਾਲ ਤਖ਼ਤ ਸਾਹਿਬ



ਐ ਹਿੰਦ ਦੇ ਹੁਕਮਰਾਨੋ! ਗੱਲ ਸੁਣ ਲਵੋ ਖੜ੍ਹ ਕੇ; ਹਰਿਮੰਦਰ ਵਿੱਚ ਵੱਜੀ ਗੋਲੀ, ਹਰ ਇੱਕ ਸਿੱਖ ਦੇ ਸੀਨੇ ਰੜਕੇ।
ਅਸੀਂ ਤੁਹਾਡੇ ਮੰਦਰਾਂ ਖ਼ਾਤਰ, ਆਪਣਾ ਲਹੂ ਵਹਾਇਆ; ਅਕ੍ਰਿਤਘਣੋਂ ਤੁਸੀਂ ਸਾਡਾ ਮੱਕਾ ਤੋਪਾਂ ਨਾਲ਼ ਉਡਾਇਆ!





ਜ਼ਾਲਮ ਦੀਆਂ ਅਜੇ ਵੀ ਓਹੋ ਹੀ ਆਦਤਾਂ ਨੇ; ਤਾਂ ਹੀ ਤਾਂ ਪੇਸ਼ ਸਾਡੇ ਅੱਜ ਵੀ ਸ਼ਹਾਦਤਾਂ ਨੇ।
ਸਾਡੇ ਲਹੂ 'ਚ ਰੰਗੀਆਂ ਹੋਈਆਂ ਨੇ ਅੱਜ ਵੀ ਰਾਹਾਂ; ਸਾਨੂੰ ਬੁਲਾਉਂਦੀਆਂ ਨੇ ਰਹਿ-ਰਹਿ ਕੇ ਕਤਲਗਾਹਾਂ।
ਬੇਸ਼ੱਕ ਜਬਰ-ਜ਼ੁਲਮ ਦੇ ਹਾਲੇ ਵੀ ਕਾਫ਼ਲੇ ਨੇ, ਸਿਰ ਨੂੰ ਤਲੀ 'ਤੇ ਧਰ ਕੇ ਤੁਰਨਾ ਹੈ ਖ਼ਾਲਸੇ ਨੇ
ਰੁਕਿਆ ਹੈ ਨਾ ਰੁਕੇਗਾ, ਸਿੱਖੀ ਦਾ ਕਾਰਵਾਂ ਹੈ......ਸਿੱਖੀ ਦੀ ਦਾਸਤਾਂ ਹੈ......। (ਮਸਰੂਰ)





# ਨਵੰਬਰ 1984 ਦਾ ਸਾਕਾ

## ਹਿੰਦੁਸਤਾਨੀ ਸੜਕਾਂ ਉੱਪਰ ਸੜਦੇ ਤੇ ਰੁਲ਼ਦੇ ਸਿੱਖ













## ਦਿੱਲੀ ਤਖ਼ਤ ਦੇ ਕਿੰਗਰੇ ਢਾਹੁਣ ਵਾਲ਼ੇ ਸੂਰਮੇ


ਅਮਰ ਸ਼ਹੀਦ ਭਾਈ ਬੇਅੰਤ ਸਿੰਘ


ਅਮਰ ਸ਼ਹੀਦ ਭਾਈ ਸਤਵੰਤ ਸਿੰਘ


ਅਮਰ ਸ਼ਹੀਦ ਭਾਈ ਕੇਹਰ ਸਿੰਘ


ਪਿੰਡ ਅਗਵਾਨ ਵਿਖੇ ਭਾਈ ਸਤਵੰਤ ਸਿੰਘ ਦੀ ਯਾਦ ਵਿੱਚ ਉਸਰਿਆ ਗੁਰਦੁਆਰਾ


ਸ਼ਹੀਦ ਭਾਈ ਸਤਵੰਤ ਸਿੰਘ ਦੀਆਂ ਆਖ਼ਰੀ ਨਿਸ਼ਾਨੀਆਂ ਦਿਖਾਉਂਦੀ ਮਾਤਾ ਪਿਆਰ ਕੌਰ


ਤਿਆਗ ਦੀ ਮੂਰਤ ਬੀਬੀ ਸੁਰਿੰਦਰ ਕੌਰ


[illegible]


ਜਦੋਂ ਬੀਬੀ ਸੁਰਿੰਦਰ ਕੌਰ ਨੇ ਭਾਈ ਸਤਵੰਤ ਸਿੰਘ ਦੀ ਫੋਟੋ ਨਾਲ ਲਾਂਵਾਂ ਲਈਆਂ

ਫਿਰ ਮੈਂ ਆੜ੍ਹਤੀ ਨੂੰ ਕਿਹਾ ਕਿ 'ਸਾਡੇ ਕੋਲ਼ ਤਾਂ ਪੈਸਾ ਵੀ ਕੋਈ ਨ੍ਹੀਂ, ਦਸ-ਵੀਹ ਹਜ਼ਾਰ ਰੁਪਈਆ ਤਾਂ ਦੇਹ...।' ਉਹ ਕਹਿੰਦਾ 'ਮੇਰੇ ਕੋਲ਼ ਇਸ ਵੇਲੇ ਦਸ ਹਜ਼ਾਰ ਰੁਪਈਆ ਐ, ਇਹੀ ਲੈ-ਲ਼ੈ..'....ਉਹ ਮੈਂ ਲੈ ਕੇ ਰੱਖ ਲਿਆ....ਉਹ ਮੈਨੂੰ ਏਨਾ ਕਹਿ ਕੇ ਚਲੇ ਗਏ ਕਿ ਘਰ ਦੇ ਬਾਕੀ ਸਾਰੇ ਜੀਅ ਆਸੇ-ਪਾਸੇ ਕਰ ਦੇਹ ਤੇ ਤੂੰ ਆਪ ਘਰ ਹੀ ਰਹੀਂ....ਉਹ ਅਜੇ ਘਰੋਂ ਨਿਕਲ਼ ਕੇ ਥੋੜ੍ਹੀ ਦੂਰ ਹੀ ਗਏ ਸੀ ਕਿ ਪੁਲਸ ਉਹਨਾਂ ਨੂੰ ਰਾਹ 'ਚ ਹੀ ਮਿਲ਼ ਪਈ....ਮੈਂ ਵੀ ਦੂਰੋਂ ਪੁਲਸ ਦੀਆਂ ਗੱਡੀਆਂ ਆਉਂਦੀਆਂ ਵੇਖ ਲਈਆਂ ਤੇ ਕੁੜੀਆਂ-ਮੁੰਡੇ ਗਵਾਂਢੀਆਂ ਦੇ ਘਰ ਕੰਧਾਂ ਟਪਾ ਕੇ ਘੱਲ 'ਤੇ...ਏਨੇ ਨੂੰ ਦਗੜ-ਦਗੜ ਕਰਦੀ ਪੁਲਸ ਵਿਹੜੇ 'ਚ ਆ ਵੜੀ..ਮੈਨੂੰ ਫੜ ਲਿਆ..ਘਰ ਦੀ ਤਲਾਸ਼ੀ ਲਈ....ਡੀ.ਐਸ.ਪੀ. ਮੈਨੂੰ ਪੁੱਛੀ ਜਾਵੇ ਕਿ 'ਉਹ ਡਾਲਰ ਕਿਥੇ ਨੇ, ਜਿਹੜੇ ਸਤਵੰਤ ਸਿੰਘ ਤੈਨੂੰ ਦੇ ਕੇ ਗਿਆ ਸ਼ੀ?' ਮੈਂ ਕਿਹਾ 'ਕਿਹੜੇ ਡਾਲਰਾਂ ਦੀ ਗੱਲ ਕਰਦੇ ਓ? ਤੁਸੀਂ ਤਲਾਸ਼ੀ ਲੈ ਲਓ।' ਉਹ ਤਲਾਸ਼ੀ ਲੈਂਦੇ ਰਹੇ...ਵਿੱਚੋਂ-ਵਿੱਚੋਂ ਕਈ ਸਿੱਖ ਅਫ਼ਸਰਾਂ ਨੇ ਮੇਰੇ ਕੋਲ਼ ਦੱਬੀ ਜ਼ੁਬਾਨ 'ਚ ਆ ਕੇ ਕਿਹਾ 'ਬਾਬਾ ਘਬਰਾਈਂ ਨਾ...ਤੇਰੇ ਪੁੱਤ ਨੇ ਬੜਾ ਵਧੀਆ ਕੰਮ ਕੀਤੈ...।' ਅਕਾਲ ਪੁਰਖ ਦੀ ਬਖ਼ਸ਼ਿਸ਼ ਸੀ ਕਿ ਜਿਹੜਾ ਦਸ ਹਜ਼ਾਰ ਰੁਪਈਆ ਮੈਂ ਆੜਤੀ ਤੋਂ ਲਿਆ ਸੀ, ਉਹ ਪੈਂਟ ਦੇ ਵਿਚਕਾਰ ਹੀ ਪਿਆ ਰਿਹਾ ਤੇ ਪੁਲਸ ਵਾਲ਼ਿਆਂ ਦੀ ਨਿਗ੍ਹਾ 'ਚ ਈ ਨਹੀਂ ਆਇਆ, ਨਹੀਂ ਤਾਂ ਉਹਨਾਂ ਨੇ ਕਹਾਣੀ ਬਣਾ ਦੇਣੀ ਸੀ ਕਿ ਵੇਖੋ ਜੀ ਪੈਸੇ ਲੈ ਕੇ ਸਤਵੰਤ ਸਿੰਘ ਨੇ ਇਹ ਕੰਮ ਕੀਤਾ ਸੀ..। ਫਿਰ ਘਰ ਨੂੰ ਸੀਲ ਕਰ ਕੇ ਮੈਨੂੰ ਠਾਣੇ ਲੈ ਗਏ..ਉਥੇ ਘੋਟਣਾ ਲਾਉਣ ਲਈ ਮੈਨੂੰ ਫੜ ਕੇ ਸੁੱਟਣ ਲੱਗੇ..ਪਰ ਉਦੋਂ ਮੇਰੇ 'ਚ ਤਾਕਤ ਸੀ, ਮੈਂ ਕਾਬੂ ਨਾ ਆਇਆ..ਮੈਂ ਕਿਹਾ, 'ਓਏ ਸਿੱਧੀ ਤਰ੍ਹਾਂ ਗੱਲ ਕਰੋ, ਗੱਲ ਕੀ ਐ?' ਉਥੇ ਹਿੰਦੂ ਇੰਸਪੈਕਟਰ ਸੀ, ਕਹਿੰਦਾ 'ਤੂੰ ਆਪਣੇ ਮੁੰਡੇ ਰਾਹੀਂ ਇੰਦਰਾ ਮਰਵਾ ਦਿੱਤੀ ਐ'..ਮੈਂ ਆਖਿਆ, 'ਜੇ ਮੈਨੂੰ ਇਹਦਾ ਪਹਿਲੋਂ ਕੋਈ ਪਤਾ ਹੁੰਦਾ ਤਾਂ ਫਿਰ ਤੂੰ ਮੈਨੂੰ ਏਨਾ ਸੌਖਾ ਨਹੀਂ ਸੀ ਘਰ ਖਲੋਤਿਆਂ ਫੜ ਸਕਦਾ...' ਉਹਦੇ ਮਨ ਨੂੰ ਗੱਲ ਲੱਗ ਗਈ...ਪਰ ਉਨ੍ਹੇ ਮੈਨੂੰ ਆਖਿਆ ਕਿ ਲੰਗੜਾਅ ਕੇ ਤੁਰੀਂ ਤੇ ਜੇ ਕੋਈ ਪੁੱਛੇ ਤੇ ਕਹਿ ਦੇਈਂ ਕਿ ਮੈਨੂੰ ਇਹਨਾਂ ਨੇ ਕੁੱਟਿਐ...ਫਿਰ ਪਿੰਡ ਦੇ ਕੁਝ ਮੋਹਰੀ ਮੇਰੀ ਜ਼ਮਾਨਤ ਦੇ ਕੇ ਘਰ ਲੈ ਆਏ..... ਪਿੰਡ ਆਇਆ ਤਾਂ ਘਰ ਮਿਲਟਰੀ ਨੇ ਸੀਲ ਕੀਤਾ ਹੋਇਆ ਸੀ। ਮੈਂ ਅਫ਼ਸਰ ਨੂੰ ਕਿਹਾ ਕਿ ਮੈਨੂੰ ਘਰੋਂ ਬੀਅ ਕੱਢ ਕੇ ਤਾਂ ਖੇਤਾਂ ਵਿੱਚ ਪਾ ਲੈਣ ਦੇਹ, ਉਹ ਮੰਨ ਗਿਆ ਤੇ ਫਿਰ ਮੈਂ ਅੰਦਰੋਂ ਬੀਜ਼ ਕੱਢ ਕੇ ਖੇਤਾਂ 'ਚ ਸੁੱਟੇ।

**ਸਵਾਲ: ਉਸ ਤੋਂ ਬਾਅਦ ਪਰਿਵਾਰ ਨਾਲ਼ ਤੁਹਾਡਾ ਕਿਥੇ ਮੇਲ ਹੋਇਆ?**

ਜਵਾਬ: ਖੇਤਾਂ 'ਚ ਕੰਮ ਕਰਨ ਲਈ ਮੁੰਡੇ ਆਪ ਹੀ ਮੇਰੇ ਕੋਲ਼ ਆ ਗਏ....ਮੈਂ ਇੱਕ ਦਿਨ ਪਿੰਡੋਂ ਬਾਹਰ ਸੀ ਕਿ ਮਿਲਟਰੀ ਨੇ ਸਾਰਾ ਪਿੰਡ ਹੀ ਸੀਲ ਕਰ ਦਿੱਤਾ... ਜਿਹੜਾ ਘਰ

ਦੇ ਅੰਦਰ ਸੀ, ਉਹ ਅੰਦਰ ਤੇ ਜਿਹੜਾ ਬਾਹਰ ਸੀ, ਉਹ ਬਾਹਰ ਹੀ ਰਹਿ ਗਿਆ; ਮੁੰਡੇ ਫੇਰ ਘਰੋਂ ਭੱਜ ਗਏ.....ਪਿੰਡ ਦਾ ਸਰਪੰਚ ਤੇ ਇੱਕ ਹੋਰ ਮੁਹਤਬਰ ਬੰਦਾ ਮੇਰੇ ਕੋਲ ਆਏ... ਸਰਪੰਚ ਬੜਾ ਔਖਾ ਸੀ ਤੇ ਕਹਿੰਦਾ ਤੂੰ ਸਾਰੇ ਪਿੰਡ ਨੂੰ ਵਖ਼ਤ 'ਚ ਪਾ ਛੱਡਿਐ। ਭਾਵੇਂ ਦੂਜਾ ਬੰਦਾ ਕਹਿੰਦਾ ਸੀ ਕਿ ਮੈਂ ਫ਼ੌਜ ਦੇ ਸਾਮ੍ਹਣੇ ਨਾ ਹੋਵਾਂ, ਪਰ ਮੈਂ ਅਫ਼ਸਰ ਕੋਲ ਗਿਆ ਤੇ ਪੁੱਛਿਆ ਕਿ ਕੀ ਗੱਲ ਹੈ? ਕਹਿੰਦਾ 'ਤੇਰੇ ਘਰੋਂ ਜਿਹੜੇ ਮੁੰਡੇ ਭੱਜੇ ਆ, ਉਹ ਕੌਣ ਨੇ?' ਮੈਂ ਕਿਹਾ 'ਉਹ ਮੇਰੇ ਪੁੱਤਰ ਹੀ ਨੇ।' ਅਖੇ ਭੱਜੇ ਕਿਉਂ? ਮੈਂ ਕਿਹਾ ਉਹ ਸਮਝਦੇ ਨੇ ਕਿ ਤੁਸੀਂ ਉਹਨਾਂ ਨੂੰ ਮਾਰ ਦਿਓਗੇ। ਕਹਿੰਦਾ ਅਸੀਂ ਤਾਂ ਤੁਹਾਡੀ ਹਿਫ਼ਾਜ਼ਤ ਲਈ ਆਏ ਆਂ...ਮੈਂ ਕਿਹਾ 'ਹਿਫ਼ਾਜ਼ਤ ਏਸ ਤਰ੍ਹਾਂ ਦੀ ਹੁੰਦੀ ਐ? ...ਤੁਸੀਂ ਤਾਂ ਸਾਰੇ ਪਿੰਡ ਨੂੰ ਮੁਸੀਬਤ ਪਾ ਦਿੱਤੀ ਐ...' ਫਿਰ ਉਹਨਾਂ ਨੇ ਪਿੰਡ ਵਾਲਿਆਂ ਲਈ ਸਖ਼ਤੀ ਘਟਾ ਦਿੱਤੀ ਤੇ ਮੈਨੂੰ ਕਹਿੰਦੇ 'ਸਰਕਾਰ ਨੂੰ ਡਰ ਵਾ ਕਿ ਤੂੰ ਆਪਣੇ ਪਰਿਵਾਰ ਸਮੇਤ ਪਾਕਿਸਤਾਨ ਵੱਲ ਨਾ ਭੱਜ ਜਾਵੇਂ, ਇਸ ਲਈ ਅਸੀਂ ਸਿਰਫ਼ ਹਿਫ਼ਾਜ਼ਤ ਲਈ ਹੀ ਆਏ ਆਂ...ਸਾਨੂੰ ਆਪਣੇ ਮੁੰਡੇ ਇੱਕ ਵਾਰ ਜ਼ਰੂਰ ਵਿਖਾ।' ਅਗਲੇ ਦਿਨ ਮੈਂ ਖੇਤਾਂ 'ਚ ਕੰਮ ਕਰਦੇ ਮੁੰਡੇ ਵਿਖਾ ਦਿੱਤੇ ਤੇ ਉਸ ਨੂੰ ਤਸੱਲੀ ਹੋ ਗਈ।

**ਸਵਾਲ: ਸਤਵੰਤ ਸਿੰਘ ਨਾਲ ਜੇਲ੍ਹ 'ਚ ਪਹਿਲੀ ਮੁਲਾਕਾਤ ਕਿਸ ਮਾਹੌਲ ਵਿੱਚ ਹੋਈ?**

ਜਵਾਬ: ਉਹਦੇ ਨਾਲ ਪਹਿਲੀ ਮੁਲਾਕਾਤ ਇੱਕ ਦਸੰਬਰ (1984) ਨੂੰ ਹੋ ਸਕੀ। ਮੈਨੂੰ ਕਹਿੰਦੇ ਕਿ ਉਹ (ਸਤਵੰਤ ਸਿੰਘ) ਆਪਣੀ ਮਾਂ ਤੇ ਵੱਡੀ ਭੈਣ ਨੂੰ ਹੀ ਮਿਲਣਾ ਚਾਹੁੰਦੈ, ਹੋਰ ਕਿਸੇ ਨੂੰ ਨਹੀਂ, ਮੈਂ ਸਮਝ ਗਿਆ ਕਿ ਉਹ ਸੋਚਦੇ ਹੋਣੇ ਕਿ ਮਰਦ ਮੈਂਬਰਾਂ ਦਾ ਨੁਕਸਾਨ ਕਰਨਗੇ, ਮੈਂ ਆਖਿਆ 'ਕੋਈ ਨਹੀਂ ਜੇ ਉਹ ਕਹੂ ਕਿ ਮੈਨੂੰ ਨਹੀਂ ਮਿਲਣਾ ਤਾਂ ਮੈਂ ਵਾਪਸ ਆ ਜਾਊਂ।' ਅਸੀਂ ਤਿੰਨੇ (ਸਤਵੰਤ ਸਿੰਘ ਦੇ ਮਾਤਾ-ਪਿਤਾ ਤੇ ਵੱਡੀ ਭੈਣ) ਦਿੱਲੀ ਗਏ। ਫਿਰ ਕਹਿੰਦੇ 'ਅਸੀਂ ਅੱਖਾਂ 'ਤੇ ਪੱਟੀਆਂ ਬੰਨ੍ਹ ਕੇ ਲਿਜਾਣੈ।' ਮੈਂ ਕਿਹਾ 'ਫਿਰ ਇਹਦੇ ਨਾਲੋਂ ਤਾਂ ਮੁਲਾਕਾਤ ਹੀ ਨਾ ਕਰਾਓ।' ਕਹਿੰਦੇ 'ਨਹੀਂ ਉਥੇ ਜਾ ਕੇ ਖੋਲ੍ਹ ਦਿਆਂਗੇ।' ਸੋ ਅੱਖਾਂ ਬੰਨ੍ਹ ਕੇ ਹੀ ਲੈ ਕੇ ਗਏ (ਓਦੋਂ ਸਤਵੰਤ ਸਿੰਘ ਨੂੰ ਲਾਲ ਕਿਲ੍ਹੇ 'ਚ ਰੱਖਿਆ ਹੋਇਆ ਸੀ) ਜਦੋਂ ਸਾਡੀਆਂ ਅੱਖਾਂ ਤੋਂ ਪੱਟੀਆਂ ਖੋਲ੍ਹੀਆਂ ਤਾਂ ਸਤਵੰਤ ਸਾਮ੍ਹਣੇ ਫਰਸ਼ 'ਤੇ ਬੈਠਾ ਦਿੱਸਿਆ... ਓਹਦੀ ਹਾਲਤ ਬੜੀ ਖ਼ਰਾਬ ਸੀ ਤੇ ਪੋਹ ਦੀ ਠੰਢ ਦੇ ਐਨੇ ਜ਼ੋਰ 'ਚ ਅੱਧੀਆਂ ਬਾਹਵਾਂ ਵਾਲੀ ਕਮੀਜ਼ ਤੇ ਨਿੱਕਰ ਜਿਹੀ ਹੀ ਉਸ ਨੂੰ ਪੁਆਈ ਹੋਈ ਸੀ..ਵੱਡੀ ਗੁੱਡੀ ਤਾਂ ਉਸ ਦੀ ਇਹ ਹਾਲਤ ਵੇਖ ਕੇ ਰੋਣ ਲੱਗ ਪਈ ਪਰ ਉਹ ਉਸ ਨੂੰ ਹੌਸਲਾ ਦੇਣ ਲੱਗ ਪਿਆ.. ਫਿਰ ਮੈਨੂੰ ਪੁੱਛਣ ਲੱਗਾ, 'ਬਾਪੂ ਕੀ ਗੱਲ ਬੜਾ ਲਿੱਸਾ ਹੋਇਐਂ, ਪੁਲਸ ਵਾਲ਼ੇ ਮਾਰਦੇ-ਮੁਰਦੇ ਤਾਂ ਨਹੀਂ ਰਹੇ?' ਮੈਂ ਆਖਿਆ 'ਤੂੰ ਆਪਣੀ ਸੁਣਾ'; ਆਂਹਦਾ 'ਮੈਂ ਤਾਂ ਠੀਕ ਆਂ..' ਮੈਂ ਕਿਹਾ 'ਤੇਰੀਆਂ ਲੱਤਾਂ ਨੂੰ ਕੀ ਹੋਇਐ...?' ਆਂਹਦਾ 'ਠੀਕ ਨੇ।'



ਮੈਂ ਆਖਿਆ 'ਤੁਰ ਕੇ ਵਿਖਾ।' ਉਹ ਬੜੀ ਮੁਸ਼ਕਲ ਉਠਿਆ... ਪਰ ਇੱਕ ਲਾਂਘ ਵੀ ਨਹੀਂ ਪੁੱਟੀ ਗਈ... ਮੈਂ ਉਹਦੀ ਹਾਲਤ ਸਮਝ ਗਿਆ... ਇੱਕ ਤਾਂ ਗੋਲ਼ੀਆਂ ਵੀ ਵੱਜੀਆਂ ਸੀ ਤੇ ਦੂਜਾ ਟਾਰਚਰ ਵੀ ਬੜਾ ਕੀਤਾ ਸੀ...ਉੱਤੋਂ ਠੰਢ ਵੀ ਅੱਤ ਦੀ... ਮੈਂ ਉਥੇ ਅਫ਼ਸਰਾਂ ਨੂੰ ਕਿਹਾ 'ਜੇ ਤੁਸੀਂ ਇਹਨੂੰ ਮਾਰਨਾ ਹੀ ਐ ਤਾਂ ਪਹਿਲਾਂ ਕਿਸੇ ਸਲੀਕੇ ਨਾਲ ਰੱਖ ਤਾਂ ਲਓ।' ...ਉਹ ਕਹਿੰਦੇ 'ਅਸੀਂ ਤਾਂ ਇਹਦੀ ਹਿਫ਼ਾਜ਼ਤ ਕੀਤੀ ਐ।' ਮੈਂ ਕਿਹਾ, 'ਆਹ ਹਿਫ਼ਾਜ਼ਤ ਐ ਐਨੀ ਠੰਢ 'ਚ ਕੋਈ ਚੱਜ ਦਾ ਕੱਪੜਾ ਵੀ ਨਹੀਂ ਦਿੱਤਾ? ਜੇ ਤੁਸੀਂ ਨ੍ਹੀਂ ਦੇਣੇ ਤੇ ਮੈਂ ਆਪਣੇ ਦੇ ਜਾਨੈਂ...।' ਮੈਂ ਆਪਣੇ ਕੱਪੜੇ ਲਾਹੁਣ ਲੱਗ ਪਿਆ। ਉਹ ਕਹਿੰਦੇ 'ਇਹ ਨਹੀਂ ਇਸ ਨੂੰ ਕਿਸੇ ਨੇ ਪਾਉਣ ਦੇਣੇ।' ਮੈਂ ਫਿਰ ਬੋਝੇ 'ਚੋਂ 1100 ਰੁਪਈਆ ਕੱਢਿਆ ਕਿ ਇਹਨੂੰ ਕੱਪੜੇ ਲਿਆ ਕੇ ਦਿਓ....ਉਹਨਾਂ ਨੇ ਵਿੱਚੋਂ ਤਿੰਨ ਸੌ ਰੁਪਈਆ ਰੱਖਿਆ। ਮੈਂ ਆਖਿਆ 'ਮੈਨੂੰ ਤਸੱਲੀ ਨਹੀਂ ਹੋਣੀ, ਮੈਨੂੰ ਆਪ ਲਿਆ ਕੇ ਇਹਨੂੰ ਪੁਆ ਲੈਣ ਦਿਓ', ਕਹਿੰਦੇ 'ਨਹੀਂ, ਇਸ ਤਰ੍ਹਾਂ ਨਹੀਂ ਹੋ ਸਕਦਾ..' ...ਫਿਰ ਸਾਨੂੰ ਉਸੇ ਹਾਲਤ 'ਚ ਹੀ ਉਸ ਨੂੰ ਛੱਡ ਕੇ ਵਾਪਸ ਆਉਣਾ ਪਿਆ।

**ਸਵਾਲ: ਸਤਵੰਤ ਸਿੰਘ ਨਾਲ ਹੋਰ ਕੋਈ ਗੱਲ ਨਾ ਹੋਈ?**

ਜਵਾਬ: ਮੈਂ ਓਹਨੂੰ ਪੁੱਛ ਲਿਆ ਕਿ 'ਪੁਲਸ ਵਾਲ਼ੇ ਆਂਹਦੇ ਆ ਕਿ ਤੂੰ ਦੱਸਿਐ ਪਈ ਮੈਂ ਘਰ ਡਾਲਰ ਦੇ ਕੇ ਆਇਐਂ, ਕਿਹੜੇ ਡਾਲਰ ਤੇ ਕੀਹਨੂੰ ਦੇ ਕੇ ਆਇਐਂ..?' ਇਹ ਸੁਣਦਿਆਂ ਹੀ ਓਹਨੇ ਪੁਲਸ ਵਾਲਿਆਂ ਨੂੰ ਗਾਲ ਕੱਢੀ ਤੇ ਉਥੇ ਖਲੋਤੇ ਅਫ਼ਸਰਾਂ ਤੋਂ ਪੁੱਛਣ ਲੱਗਾ, ਅਖੇ 'ਕਿਹੜਾ ਕੁੜੀ ਦਾ..... ਕਹਿੰਦਾ ਪਈ ਮੈਂ ਡਾਲਰ ਦੇ ਕੇ ਆਇਐਂ? ਮੈਨੂੰ ਤੁਸੀਂ ਵਿਕਾਊ ਸਮਝਦੇ ਓ?' ਉਹ ਚੁੱਪ ਕਰ ਕੇ ਸੁਣਦੇ ਰਹੇ। ਫਿਰ ਸਤਵੰਤ ਨੇ ਮੈਨੂੰ ਦੱਸਿਆ ਕਿ ਇਹ ਮੈਨੂੰ ਵੀ ਕਹਿੰਦੇ ਰਹੇ ਸੀ ਕਿ 'ਤੇਰਾ ਸਾਰਾ ਟੱਬਰ ਮਾਰ ਦਿੱਤੈ, ਪਰ ਮਰਨ ਤੋਂ ਪਹਿਲਾਂ ਉਹਨਾਂ ਦੱਸਿਆ ਕਿ ਸਤਵੰਤ ਨੇ ਡਾਲਰ ਕਿਸੇ ਕੋਲ ਰੱਖੇ ਨੇ, ਸੋ ਤੂੰ ਦੱਸ ਕਿਥੇ ਰੱਖੇ ਈ?' ਉਹ ਕਹਿੰਦਾ 'ਇਹ ਹਰ ਕੰਮ ਨਫ਼ੇ ਪਿੱਛੇ ਕਰਨ ਵਾਲੀ ਕੌਮ ਏ, ਇਹਨਾਂ ਨੂੰ ਕੀ ਪਤਾ ਕਿ ਕੁਝ ਕੰਮ ਅਣਖ ਤੇ ਆਨ ਪਿੱਛੇ ਵੀ ਕੀਤੇ ਜਾਂਦੇ ਨੇ।' ਉਹ ਪੂਰੀ ਚੜ੍ਹਦੀ ਕਲਾ 'ਚ ਸੀ ਤੇ ਆਪਣੀ ਮਾਂ ਦੇ ਮੁਰਝਾਏ ਜਿਹੇ ਚਿਹਰੇ ਨੂੰ ਵੇਖ ਕੇ ਕਹਿਣ ਲੱਗਾ, 'ਮਾਂ ਵੇਖ ਲਾ, ਤੂੰ ਕਹਿੰਦੀ ਹੁੰਦੀ ਸੀ ਕਿ ਸੱਤਾ ਕਿਸੇ ਹੋਰ ਲਈ ਦੁੱਧ ਘਿਉ ਰਹਿਣ ਹੀ ਨਹੀਂ ਦਿੰਦਾ, ਵੇਖ ਲਾ ਇਹ ਤੇਰੇ ਉਸੇ ਦੁੱਧ ਘਿਉ ਕਰਕੇ ਹੀ ਤੇਰਾਂ ਗੋਲ਼ੀਆਂ ਝੱਲ ਕੇ ਅਜੇ ਜਿਉਂਦਾ ਖਲੋਤੈਂ।' ਮੈਂ ਕਿਹਾ 'ਸਜ਼ਾ ਹੋਣ ਵੇਲੇ ਆਪਣੇ ਪਿੰਡ ਦਾ ਫਲਾਣਾ ਬੰਦਾ ਵੇਖਿਆ ਕਿਵੇਂ ਮੁਰਝਾ ਗਿਆ ਸੀ?' ਕਹਿੰਦਾ 'ਵੇਖ ਲਵੀਂ ਜੇ ਮੈਂ ਧੌਣ ਸਿੱਧੀ ਕਰ ਕੇ ਤੁਰਿਆਂ ਤੇ ਮਰਨ ਵੇਲੇ ਵੀ ਮੇਰੀ ਧੌਣ ਸਿੱਧੀ ਹੀ ਹੋਊਗੀ...।' ਉਸ ਨੇ ਇਸ ਤਰ੍ਹਾਂ ਦੀਆਂ ਹੌਸਲੇ ਵਾਲੀਆਂ ਗੱਲਾਂ ਕਰ ਕੇ ਹੀ ਸਾਨੂੰ ਤੋਰਿਆ।

**ਸਵਾਲ: ਅੱਜ-ਕੱਲ੍ਹ ਕੁਝ ਪੱਤਰਕਾਰਾਂ ਵੱਲੋਂ ਕਿਹਾ ਜਾ ਰਿਹਾ ਹੈ ਕਿ ਇੰਦਰਾ 'ਤੇ ਗੋਲ਼ੀ ਚਲਾਉਣ ਵਾਲਾ ਬੇਅੰਤ ਸਿੰਘ ਤੇ ਸਤਵੰਤ ਸਿੰਘ ਤੋਂ ਇਲਾਵਾ ਕੋਈ ਤੀਜਾ ਬੰਦਾ ਵੀ ਸੀ, ਕਈ ਤਾਂ ਇਹ ਵੀ ਕਹਿ ਦਿੰਦੇ ਨੇ ਕਿ ਕਿਸੇ ਹੋਰ ਨੇ ਮਾਰ ਕੇ ਬੇਅੰਤ ਸਿੰਘ, ਸਤਵੰਤ ਸਿੰਘ ਦੇ ਨਾਂ ਲਾ ਦਿੱਤੀ...ਤੁਹਾਡੀ ਤਾਂ ਇਸ ਬਾਰੇ ਸਤਵੰਤ ਸਿੰਘ ਨਾਲ਼ ਖੁੱਲ੍ਹੀ ਗੱਲਬਾਤ ਹੋਈ ਹੋਊਗੀ, ਇਸ ਬਾਰੇ ਕੁਝ ਚਾਨਣਾ ਪਾਓਗੇ?**

ਜਵਾਬ: ਇਹ ਤੀਜੇ ਬੰਦੇ ਜਾਂ ਤੀਜੀ ਏਜੰਸੀ ਦਾ ਰੌਲ਼ਾ ਪਾਉਣ ਵਾਲ਼ੇ ਲੋਕ ਇਤਿਹਾਸ ਨੂੰ ਝੁਠਲਾਉਣ ਦੀ ਕੋਸ਼ਿਸ਼ ਕਰ ਰਹੇ ਨੇ; ਏਦਾਂ ਦੀਆਂ ਗੱਲਾਂ ਸਾਡੇ ਕੰਨੀਂ ਵੀ ਪਈਆਂ ਸੀ ਤਾਂ ਮੈਂ ਸਤਵੰਤ ਤੋਂ ਪੁੱਛਿਆ ਵੀ ਸੀ; ਉਸ ਨੇ ਦੱਸਿਆ ਕਿ 'ਏਨਾ ਜ਼ਰੂਰ ਸੀ ਕਿ ਸਾਡੀਆਂ ਤਿੰਨ ਜਣਿਆਂ (ਵਿਚੇ ਹੀ ਬਲਬੀਰ ਸਿੰਘ) ਦੀਆਂ ਤਿੰਨ ਅਲੱਗ-ਅਲੱਗ ਪਾਰਟੀਆਂ ਸੀ ਤੇ ਸਾਡੀ ਸਲਾਹ ਸੀ ਕਿ ਤਿੰਨਾਂ 'ਚੋਂ ਜੀਹਦਾ ਦਾਅ ਲੱਗ ਗਿਆ ਉਹੋ ਹੀ 'ਕੰਮ' ਕਰ ਦੇਊ, ਪਰ ਬਲਬੀਰ ਸਿੰਘ ਕਹਿੰਦਾ ਸੀ ਕਿ 'ਮੈਂ ਤਾਂ ਹੀ ਕਰ ਸਕਦੈਂ ਜੇ ਕੋਈ ਮੇਰੇ ਬੱਚਿਆਂ ਦੇ ਨਾਂ (ਗੁਜ਼ਾਰੇ ਜੋਗੇ) ਪੈਸੇ ਲਵਾ ਦੇਵੇ ਨਹੀਂ ਤਾਂ ਨਹੀਂ...' ...ਇਹਨਾਂ ਕੋਲ਼ ਪੈਸੇ ਭਲਾ ਕਿਥੋਂ ਆਉਣੇ ਸੀ...ਅਖੀਰ ਸਤਵੰਤ ਦੇ ਦੱਸਣ ਮੁਤਾਬਿਕ ਹੀ ਜਿਸ ਦਿਨ ਜਾਪਿਆ ਕਿ ਇੰਦਰਾ ਨੇ (ਬੁਲੇਟ ਪਰੂਫ਼) ਜੈਕਟ ਨਹੀਂ ਪਾਈ, ਬੇਅੰਤ ਸਿੰਘ ਨੇ ਆਪਣੇ ਰਿਵਾਲਵਰ ਨਾਲ਼ ਫ਼ਾਇਰ ਕਰ ਦਿੱਤਾ..ਦੋ ਗੋਲ਼ੀਆਂ ਲੱਗਦਿਆਂ ਈ ਉਹ (ਇੰਦਰਾ ਗਾਂਧੀ) ਚੀਕ ਮਾਰ ਕੇ ਭੱਜ ਉੱਠੀ ਤੇ ਅੱਗੇ ਜਾ ਕੇ ਡਿੱਗ ਪਈ...ਸਤਵੰਤ ਸਿੰਘ ਨੇ ਸੋਚਿਆ ਕਿ ਕਿਤੇ ਬਚ ਨਾ ਜਾਵੇ..ਉਹ ਖੋਖੇ ਵਿੱਚ ਸੀ, ਓਹਨੇ ਉਥੋਂ ਬਾਹਰ ਨਿਕਲ਼ ਕੇ, ਥੱਲੇ ਬਹਿ ਕੇ, ਜ਼ਮੀਨ ਨਾਲ਼ ਗੋਡਾ ਲਾ ਕੇ ਆਪਣੀ ਸਟੇਨ ਉਹਦੇ ਨਲਾਂ ਤੋਂ ਲੈ ਕੇ ਛਾਤੀ ਤਕ ਖ਼ਾਲੀ ਕਰ ਦਿੱਤੀ...ਸਤਵੰਤ ਇਹ ਵੀ ਦੱਸਦਾ ਸੀ ਕਿ ਜਦੋਂ ਮੈਂ ਗੋਲ਼ੀ ਚਲਾਉਣ ਲੱਗਾ ਤਾਂ ਕਹਿੰਦੀ ਸੀ ਅਰੇ ਸਤਵੰਤ ਯੇਹ ਕਿਆ? ਤੇ ਮੈਂ (ਸਤਵੰਤ ਸਿੰਘ ਨੇ) ਏਨਾ ਕਹਿ ਕੇ ਕਿ 'ਦਰਬਾਰ ਸਾਹਿਬ 'ਤੇ ਹਮਲੇ ਦਾ ਜੁਆਬ ਦੇਣ ਲੱਗੀਂ' ਘੋੜਾ ਦੱਬ ਦਿੱਤਾ; ਇੰਦਰਾ ਨਾਲ਼ ਉਸ ਦੀ ਆਖਰੀ ਗੱਲ ਇਹੀ ਹੋਈ ਸੀ...ਤੀਜੀ ਏਜੰਸੀ ਜਾਂ ਤੀਜੇ ਬੰਦੇ ਦੀਆਂ ਗੱਲਾਂ ਕਰਨ ਵਾਲ਼ਿਆਂ ਦੇ ਦਿਮਾਗ ਵਿੱਚ ਕੀ ਐ, ਇਹ ਓਹੋ ਜਾਣਨ।

**ਸਵਾਲ: ਸਤਵੰਤ ਸਿੰਘ ਨੇ ਇਹ ਵੀ ਦੱਸਿਆ ਹੋਣੈ ਕਿ ਇਹਨਾਂ ਦੇ ਗੋਲ਼ੀਆਂ ਕਿਸ ਨੇ ਮਾਰੀਆਂ?**

ਜਵਾਬ: ਹਾਂ, ਇਹਨਾਂ ਨੇ ਜਦੋਂ ਇੰਦਰਾ ਦਾ ਕਤਲ ਕਰ ਦਿੱਤਾ ਤਾਂ ਇਹਨਾਂ ਨੂੰ ਫੜ ਕੇ ਕਮਾਂਡੋ ਕਮਰੇ 'ਚ ਲੈ ਗਏ। ਉਥੇ ਇੱਕ ਕਮਾਂਡੋ ਨੇ ਇਹਨਾਂ ਨੂੰ ਗਾਲ਼ ਕੱਢ 'ਤੀ। ਸਤਵੰਤ ਨੇ ਗੁੱਸੇ 'ਚ ਆ ਕੇ ਓਹਦੀ ਸਟੇਨ ਨੂੰ ਹੱਥ ਪਾ ਲਿਆ ਤੇ ਖੋਹਣ ਲੱਗਾ....ਫਿਰ ਉਹਨਾਂ ਸਾਰਿਆਂ ਨੇ ਸਤਵੰਤ 'ਤੇ ਗੋਲ਼ੀਆਂ ਦੀ ਵਾਛੜ ਕਰ 'ਤੀ। ਓਦੋਂ ਫਿਰ ਬੇਅੰਤ ਸਿੰਘ ਅੱਗੇ



ਹੋਇਐ ਤੇ ਓਹ ਇਹਦੇ 'ਤੇ ਲੰਮਾ ਪੈ ਗਿਐ। ਜਿਸ ਕਰ ਕੇ ਬੇਅੰਤ ਸਿੰਘ ਮੌਕੇ 'ਤੇ ਸ਼ਹੀਦ ਹੋ ਗਿਆ ਤੇ ਸਤਵੰਤ ਸਿੰਘ ਜ਼ਖ਼ਮੀ.....।

**ਸਵਾਲ: ਸਤਵੰਤ ਸਿੰਘ ਨੂੰ ਟਾਰਚਰ ਕਿਵੇਂ ਕੀਤਾ ਗਿਆ, ਇਸ ਬਾਰੇ ਤੁਹਾਨੂੰ ਕੁਝ ਪਤਾ ਹੈ?**

ਜਵਾਬ: ਮੈਨੂੰ ਏਨਾ ਕੁ ਪਤਾ ਲੱਗਾ ਕਿ ਬੜੀ ਬੁਰੀ ਤਰ੍ਹਾਂ ਟਾਰਚਰ ਕੀਤਾ ਗਿਆ.. ਡੀ.ਐਸ.ਪੀ. ਅਨੰਤ ਰਾਮ ਕੋਛੜ ਤਾਂ ਉਹਦੇ ਜ਼ਖ਼ਮਾਂ ਨੂੰ ਡਾਂਗਾਂ ਨਾਲ਼ ਉਚੇੜਦਾ ਰਿਹਾ ਸੀ...ਇਹ ਗੱਲ ਸਤਵੰਤ ਨੇ ਮੇਰੇ ਸਾਮ੍ਹਣੇ ਅਨੰਤ ਰਾਮ ਕੋਛੜ ਨੂੰ ਪੁੱਛੀ ਸੀ ਕਿ 'ਬਾਪੂ ਨੂੰ ਦੱਸ ਦੇਹ ਜਦੋਂ ਤੂੰ ਮੇਰੇ ਜ਼ਖ਼ਮਾਂ ਨੂੰ ਖੁਰਚਦਾ ਸੈਂ ਤਾਂ ਮੈਂ 'ਸੀਅ' ਤਾਂ ਨਹੀਂ ਸੀ ਕੀਤੀ?' ਇਹ ਗੱਲ ਉਸ ਨੇ ਇਸ ਲਈ ਕਹੀ ਸੀ ਕਿ ਪਹਿਲੀ ਮੁਲਾਕਾਤ ਵੇਲੇ ਮੈਂ ਉਸ ਨੂੰ ਕਿਹਾ ਸੀ ਕਿ 'ਤੇਰੇ ਨਾਲ਼ ਤਾਂ ਇਹਨਾਂ ਨੇ ਬੜਾ ਕੁਝ ਕਰਨੈ ਪਰ ਕਿਤੇ ਤਸੀਹਿਆਂ ਤੋਂ ਬਚਣ ਲਈ ਕਿਸੇ ਹੋਰ ਦਾ ਨਾਂ ਨਾ ਲੈ ਲਈਂ', ਉਸ ਨੇ ਵਾਅਦਾ ਕੀਤਾ ਸੀ ਕਿ 'ਮੈਂ 'ਸੀਅ' ਵੀ ਨਹੀਂ ਕਰਦਾ।' ਇਹ ਕੋਛੜ ਵੈਸੇ ਵੀ ਕੁਝ ਜ਼ਿਆਦਾ ਹੀ ਤੜਫਦਾ ਸੀ, ਪਰ ਸਭ ਤੋਂ ਵਧੇਰੇ ਟਾਰਚਰ ਕਰਨ ਦਾ ਤਰੀਕਾ ਸੀ ਕਿ ਇੱਕ ਗੋਲ਼ੀ ਉਹਦੀ ਪਿੱਠ ਵਿੱਚ ਹੀ ਰਹਿਣ ਦਿੱਤੀ, ਜਿਸ ਨਾਲ਼ ਉਹ ਸੌਂ ਨਹੀਂ ਸੀ ਸਕਦਾ, ਉਹ ਉਸ ਨੇ ਆਪ ਹੀ ਖੁਰਚ-ਖੁਰਚ ਕੇ ਕੱਢ ਲਈ ਤੇ ਬੜੇ ਤਰੀਕੇ ਨਾਲ਼ ਕਛਹਿਰੇ ਦੇ ਨੇਫੇ ਵਿੱਚ ਪਾ ਕੇ ਘਰ ਭੇਜ ਦਿੱਤੀ। ਉਹ ਅਜੇ ਵੀ ਸਾਡੇ ਕੋਲ਼ ਪਈ ਹੈ।

**ਸਵਾਲ: ਸਤਵੰਤ ਸਿੰਘ ਦਾ ਮੁਕਦਮਾ ਲੜਨ ਦਾ ਫ਼ੈਸਲਾ ਕਿਵੇਂ ਹੋਇਆ?**

ਜਵਾਬ: ਜਦੋਂ ਸਤਵੰਤ ਸਿੰਘ ਨਾਲ਼ ਅਸੀਂ ਪਹਿਲੀ ਮੁਲਾਕਾਤ ਕਰ ਕੇ ਆਏ ਤਾਂ ਭਾਵੇਂ ਸਾਨੂੰ ਅੱਖਾਂ ਬੰਨ੍ਹ ਕੇ ਹੀ ਲੈ ਕੇ ਗਏ ਸੀ, ਫਿਰ ਵੀ ਉਸੇ ਰਾਤ ਹੀ ਸੜਕਾਂ ਬਲਾਕ ਕਰ ਕੇ ਉਸ ਨੂੰ ਲਾਲ ਕਿਲ੍ਹੇ ਤੋਂ ਤਿਹਾੜ ਜੇਲ੍ਹ ਲੈ ਆਂਦਾ ਗਿਆ, ਇਹ ਗੱਲ ਸਤਵੰਤ ਸਿੰਘ ਨੇ ਸਾਨੂੰ ਚਿੱਠੀ ਪਾ ਕੇ ਦੱਸੀ ਤੇ ਤਿਹਾੜ ਜੇਲ੍ਹ ਨੂੰ ਆਉਣ ਵਾਲ਼ੇ ਰਾਹ ਵੀ ਸਮਝਾਏ। ਦੂਜੀ ਵਾਰ ਜਦੋਂ ਮੈਂ ਦਿੱਲੀ ਗਿਆ ਤਾਂ ਉਥੇ ਗੁਰਦੁਆਰਾ ਸੀਸ ਗੰਜ 'ਚ ਠਹਿਰਿਆ। ਸਾਡੇ ਪਰਿਵਾਰ ਦੇ ਕੁਝ ਜਾਣੂ ਮੁੰਡੇ ਉਥੇ ਰਹਿੰਦੇ ਸੀ, ਉਹ ਮੇਰੇ ਨਾਲ਼ ਤੁਰੇ। ਸਾਨੂੰ ਪਤਾ ਲੱਗਾ ਕਿ ਫਾਰਮੈਲਟੀ ਪੂਰੀ ਕਰਨ ਲਈ ਸਰਕਾਰ ਨੇ ਇੱਕ ਵਕੀਲ ਸਤਵੰਤ ਸਿੰਘ ਵੱਲੋਂ ਆਪ ਹੀ ਕੀਤਾ ਹੋਇਐ; ਅਸੀਂ ਉਹਦੇ ਕੋਲ ਗਏ ਤੇ ਪੁੱਛਿਆ ਪਈ 'ਜੇ ਅਸੀਂ ਕੋਈ ਹੋਰ ਵਕੀਲ ਕਰ ਲਈਏ ਤਾਂ ਤੈਨੂੰ ਕੋਈ ਇਤਰਾਜ਼ ਤਾਂ ਨਹੀਂ?' ਓਹਨੇ ਸਾਨੂੰ ਆਪਣੇ ਦਫ਼ਤਰ ਦੇ ਟੁੱਟੇ ਸ਼ੀਸ਼ੇ ਵਿਖਾਏ ਤੇ ਦੱਸਿਆ ਕਿ ਇਹ ਇਸੇ ਲਈ ਤੋੜ ਦਿੱਤੇ ਗਏ ਨੇ ਕਿ ਮੈਂ ਸਤਵੰਤ ਸਿੰਘ ਦਾ ਕੇਸ ਕਿਉਂ ਲੜ ਰਿਹਾਂ; ਓਹਨੇ ਇਹ ਵੀ ਕਿਹਾ ਕਿ ਕੋਈ ਵੀ ਵਕੀਲ ਇਹ ਕੇਸ ਲੜਨ ਲਈ ਤਿਆਰ ਨਹੀਂ ਹੋਣਾ। ਫਿਰ ਅਸੀਂ ਸੋਢੀ ਕੋਲ ਗਏ; ਉਸ ਨੂੰ ਜਾ ਕੇ ਪੁੱਛਿਆ

ਕਿ 'ਜੇ ਸਤਵੰਤ ਸਿੰਘ ਦਾ ਪਰਿਵਾਰ ਤੈਨੂੰ ਉਹਦਾ ਕੇਸ ਲੜਨ ਲਈ ਕਹੇ ਤਾਂ ਤੂੰ ਲੜੇਂਗਾ?' ਉਹ ਕਹਿੰਦਾ, 'ਮੈਂ ਤਾਂ ਉਹਦੇ ਪਿਤਾ ਤਰਲੋਕ ਸਿੰਘ ਨੂੰ ਲੱਭ ਰਿਹੈਂ, ਪਰ ਉਹ ਲੱਭੇ ਤੇ ਸਹੀ ਮੈਂ ਤਾਂ ਪਹਿਲਾਂ ਹੀ ਤਿਆਰ ਹਾਂ.....।' ਮੈਂ ਕਿਹਾ 'ਫਿਰ ਤਰਲੋਕ ਸਿੰਘ ਆ ਗਿਆ ਈ, ਹੁਣ ਤੂੰ ਕੱਲ੍ਹ ਮੁਲਾਕਾਤ ਵੇਲੇ ਤਿਹਾੜ ਜੇਲ੍ਹ ਪਹੁੰਚ ਜਾਈਂ ਤੇ ਵਕਾਲਤਨਾਮੇ 'ਤੇ ਮੈਂ ਸਾਈਨ ਕਰਵਾ ਲਊਂ।' ਉਹ ਕਹਿੰਦਾ 'ਸਤਵੰਤ ਤਾਂ ਮੁਕਦਮੇ ਲਈ ਮੰਨਦਾ ਈ ਨਹੀਂ'; ਮੈਂ ਕਿਹਾ 'ਮੈਂ ਆਪੇ ਹੀ ਮਨਾ ਲਊਂ, ਤੂੰ ਓਥੇ ਪਹੁੰਚ ਜਾਈਂ।'

**ਸਵਾਲ: ਫਿਰ ਉਹ ਪਹੁੰਚ ਗਿਆ?**

ਜਵਾਬ: ਹਾਂ, ਉਹ ਤਾਂ ਮੇਰੇ ਤੋਂ ਵੀ ਪਹਿਲਾਂ ਉਥੇ ਪਹੁੰਚਿਆ ਹੋਇਆ ਸੀ। ਡੀ.ਐਸ.ਪੀ. ਅਨੰਤ ਰਾਮ ਕੋਛੜ ਉਥੇ ਵੀ ਖਲੋਤਾ ਸੀ। ਮੈਨੂੰ ਔਖਾ ਜਿਹਾ ਹੋ ਕੇ ਕਹਿਣ ਲੱਗਾ ਕਿ 'ਸੋਢੀ ਨੂੰ ਕੀਹਨੇ ਸੱਦਿਐ?' ਮੈਂ ਕਿਹਾ 'ਮੈਂ ਸੱਦਿਐ।' ਕਹਿੰਦਾ 'ਇਹਦੀ ਫੀਸ ਕਿਥੋਂ ਭਰੇਂਗਾ?' ਮੈਂ ਕਿਹਾ 'ਉਹਦੇ (ਸਤਵੰਤ ਸਿੰਘ ਦੇ) ਹਿੱਸੇ ਅੱਠ ਕਿੱਲੇ ਪੈਲੀ ਆਉਂਦੀ ਆ, ਵੇਚ ਕੇ ਲਾ ਦਊਂਗਾ' ਫਿਰ ਮੇਰੇ ਵੱਲੋਂ ਹਟ ਕੇ ਸੋਢੀ ਕੋਲ ਚਲਾ ਗਿਆ ਤੇ ਕਹਿੰਦਾ 'ਤੂੰ ਇਹ ਕੇਸ ਨਾ ਲੜ' ਉਹ ਕਹਿੰਦਾ 'ਕਿਉਂ ਨਾ ਲੜਾਂ, ਤੈਨੂੰ ਕੀ ਤਕਲੀਫ ਐ.....?' ਫਿਰ ਉਹ ਢਿੱਲਾ ਜਿਹਾ ਹੋ ਕੇ ਨੱਕ 'ਚੋਂ ਠੂਹੇਂ ਜਿਹੇ ਡੇਗਦਾ ਪਾਸੇ ਹੋ ਗਿਆ।

**ਸਵਾਲ: ਸਤਵੰਤ ਸਿੰਘ ਨੂੰ ਕਿਵੇਂ ਮਨਾਇਆ?**

ਜਵਾਬ: ਉਹ ਤਾਂ ਮੰਨਦਾ ਹੀ ਨਹੀਂ ਸੀ, ਮੈਂ ਬਹੁਤ ਕਿਹਾ...ਮੈਂ ਕਿਹਾ 'ਪਹਿਲਾਂ ਤਾਂ ਤੂੰ ਇਹ ਕੰਮ ਕਰਨ ਲੱਗਿਆਂ ਵੀ ਸਾਨੂੰ ਨਹੀਂ ਦੱਸਿਆ ਤੇ ਨਾ ਹੁਣ ਹੀ ਕੁਝ ਕਰਨ ਦੇਨੈਂ', ਸੋਢੀ ਵੀ ਕਹਿਣ ਲੱਗਾ ਕਿ 'ਸਾਨੂੰ ਸਿੱਖਾਂ ਨੂੰ ਆਪਣਾ ਫ਼ਰਜ਼ ਤਾਂ ਨਿਭਾ ਲੈਣ ਦੇ.....ਨਹੀਂ ਤਾਂ ਦੁਨੀਆਂ ਕੀ ਕਹੂ ਕਿ ਸਿੱਖ ਕੌਮ ਆਪਣੇ ਸੂਰਮੇਂ ਦਾ ਕੇਸ ਵੀ ਨਹੀਂ ਲੜ ਸਕੀ....।' ਇਹ ਸੁਣ ਕੇ ਉਸ ਨੇ ਸਾਈਨ ਕਰ ਦਿੱਤੇ, ਪਰ ਇਹ ਦੱਸ ਦਿੱਤਾ ਕਿ ਇਹ ਸਮਾਂ ਖ਼ਰਾਬ ਕਰਨ ਵਾਲ਼ੀ ਗੱਲ ਹੀ ਹੈ, ਇਹਨਾਂ ਫਾਂਸੀ 'ਤੇ ਤਾਂ ਟੰਗਣਾ ਹੀ ਟੰਗਣਾ ਹੈ। ਉਸ ਨੇ ਚੋਰੀ ਲੋਅਰ ਕੋਰਟ ਵਿੱਚ ਹੀ ਕਤਲ ਦਾ ਇਕਬਾਲ ਕਰ ਲਿਆ ਸੀ।

**ਸਵਾਲ: ਫ਼ੈਸਲੇ ਤੋਂ ਬਾਅਦ ਅਪੀਲ ਵੀ ਇਸੇ ਤਰ੍ਹਾਂ ਹੀ ਕਰਵਾਈ ਸੀ?**

ਜਵਾਬ: ਹਾਂ ਉਦੋਂ ਵੀ ਬੜੀ ਮੁਸ਼ਕਲ ਨਾਲ਼ ਸਾਈਨ ਕਰਵਾਉਂਣੇ ਪਏ, ਅਸੀਂ ਕਿਹਾ 'ਤੂੰ ਫਾਂਸੀ ਤਾਂ ਚੜ੍ਹਨਾ ਹੀ ਹੈ, ਸਾਡੇ ਕੋਲ਼ ਕੁਝ ਹੋਰ ਸਮਾਂ ਰਹਿ ਜਾਵੇਂਗਾ ਤੇ ਸਾਨੂੰ ਤਸੱਲੀ ਹੋਊ।' ਮੇਰਾ ਵਿਚਾਰ ਇਹ ਵੀ ਸੀ ਕਿ ਸਮੇਂ ਨਾਲ਼ ਸ਼ਾਇਦ ਹਾਲਾਤ ਬਦਲ ਵੀ ਜਾਣ, ਜਾਂ ਸਿੰਘ ਰਾਜੀਵ ਦੇ ਕਿਸੇ ਸਕੇ ਸੰਬੰਧੀ ਨੂੰ ਚੁੱਕ ਕੇ ਓਹਨੂੰ ਛੁਡਾ ਈ ਲੈਣ..। ਇਹ ਵਿਚਾਰ ਮੈਂ ਓਹਨੂੰ ਤਾਂ ਨਹੀਂ ਦੱਸੇ, ਪਰ ਜਦੋਂ ਪਰਿਵਾਰ ਦਾ ਦਬਾਅ ਪਾ ਕੇ ਅਪੀਲ ਲਈ ਸਾਈਨ



ਕਰਵਾਏ ਤਾਂ ਸੋਢੀ ਨਾਲ਼ ਸਲਾਹ ਕਰ ਕੇ ਦੋ ਫਾਰਮਾਂ 'ਤੇ ਕਰਵਾ ਲਏ ਪਈ ਹਾਈ ਕੋਰਟ 'ਚੋਂ ਰੱਦ ਹੋ ਜਾਣ ਪਿੱਛੋਂ ਸੁਪਰੀਮ ਕੋਰਟ 'ਚ ਅਪੀਲ ਕਰਨ ਲਈ ਫਿਰ ਸਤਵੰਤ ਨੂੰ ਮਨਾਉਣ ਲਈ ਏਨੀ ਮਿਹਨਤ ਨਾ ਕਰਨੀ ਪਵੇ।

**ਸਵਾਲ: ਬੀਬੀ ਸੁਰਿੰਦਰ ਕੌਰ ਬਾਰੇ ਵੀ ਕੁਝ ਚਾਨਣਾ ਪਾਓ।**

ਜਵਾਬ: ਉਹ ਸਤਵੰਤ ਦੀ ਵੱਡੀ ਭਰਜਾਈ ਦੀ ਮਾਸੀ ਦੀ ਧੀ ਸੀ। ਦੋਵਾਂ ਭੈਣਾਂ ਵਿੱਚ ਪਿਆਰ ਬੜਾ ਸੀ ਤੇ ਇਹਨਾਂ ਨੇ ਫ਼ੈਸਲਾ ਕੀਤਾ ਹੋਇਆ ਸੀ ਕਿ ਆਪਾਂ ਇਕੋ ਹੀ ਘਰ 'ਚ ਵਿਆਹ ਕਰਵਾਉਣੇ ਨੇ.....ਇਸੇ ਲਈ ਆਪਣੇ ਵਿਆਹ ਤੋਂ ਬਾਅਦ ਵੱਡੀ ਨੂੰਹ ਓਹਦਾ ਰਿਸ਼ਤਾ ਸਤਵੰਤ ਲਈ ਲੈ ਆਈ ਸੀ ਤੇ ਇਹਨਾਂ ਦੀ ਮੰਗਣੀ ਵੀ ਕਰ ਦਿੱਤੀ ਸੀ।

**ਸਵਾਲ: ਬੀਬੀ ਸੁਰਿੰਦਰ ਕੌਰ ਦਾ ਸਤਵੰਤ ਸਿੰਘ ਦੀ ਤਸਵੀਰ ਨਾਲ਼ ਲਾਂਵਾਂ ਲੈਣ ਦਾ ਫ਼ੈਸਲਾ ਕਿਸ ਹਾਲਾਤ ਵਿੱਚ ਹੋਇਆ?**

ਜਵਾਬ: ਮੈਂ ਜਦੋਂ ਸਤਵੰਤ ਨਾਲ਼ ਮੁਲਾਕਾਤ ਕਰਨ ਜਾਂਦਾ ਸਾਂ ਤੇ ਸਾਡੇ ਦੋਹਾਂ 'ਚ ਹਾਸਾ-ਮਖੌਲ ਵੀ ਹੁੰਦਾ ਰਹਿੰਦਾ ਸੀ। ਮੈਂ ਇੱਕ ਵਾਰੀ ਮਖੌਲ ਨਾਲ ਉਹਨੂੰ ਕਹਿ ਦਿੱਤਾ ਕਿ 'ਉਦੋਂ ਤਾਂ ਸਿੰਘਣੀ ਨੂੰ ਮਿਲਣ ਲਈ ਸਿਫ਼ਾਰਸ਼ਾਂ ਪੁਆਉਂਦਾ ਸੈਂ ਤੇ ਹੁਣ ਮਿਲਣ ਨੂੰ ਜੀਅ ਨਹੀਓਂ ਕਰਦਾ?' ਕਹਿੰਦਾ 'ਕੌਣ ਮਿਲਾਊ?' ਮੈਂ ਕਿਹਾ 'ਮੈਂ ਮਿਲਾਊਂ।' ਕਹਿੰਦਾ 'ਫਿਰ ਮਿਲਾ ਦਿਓ।' ਮੈਂ ਕੁੜਮਾਂ ਨਾਲ਼ ਗੱਲ ਕੀਤੀ। ਉਹ ਕਹਿੰਦੇ 'ਤੁਹਾਡੀ ਧੀ ਆ ਜੋ ਮਰਜ਼ੀ ਫ਼ੈਸਲਾ ਕਰੋ।' ਅਸੀਂ ਦੋਵੇਂ ਜੀਅ ਉਸ ਨੂੰ ਨਾਲ ਲੈ ਕੇ ਮੁਲਾਕਾਤ 'ਤੇ ਗਏ। ਮੈਂ ਪਾਸੇ ਹੋ ਗਿਆ ਤੇ ਇਹ ਦੋਵੇਂ ਵਾਹਵਾ ਚਿਰ ਗੱਲਾਂ ਕਰਦੇ ਰਹੇ। ਫਿਰ ਰਾਤ ਅਸੀਂ ਗੁਰਦੁਆਰੇ ਰਹੇ, ਕੁੜੀ ਸੁਰਿੰਦਰ ਨੇ ਸੰਗਦੀ-ਸੰਗਦੀ ਨੇ ਮੇਰੇ ਕੋਲ਼ੋਂ ਤਿੰਨ ਸੌ ਰੁਪਈਆ ਮੰਗਿਆ, ਓਹਨੇ ਸਤਵੰਤ ਨੂੰ ਪੁੱਛ ਲਿਆ ਸੀ ਕਿ ਅੰਦਰ ਕੀ ਲਿਆਉਣ ਦਿੰਦੇ ਨੇ ਤੇ ਉਹ ਉਸ ਨੂੰ ਕੁਝ ਨਾ ਕੁਝ (ਤੋਹਫਾ) ਦੇਣਾ ਚਾਹੁੰਦੀ ਸੀ। ਦੂਜੀ ਮੁਲਾਕਾਤ 'ਤੇ ਮੈਂ ਸਤਵੰਤ ਦੀ ਮਾਂ ਨੂੰ ਵੀ ਕਿਹਾ ਕਿ ਤੂੰ ਵੀ ਪਾਸੇ ਹੋ ਜਾਵੀਂ ਇਹ ਖੁੱਲ੍ਹ ਕੇ ਗੱਲਾਂ ਕਰ ਲੈਣਗੇ। ਉਹ ਮੁਲਾਕਾਤ ਵੀ ਹੋਈ। ਉਸ ਪਿੱਛੋਂ ਜੇਲ੍ਹ ਵਾਲ਼ਿਆਂ ਨੂੰ ਪਤਾ ਲੱਗ ਗਿਆ ਕਿ ਇਹਨਾਂ ਦਾ ਅਜੇ ਵਿਆਹ ਨਹੀਂ ਹੋਇਆ; ਇਸ ਆਧਾਰ 'ਤੇ ਉਹਨਾਂ ਕੋਈ ਰਿਸ਼ਤਾ ਨਾ ਹੋਣ ਦੀ ਬਿਨਾਅ 'ਤੇ ਸੁਰਿੰਦਰ ਦੀ ਸਤਵੰਤ ਨਾਲ਼ ਮੁਲਾਕਾਤ 'ਤੇ ਪਾਬੰਦੀ ਲਾ ਦਿੱਤੀ। ਇਹ ਰਿਸ਼ਤਾ ਸਿੱਧ ਕਰਨ ਲਈ ਤੇ ਸਤਵੰਤ ਨਾਲ਼ ਮੁਲਾਕਾਤਾਂ ਜਾਰੀ ਰੱਖਣ ਲਈ ਹੀ ਸੁਰਿੰਦਰ ਨੇ ਸਤਵੰਤ ਦੀ ਫੋਟੋ ਨਾਲ਼ ਲਾਂਵਾਂ ਲੈਣ ਦਾ ਫ਼ੈਸਲਾ ਕੀਤਾ ਸੀ; ਪਰ ਇਹ ਜਾਬਰ ਫਿਰ ਵੀ ਨਾ ਮੰਨੇ...ਇੱਥੋਂ ਤਕ ਕਿ ਸਤਵੰਤ ਨਾਲ਼ ਆਖਰੀ ਮੁਲਾਕਾਤ ਵੇਲੇ ਵੀ ਇਹਨਾਂ ਸੁਰਿੰਦਰ ਨੂੰ ਸਤਵੰਤ ਨਾਲ ਮਿਲਣ ਨਹੀਂ ਦਿੱਤਾ।

**ਸਵਾਲ: ਉਸ ਪਿੱਛੋਂ ਬੀਬੀ ਸੁਰਿੰਦਰ ਕੌਰ 'ਤੇ ਹੋਰ ਕਿਤੇ ਵਿਆਹ ਕਰਨ ਲਈ ਦਬਾਅ ਨਹੀਂ ਪਿਆ?**

ਜਵਾਬ: ਅਸੀਂ ਆਪ ਬੜਾ ਜ਼ੋਰ ਲਾਇਆ ਪਰ ਉਹ ਸਿਰੜ ਦੀ ਪੱਕੀ ਸੀ, ਤੇ ਉਹ ਆਖਰੀ ਦਮ ਤਕ ਸਿਰੜ 'ਤੇ ਪੱਕੀ ਰਹੀ। ਸਤਵੰਤ ਦੇ ਵੱਡੇ ਭਰਾ ਦੀ ਲੜਕੀ ਤੇ ਛੋਟੇ ਭਰਾ ਦਾ ਲੜਕਾ ਹੀ ਉਸ ਨੇ ਗੋਦ ਲੈ ਲਿਆ ਸੀ; ਇਹਨਾਂ ਦੋਵਾਂ ਅਤੇ ਸਤਵੰਤ ਨਾਲ ਹੋਈਆਂ ਕੁਝ ਮੁਲਾਕਾਤਾਂ ਦੇ ਸਹਾਰੇ ਜ਼ਿੰਦਗੀ ਕੱਟਦੀ-ਕੱਟਦੀ ਉਹ ਕੈਂਸਰ ਵਰਗੀ ਨਾਮੁਰਾਦ ਬਿਮਾਰੀ ਦਾ ਸ਼ਿਕਾਰ ਹੋ ਕੇ ਸਾਡੇ ਤੋਂ ਵੀ ਪਹਿਲਾਂ ਸ਼ਾਇਦ ਸਤਵੰਤ ਕੋਲ ਜਾ ਅੱਪੜੀ। ਸਤਵੰਤ ਵੀ ਪੋਹ ਮਹੀਨੇ ਦੀ ਮੱਸਿਆ ਨੂੰ ਫਾਂਸੀ ਚੜ੍ਹਿਆ ਸੀ ਤੇ ਸੁਰਿੰਦਰ ਨੇ ਜਿਸ ਦਿਨ ਸਰੀਰ ਛੱਡਿਆ, ਓਦਣ ਵੀ ਪੋਹ ਮਹੀਨੇ ਦੀ ਮੱਸਿਆ ਈ ਸੀ, ਅੰਗਰੇਜ਼ੀ ਤਰੀਕਾਂ 'ਚ ਭਾਵੇਂ ਫ਼ਰਕ ਪੈ ਗਿਆ।

**ਸਵਾਲ: ਸਤਵੰਤ ਸਿੰਘ ਨੂੰ ਜਦੋਂ ਫਾਂਸੀ ਦੀ ਸਜ਼ਾ ਸੁਣਾਈ ਗਈ ਤਾਂ ਉਦੋਂ ਉਸ ਵੇਲੇ ਉਸ ਦਾ ਪ੍ਰਤੀਕਰਮ ਕਿਹੋ ਜਿਹਾ ਸੀ?**

ਜਵਾਬ: ਉਸ ਨੇ ਜੰਕਾਰੇ (ਜੈਕਾਰੇ) ਛੱਡੇ..ਉਹ ਪੂਰੀ ਚੜ੍ਹਦੀ ਕਲਾ 'ਚ ਸੀ ਤੇ ਫਿਰ ਉਸ ਨੇ ਉਥੇ ਹਾਜ਼ਰ ਸਾਡੇ ਸਾਰਿਆਂ ਤੋਂ ਵਾਅਦਾ ਲਿਆ ਕਿ ਜਦੋਂ ਮੈਂ ਫਾਂਸੀ ਚੜ੍ਹਿਆ ਤਾਂ ਉਸ ਵੇਲੇ ਤੁਸੀਂ ਜੰਕਾਰੇ ਜ਼ਰੂਰ ਛੱਡਣੇ ਜੇ, ਉਸ ਨੇ ਸਾਡੇ ਨਾਲ ਵੀ ਵਾਅਦਾ ਕੀਤਾ ਕਿ ਮੈਂ ਜੰਕਾਰੇ ਛੱਡਦਾ ਹੋਇਆ ਹੀ ਫਾਂਸੀ 'ਤੇ ਚੜ੍ਹਾਂਗਾ।

**ਸਵਾਲ: ਸਤਵੰਤ ਸਿੰਘ ਨਾਲ ਆਖਰੀ ਮੁਲਾਕਾਤ ਕਿਸ ਮਾਹੌਲ ਵਿੱਚ ਹੋਈ?**

ਜਵਾਬ: ਪਹਿਲਾਂ ਮੈਂ ਬਾਕੀ ਸਾਰਿਆਂ ਨੂੰ ਭੇਜ ਦਿੱਤਾ ਤੇ ਕਿਹਾ ਜੋ-ਜੋ ਗੱਲ ਉਹ ਕਰੂ ਉਹ ਨੋਟ ਕਰਨੀ ਹੈ, ਮੈਂ ਇਸ ਲਈ ਪਿੱਛੇ ਰਿਹਾ, ਕਿਉਂਕਿ ਮੈਂ ਜੇਲ੍ਹ ਵਾਲਿਆਂ ਨੂੰ ਇਸ ਲਈ ਰਾਜ਼ੀ ਕਰਨਾ ਚਾਹੁੰਦਾ ਸੀ ਕਿ ਖ਼ੂਨ ਦੇ ਰਿਸ਼ਤੇ ਤੋਂ ਇਲਾਵਾ ਹੋਰ ਵੀ ਕੁਝ ਖ਼ਾਸ-ਰਿਸ਼ਤੇਦਾਰਾਂ ਨੂੰ ਆਖਰੀ ਮੁਲਾਕਾਤ ਕਰਨ ਦਿੱਤੀ ਜਾਵੇ ਤੇ ਸੁਰਿੰਦਰ ਨੂੰ ਵੀ, ਪਰ ਉਹ ਨਹੀਂ ਮੰਨੇ; ਕਾਫ਼ੀ ਬਹਿਸ ਤੋਂ ਬਾਅਦ ਆਈ.ਜੀ. ਖਿੱਝ ਕੇ ਕਹਿੰਦਾ ਕਿ 'ਅਗਰ ਯੇ ਮੁਲਾਕਾਤ ਕਰਤਾ ਹੈ ਤੋ ਕਰਾਓ ਨਹੀਂ ਤੋਂ ਇਸ ਕੋ ਭੀ ਰਹਿਣੇ ਦੋ।' ਮੈਂ ਸਮਝ ਗਿਆ ਕਿ ਇਹਨਾਂ ਜਾਬਰਾਂ ਦੇ ਦਰਬਾਰ 'ਚੋਂ ਇਨਸਾਫ਼ ਨਹੀਂ ਮਿਲਣਾ। ਅਖੀਰ ਬਾਕੀ ਸਾਰੇ ਰਿਸ਼ਤੇਦਾਰਾਂ ਨੂੰ ਵੀ ਅਤੇ ਭਰੀਆਂ ਹੋਈਆਂ ਅੱਖਾਂ ਲਈ ਖਲੋਤੀ ਸੁਰਿੰਦਰ ਨੂੰ ਵੀ ਬਾਹਰ ਹੀ ਛੱਡ ਕੇ ਆਪਣੇ ਛੋਟੇ ਭਰਾ ਨਾਲ ਮੁਲਾਕਾਤ ਕਰਨ ਅੰਦਰ ਚਲਾ ਗਿਆ। ਬਾਕੀ ਸਾਰੇ ਮਿਲ ਕੇ ਬਾਹਰ ਆ ਗਏ ਸੀ....ਤੇ ਉਧਰੋਂ ਸਤਵੰਤ ਸਿੰਘ ਦੇ ਪਾਠ ਦਾ ਵੇਲਾ ਹੋ ਗਿਆ ਸੀ ਤੇ ਉਹ ਪਾਠ ਕਰਨ ਲੱਗ ਪਿਆ ਸੀ। ਮੈਂ ਵੀ ਅਵਾਜ਼ ਮਾਰੀ ਤੇ ਗਾਰਡਾਂ ਨੇ ਵੀ ਕਿਹਾ, ਪਰ ਓਨ੍ਹੇ ਹੱਥ ਨਾਲ ਰੁਕਣ ਦਾ ਇਸ਼ਾਰਾ ਕੀਤਾ ਕਿ ਪਾਠ ਵਿੱਚ ਵਿਘਨ ਨਾ ਪਾਇਆ



ਜਾਵੇ। ਪਾਠ ਕਰ ਕੇ ਉਹ ਉਠਿਆ, ਫ਼ਤਹਿ ਬੁਲਾ ਕੇ ਕਹਿਣ ਲੱਗਾ: 'ਬਾਪੂ ਮੇਰੇ ਨਾਲ ਕੀਤਾ ਵਾਅਦਾ ਯਾਦ ਈ ਕਿ ਨਹੀਂ?' ਮੈਂ ਕਿਹਾ, 'ਕਿਹੜਾ ਵਾਅਦਾ?' ਕਹਿੰਦਾ: 'ਜੰਕਾਰੇ ਛੱਡਣੇ ਆ।' ਮੈਂ ਆਖਿਆ: 'ਪੁੱਤ ਮੈਂ ਤਾਂ ਪਤਾ ਨਹੀਂ ਕੰਧਾਂ ਫੜ੍ਹ-ਫੜ੍ਹ ਕੇ ਬਾਹਰ ਨਿਕਲਣੈ ਤੇ ਤੂੰ ਕਹਿਨੈਂ ਜੰਕਾਰੇ ਛੱਡੀਂ।' ਕਹਿੰਦਾ: 'ਨਹੀਂ ਜੰਕਾਰੇ ਜ਼ਰੂਰ ਛੱਡਣੇ ਆਂ; ਤੁਸੀਂ ਮੇਰੇ ਨਾਲ ਵਾਅਦਾ ਕੀਤਾ ਐ, ਮੈਂ ਵੀ ਵਾਅਦਾ ਕਰਦੈਂ ਕਿ ਜੰਕਾਰੇ ਛੱਡਦਾ ਹੀ ਫਾਂਸੀ 'ਤੇ ਚੜ੍ਹੂੰਗਾ।' ਫਿਰ ਉਹਨੇ ਕਿਹਾ, **'ਸਾਰੀ ਕੌਮ ਨੂੰ ਮੇਰੀ ਫ਼ਤਹਿ ਬੁਲਾ ਦਿਓ ਤੇ ਜੁਝਾਰੂ ਸਿੰਘਾਂ ਨੂੰ ਕਿਹੋ ਕਿ ਮੇਰੇ ਫਾਂਸੀ ਚੜ੍ਹਨ ਕਰ ਕੇ ਕਿਸੇ ਬੇਦੋਸ਼ੇ ਨੂੰ ਕਤਲ ਨਾ ਕਰਨ।'** ਇਸ ਪਿੱਛੋਂ ਵਿਛੜਨ ਵੇਲੇ ਵੀ ਉਸ ਨੇ ਮੈਨੂੰ ਜੈਕਾਰੇ ਗਜਾਉਣ ਦਾ ਵਾਅਦਾ ਯਾਦ ਕਰਵਾਇਆ; ਫਿਰ ਮੈਨੂੰ ਏਨਾ ਜੋਸ਼ ਆਇਆ ਕਿ ਮੈਂ ਬਾਹਰ ਆ ਕੇ ਬੜੇ ਈ ਜੰਕਾਰੇ ਛੱਡੇ।

**ਸਵਾਲ: ਸਤਵੰਤ ਸਿੰਘ ਦੇ ਅੰਤਮ ਸੰਸਕਾਰ ਬਾਰੇ ਕੁਝ ਪਤਾ ਲੱਗਾ ਕਿ ਕਿਵੇਂ ਹੋਇਆ ਸੀ?**

ਜਵਾਬ: ਹਾਂ, ਇੱਥੇ ਮੱਲ੍ਹਨੰਗਲ ਪਿੰਡ ਆ, ਉਥੋਂ ਦਾ ਇੱਕ ਸਿੰਘ ਉਥੇ ਪੁਲਸ ਲਾਈਨ ਦੇ ਗੁਰਦੁਆਰੇ 'ਚ ਗਰੰਥੀ ਸੀ, ਉਸ ਨੇ ਦੱਸਿਆ ਕਿ ਉਸ ਦਿਨ ਪੁਲਸ ਵਾਲੇ ਸਵੇਰੇ-ਸਵੇਰੇ ਮੈਨੂੰ ਘਰੋਂ ਉਠਾ ਕੇ ਤਿਹਾੜ ਜੇਲ੍ਹ ਵਿੱਚ ਲੈ ਗਏ ਤੇ ਤਿਹਾੜ ਜੇਲ੍ਹ 'ਚ ਜਾ ਕੇ ਪਤਾ ਲੱਗਾ ਕਿ ਮੈਨੂੰ ਸਤਵੰਤ ਸਿੰਘ ਤੇ ਕਿਹਰ ਸਿੰਘ ਦਾ ਸਸਕਾਰ ਕਰਨ ਅਤੇ ਸਾਰੀਆਂ ਰਸਮਾਂ ਨਿਭਾਉਣ ਲਈ ਲਿਆਂਦਾ ਗਿਐ। ਉਸ ਨੇ ਦੱਸਿਆ ਕਿ ਦੋਹਾਂ 'ਚੋਂ ਜਦੋਂ ਮੈਂ ਪਹਿਲੀ ਲਾਸ਼ ਦੇ ਮੂੰਹ ਤੋਂ ਕੱਪੜਾ ਚੁੱਕਿਆ ਤਾਂ ਉਹ ਸਤਵੰਤ ਸਿੰਘ ਦੀ ਹੀ ਸੀ, ਉਹ ਇਸ ਤਰ੍ਹਾਂ ਸੀ ਜਿਵੇਂ ਉਹ ਸੁੱਤਾ ਹੋਇਆ ਹੋਵੇ; ਜਿਵੇਂ ਕਿਹਾ ਜਾਂਦੈ ਕਿ ਫਾਂਸੀ ਵੇਲੇ ਜੀਭ ਬਾਹਰ ਨਿਕਲ ਆਉਂਦੀ ਹੈ, ਐਸੀ ਕੋਈ ਵੀ ਗੱਲ ਨਹੀਂ ਸੀ; ਅਫ਼ਸਰਾਂ ਨੇ ਕਿਹਾ ਕਿ ਤੈਨੂੰ ਜੋ ਵੀ ਚਾਹੀਦਾ ਹੈ ਸਾਨੂੰ ਦੱਸ ਦੇਹ, ਅਸੀਂ ਲਿਆ ਦਿੰਦੇ ਆਂ। ਉਸ ਮੁਤਾਬਿਕ ਹੀ ਉਸ ਨੇ ਦੇਸੀ ਘਿਉ ਵਗੈਰਾ ਵੀ ਮੰਗਵਾਇਆ ਤੇ ਫਿਰ ਪੂਰੀ ਸਿੱਖ ਮਰਿਯਾਦਾ ਮੁਤਾਬਿਕ ਸ਼ਹੀਦਾਂ ਦਾ ਅੰਤਮ ਸੰਸਕਾਰ ਕੀਤਾ।

**ਸਵਾਲ: ਕੀ ਤੁਹਾਨੂੰ ਸਤਵੰਤ ਸਿੰਘ ਦੀਆਂ ਅਸਥੀਆਂ ਪ੍ਰਵਾਹ ਕਰਨ ਦੀ ਇਜਾਜ਼ਤ ਦਿੱਤੀ ਗਈ?**

ਜਵਾਬ: ਸੱਤ ਜਨਵਰੀ ਨੂੰ ਮੈਨੂੰ ਤੇ ਸਤਵੰਤ ਦੀ ਮਾਂ ਨੂੰ ਪੁਲਸ ਨੇ ਚੁੱਕ ਲਿਆ ਤੇ ਵੈਨ ਦੀ ਡਿੱਗੀ ਵਿੱਚ ਬਿਠਾ ਕੇ ਕਿਸੇ ਲੰਮੇ ਰੂਟ 'ਤੇ ਪੈ ਗਏ। ਪਹਿਲਾਂ ਤਾਂ ਮੈਂ ਸਮਝਿਆ ਕਿ ਸ਼ਾਇਦ ਸਾਨੂੰ ਵੀ ਮਾਰਨ ਦੀ ਸਕੀਮ ਬਣਾਈ ਗਈ ਹੈ; ਮੈਂ ਕਿਹਾ 'ਜੇ ਮਾਰਨਾ ਈ ਜੇ ਤਾਂ ਐਨੀ ਦੂਰ ਲਿਜਾਣ ਦੀ ਕੀ ਲੋੜ ਆ?' ਫਿਰ ਉਹਨਾਂ ਨੇ ਦੱਸਿਆ ਕਿ ਤੁਹਾਨੂੰ ਸਤਵੰਤ ਤੇ ਕੇਹਰ ਸਿੰਘ ਦੀਆਂ ਅਸਥੀਆਂ ਜਲ ਪ੍ਰਵਾਹ ਕਰਨ ਲਈ ਹਰਿਦੁਆਰ ਲਿਜਾਇਆ ਜਾ

ਰਿਹੈ। ਮੈਂ ਸੋਚਿਆ ਕਿ ਇਹਨਾਂ ਨੇ ਜ਼ਰੂਰ ਉਹਨਾਂ ਦੇ ਫੁੱਲ ਆਪਣੇ ਪੈਰਾਂ ਵਿੱਚ ਰੱਖੇ ਹੋਣੇ ਨੇ। ਮੈਂ ਕਿਹਾ ਕਿ 'ਲਿਆਓ ਫੁੱਲ ਮੈਨੂੰ ਫੜਾ ਦਿਓ।' ਕਹਿੰਦੇ 'ਨਹੀਂ ਫੁੱਲ ਉਥੇ ਹੀ ਉਹਨਾਂ ਨੇ ਲੈ ਕੇ ਆਉਣੇ ਨੇ, ਸਾਡੀ ਡਿਊਟੀ ਸਿਰਫ਼ ਤੁਹਾਨੂੰ ਉਥੇ ਲਿਜਾਣ ਦੀ ਹੈ।' ਜਦੋਂ ਉਥੇ ਗਏ ਤਾਂ ਮੈਂ ਵੇਖਿਆ ਕਿ ਸੱਚਮੁੱਚ ਹੀ ਉਥੇ ਉਸੇ ਜੇਲ੍ਹ ਦੇ ਗਾਰਡ ਹੀ ਫੁੱਲ ਲੈ ਕੇ ਆਏ। ਮੱਲ੍ਹ ਨੰਗਲ ਵਾਲਾ ਗਰੰਥੀ ਸਿੰਘ ਨਾਲ ਹੀ ਸੀ...ਅਸੀਂ ਉਥੇ ਬਾਣੀ ਪੜ੍ਹਦੇ ਹੋਏ ਫੁੱਲ ਜਲ ਪ੍ਰਵਾਹ ਕਰ ਦਿੱਤੇ। ਮੈਂ ਗਾਰਡਾਂ ਨੂੰ ਪੁੱਛਿਆ, 'ਸਤਵੰਤ ਮੈਨੂੰ ਕਹਿੰਦਾ ਸੀ ਕਿ ਮੈਂ ਜੈਕਾਰੇ ਗਜਾਉਂਦਾ ਹੋਇਆ ਹੀ ਫਾਂਸੀ 'ਤੇ ਚੜਨੈ, ਫਿਰ ਉਸ ਨੇ ਜੈਕਾਰੇ ਛੱਡੇ ਸੀ ਕਿ ਨਹੀਂ..?' ਉਹ ਕਹਿੰਦੇ 'ਬਾਬਾ ਕੁਝ ਪੁਛ ਨਾ... ਬਹੁਤ ਜੈਕਾਰੇ ਛੱਡੇ ਉਸ ਨੇ।' ਉਹਨਾਂ ਨੇ ਉਸ ਦੀ ਚੜ੍ਹਦੀ ਕਲਾ ਦੀਆਂ ਹੋਰ ਵੀ ਕਈ ਗੱਲਾਂ ਦੱਸੀਆਂ; ਕਹਿੰਦੇ 'ਉਹ ਘੜੇ ਵਿੱਚ ਰੋਜ਼ਾਨਾ ਸਵੇਰੇ ਪਾਣੀ ਭਰ ਕੇ ਰੱਖ ਲਿਆ ਕਰਦਾ ਸੀ, ਜਦੋਂ 6 ਜਨਵਰੀ ਨੂੰ (ਫਾਂਸੀ ਤੋਂ ਕੁਝ ਸਮਾਂ ਪਹਿਲਾਂ) ਵੀ ਉਸ ਨੇ ਪਾਣੀ ਦਾ ਘੜਾ ਭਰਿਆ ਤੇ ਅਸੀਂ ਹੈਰਾਨ ਹੋ ਕੇ ਪੁੱਛਿਆ ਪਈ 'ਅੱਜ ਕਾਹਦੇ ਲਈ ਪਾਣੀ ਭਰ ਰਿਹੈਂ', ਤਾਂ ਅੱਗੋਂ ਕਹਿੰਦਾ ਕਿ 'ਸਿੰਘ ਕੋਈ ਚੀਜ਼ ਖ਼ਾਲੀ ਛੱਡ ਕੇ ਨਹੀਂ ਜਾਂਦੇ ਭਰ ਕੇ ਜਾਂਦੇ ਹੁੰਦੇ ਆ।' ਉਸ ਨੇ ਮੂੰਹ 'ਤੇ ਬੁਰਕਾ ਵੀ ਨਹੀਂ ਪੁਆਇਆ, ਕਹਿੰਦਾ 'ਬਾਹਵਾਂ ਬੇਸ਼ੱਕ ਬੰਨ੍ਹ ਲਉ, ਪਰ ਬੁਰਕਾ ਨਹੀਂ ਮੈਂ ਪਾਉਣਾ...' ਜਦੋਂ ਬਾਹਵਾਂ ਪਿੱਛੇ ਬੰਨ੍ਹ ਕੇ ਉਸ ਨੂੰ ਫਾਂਸੀ ਦੇ ਤਖ਼ਤੇ ਵੱਲ ਲਿਜਾਇਆ ਜਾ ਰਿਹਾ ਸੀ ਤਾਂ ਰਾਹ 'ਚੋਂ ਉਸ ਦਾ ਜਾਣੂ ਇੱਕ ਏ.ਐਸ.ਆਈ. ਤੁਰਿਆ ਆਉਂਦਾ ਸੀ..ਉਸ ਨੂੰ ਕਹਿੰਦਾ 'ਮੇਰਾ ਜੀਅ ਕਰਦੈ ਕਿ ਤੈਨੂੰ ਜੱਫੀ ਪਾ ਲਵਾਂ, ਪਰ ਕੀ ਕਰਾਂ ਸਿੰਘ ਦੀਆਂ ਬਾਹਵਾਂ ਬੱਝੀਆਂ ਹੋਈਆਂ ਨੇ...' ਏ.ਐਸ.ਆਈ. ਦੀਆਂ ਅੱਖਾਂ ਭਰ ਆਈਆਂ ਤੇ ਉਹ ਕਹਿੰਦਾ ਕਿ 'ਭਾਵੇਂ ਮੇਰੀ ਨੌਕਰੀ ਚਲੀ ਜਾਵੇ, ਮੈਂ ਤੈਨੂੰ ਜੱਫੀ ਜ਼ਰੂਰ ਪਾਵਾਂਗਾ..' ਤੇ ਉਸ ਨੇ ਆਪ ਹੀ ਅੱਗੇ ਵਧ ਕੇ ਸਤਵੰਤ ਨੂੰ ਜੱਫੀ ਪਾ ਲਈ...ਤੇ ਇਸੇ ਹੀ ਤਰ੍ਹਾਂ ਹੱਸਦਾ-ਖੇਡਦਾ ਹੀ ਉਹ ਫਾਂਸੀ 'ਤੇ ਚੜ੍ਹ ਗਿਆ..।

* * *



# ਸਿੱਖ ਜੁਝਾਰੂਆਂ 'ਤੇ ਦਬਾਅ ਬਣਾਉਣ ਲਈ ਹਿੰਦੁਸਤਾਨੀ ਵਹਿਸ਼ੀ ਨੀਤੀ

ਸਿੱਖ ਕੌਮ ਨੇ ਜ਼ੁਲਮ-ਜਬਰ ਵਿਰੁੱਧ ਸੰਘਰਸ਼ ਮੁਗਲ ਸਾਮਰਾਜ ਸਮੇਂ ਵੀ ਕੀਤਾ ਸੀ ਤੇ ਅੰਗਰੇਜ਼ ਰਾਜ ਸਮੇਂ ਵੀ, ਇਹਨਾਂ ਵਿੱਚੋਂ ਮੁਗਲ ਸਾਮਰਾਜ ਦੇ ਸਮੇਂ ਸਿੰਘਾਂ 'ਤੇ ਹੋਏ ਜਬਰ-ਜ਼ੁਲਮ ਨੂੰ ਵੱਧ ਹੌਲਨਾਕ ਮੰਨਿਆ ਜਾਂਦਾ ਹੈ, ਕਿਉਂਕਿ ਉਸ ਦੌਰ ਵਿੱਚ ਜੁਝਾਰੂ ਸਿੰਘਾਂ ਨੂੰ ਗ੍ਰਿਫ਼ਤਾਰ ਕਰਨ ਉਪਰੰਤ ਨਿਰਧਾਰਤ ਮਾਰਗ ਤੋਂ ਥਿੜਕਾਉਣ ਹਿੱਤ ਵੱਡੇ-ਵੱਡੇ ਲਾਲਚ ਦਿੱਤੇ ਜਾਂਦੇ ਸਨ ਤੇ ਸਿੰਘਾਂ ਦੇ ਨਾ ਮੰਨਣ 'ਤੇ ਉਹਨਾਂ ਨੂੰ ਖ਼ੌਫ਼ਨਾਕ ਤਸੀਹੇ ਦੇ-ਦੇ ਕੇ ਸ਼ਹੀਦ ਕੀਤਾ ਜਾਂਦਾ।

ਜਿਹੜਾ ਵੀ ਜਗਿਆਸੂ ਮੁਗਲ ਕਾਲ ਵਿੱਚ ਸਿੰਘਾਂ ਵਲੋਂ ਝੱਲੇ ਜਾਂਦੇ ਦਿਲ ਕੰਬਾਊ ਤਸੀਹਿਆਂ ਬਾਰੇ ਸੁਣਦਾ ਸੀ, ਉਸ ਨੂੰ ਯਕੀਨ ਨਹੀਂ ਸੀ ਆਉਂਦਾ ਕਿ ਕੋਈ ਆਪਣੇ ਸਿਰੜ ਲਈ ਏਨੇ ਹੌਲਨਾਕ ਤਸੀਹੇ ਵੀ ਹੱਸ-ਹੱਸ ਕੇ ਝੱਲ ਸਕਦਾ ਹੈ। ਪਰ 1978 ਤੋਂ ਬਾਅਦ ਹਿੰਦੁਸਤਾਨ 'ਤੇ ਕਾਬਜ਼ ਹਿੰਦੂ ਹਕੂਮਤ ਦੇ ਜ਼ੁਲਮਾਂ ਵਿਰੁੱਧ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਅਗਵਾਈ ਵਿੱਚ ਉੱਠੀ ਜੁਝਾਰੂ ਲਹਿਰ ਵਿਚਲੇ ਜੁਝਾਰੂ ਸੂਰਮਿਆਂ ਨੇ ਇਹ ਸਾਬਤ ਕਰ ਕੇ ਵਿਖਾ ਦਿੱਤਾ ਕਿ ਇੱਕ ਪਵਿੱਤਰ ਸੰਕਲਪ ਧਾਰ ਕੇ ਤੁਰੇ ਯੋਧਿਆਂ ਦਾ ਸਿਰੜ ਅਜਿਹਾ ਕੋਈ ਵੀ ਜ਼ੁਲਮ-ਸਿਤਮ ਨਹੀਂ ਤੋੜ ਸਕਦਾ, ਜੋ ਉਹਨਾਂ ਦੇ ਸਰੀਰ 'ਤੇ ਕੀਤਾ ਜਾਂਦਾ ਹੈ।

ਮੁਗਲ ਹਕੂਮਤ ਨੇ ਜੇਕਰ ਜੁਝਾਰੂ ਸਿੰਘਾਂ ਦੇ ਬੰਦ-ਬੰਦ ਕੱਟੇ, ਖੋਪਰੀਆਂ ਲਾਹੀਆਂ, ਚਰਖੜੀਆਂ 'ਤੇ ਚਾੜ੍ਹਿਆ ਤੇ ਆਰਿਆਂ ਨਾਲ ਚੀਰਿਆ ਸੀ, ਤਾਂ ਇਸ ਆਧੁਨਿਕ ਸਦੀ ਵਿੱਚ ਅੰਤਰਰਾਸ਼ਟਰੀ ਕਨੂੰਨਾਂ ਦੀ ਨਵੀਂ ਹੋਂਦ ਦੇ ਬਾਵਜੂਦ 'ਹਿੰਦੂ ਹਕੂਮਤ' ਨੇ ਵੀ ਸਿਰੜੀ ਸਿੱਖ ਜੁਝਾਰੂਆਂ ਦਾ ਸਿਰੜ ਤੋੜਨ ਲਈ, ਉਹਨਾਂ ਦੇ ਗੁਪਤ ਅਤੇ ਨਾਜ਼ੁਕ ਅੰਗਾਂ ਵਿੱਚ ਲੋਹੇ ਦੀਆਂ ਰਾਡਾਂ ਘੁਸੇੜ ਕੇ ਕਰੰਟ ਲਾਏ, ਜੰਬੂਰਾਂ ਨਾਲ ਨਹੁੰ ਖਿੱਚ ਦਿੱਤੇ, ਗਰਮ ਸਰੀਏ

ਸਰੀਰ ਵਿੱਚ ਘੁਸੇੜ-ਘੁਸੇੜ ਕੇ ਤਸ਼ੱਦਦ ਕੀਤਾ, ਹੱਥਾਂ ਪੈਰਾਂ ਅਤੇ ਸਿਰ ਵਿੱਚ ਕਿੱਲ ਤਕ ਠੋਕ ਦਿੱਤੇ, ਪਰ ਇਹ ਹਿੰਦੂਸ਼ਾਹੀ ਵਹਿਸ਼ਤ ਵੀ ਸਿੱਖ ਯੋਧਿਆਂ ਦਾ ਸਿਰੜ ਨਾ ਤੋੜ ਸਕੀ।

ਇੱਥੇ ਆ ਕੇ ਹਿੰਦੂ ਹਕੂਮਤ ਨੇ ਇੱਕ ਵਾਰ ਫਿਰ ਮੁਗਲਸ਼ਾਹੀ ਨਾਲੋਂ ਕਦਮ ਅਗਾਂਹ ਪੁੱਟਿਆ। ਮੁਗਲ ਕਾਲ ਵਿੱਚ ਜੁਝਾਰੂ ਸਿੰਘਾਂ ਨੂੰ ਖ਼ੌਫ਼ਨਾਕ ਤਸੀਹੇ ਦਿੱਤੇ ਜਾਂਦੇ ਸਨ, ਉਹਨਾਂ ਨੂੰ ਪਨਾਹ ਦੇਣ ਵਾਲ਼ੇ ਵੀ ਤੰਗ ਕੀਤੇ ਜਾਂਦੇ ਸਨ, ਪਰ ਜਿਸ ਪਰਿਵਾਰ ਵਿੱਚੋਂ ਕੋਈ ਗੱਭਰੂ ਸਿੰਘ ਸਜ ਕੇ ਜੁਝਾਰੂ ਸਿੰਘਾਂ ਨਾਲ ਜਾ ਰਲਦਾ ਸੀ, ਉਸ ਪਰਿਵਾਰ ਦੇ ਕਿਸੇ ਮੈਂਬਰ ਨੂੰ ਨਜਾਇਜ਼ ਤੰਗ ਨਹੀਂ ਸੀ ਕੀਤਾ ਜਾਂਦਾ। ਮੌਜੂਦਾ ਸੰਘਰਸ਼ ਵਿੱਚ ਹਿੰਦੂ ਹਾਕਮਾਂ ਨੇ ਜੁਝਾਰੂ ਸਿੰਘਾਂ ਦਾ ਸਿਰੜ ਤੋੜਨ ਲਈ ਜਦੋਂ ਪੂਰਾ ਟਿੱਲ ਲਾ ਕੇ ਵੇਖ ਲਿਆ ਤਾਂ ਫਿਰ ਹਿੰਦੁਸਤਾਨੀ ਫੋਰਸਾਂ ਨੂੰ ਹਦਾਇਤਾਂ ਦੇ ਦਿੱਤੀਆਂ ਗਈਆਂ ਕਿ ਇਹ ਸਿਰੜ ਤੋੜਨ ਲਈ ਹੁਣ ਇਹਨਾਂ ਦੇ ਘਰਾਂ ਵਿੱਚ ਅਮਨ ਨਾਲ਼ ਬੈਠੇ ਪਰਿਵਾਰਾਂ ਵੱਲ ਰੁਖ਼ ਕੀਤਾ ਜਾਵੇ। ਇਹਨਾਂ ਦੇ ਬਜ਼ੁਰਗਾਂ ਦੀਆਂ ਪੱਗਾਂ ਥਾਣਿਆਂ ਵਿੱਚ ਰੋਲ਼ੀਆਂ ਜਾਣ, ਇਹਨਾਂ ਦੀਆ ਭੈਣਾਂ ਨੂੰ ਬੇਪੱਤ ਕੀਤਾ ਜਾਵੇ ਤੇ ਘਰ-ਘਾਟ ਤਬਾਹ ਕਰ ਕੇ ਉਹਨਾਂ ਨੂੰ ਦਰ-ਦਰ ਦੀਆਂ ਠੋਕਰਾਂ ਖਾਣ ਲਈ ਬੇਵਸ ਕਰ ਦਿੱਤਾ ਜਾਵੇ।

ਇਹ ਖੁੱਲ੍ਹ ਮਿਲ਼ਣ ਪਿੱਛੋਂ ਹਿੰਦੁਸਤਾਨੀ ਫੋਰਸਾਂ ਨੇ ਸਿੱਖ ਜੁਝਾਰੂਆਂ ਦੇ ਅਮਨ ਅਮਾਨ ਨਾਲ਼ ਘਰਾਂ 'ਚ ਰਹਿ ਰਹੇ ਪਰਿਵਾਰਾਂ 'ਤੇ ਜੋ ਕਹਿਰ ਦੀ ਹਨੇਰੀ ਝੁਲਾਈ, ਉਸ ਦੀ ਇੱਕ ਝਲਕ ਕਿਸੇ ਵੀ ਉਸ ਪਰਿਵਾਰ ਨੂੰ ਮਿਲ਼ ਕੇ ਵੇਖੀ ਪੁੱਛੀ ਜਾ ਸਕਦੀ ਹੈ, ਜਿਸ ਘਰ ਦਾ ਕੋਈ ਗੱਭਰੂ ਸਿਰ 'ਤੇ ਖੱਫਣ ਬੰਨ੍ਹ ਕੇ ਸਿੱਖ ਸੰਘਰਸ਼ ਵਿੱਚ ਲੜਦਾ ਸ਼ਹੀਦ ਹੋ ਗਿਆ ਹੋਵੇ। ਇਹਨਾਂ ਕਮੀਨੇ ਹੱਥਕੰਡਿਆਂ ਨਾਲ ਹਿੰਦੁਸਤਾਨੀ ਹਕੂਮਤ ਭਾਵੇਂ ਜੁਝਾਰੂ ਸਿੰਘਾਂ ਦਾ ਸਿਰੜ ਨਾ ਤੋੜ ਸਕੀ, ਪਰ ਜੁਝਾਰੂ ਸਿੰਘਾਂ ਲਈ ਨਵੀਂ ਭਰਤੀ ਨੂੰ ਰੋਕਣ ਵਿੱਚ ਕਾਫ਼ੀ ਹੱਦ ਤੀਕ ਸਫ਼ਲ ਹੋ ਗਈ। ਜੁਝਾਰੂ ਲਹਿਰ ਨਾਲ ਹਮਦਰਦੀ ਰੱਖਦੇ ਗੱਭਰੂ ਅਕਸਰ ਇਹ ਕਹਿੰਦੇ ਸੁਣੇ ਜਾਂਦੇ ਸਨ:

"ਅਸੀਂ ਤਾਂ ਲਹਿਰ 'ਚ ਸ਼ਾਮਲ ਹੋ ਕੇ ਹਰ ਤਰ੍ਹਾਂ ਦਾ ਜ਼ੁਲਮ ਝੱਲ ਲਾਂਗੇ ਪਰ ਪਿੱਛੋਂ ਪਰਿਵਾਰ ਵਾਲ਼ਿਆਂ ਦਾ ਇਹ ਬੁੱਚੜ ਜੋ ਹਾਲ ਕਰਦੇ ਆ, ਓਹ ਨਹੀਂ ਝੱਲਿਆ ਜਾਣਾ...।"

ਇਹਨਾਂ ਵਹਿਸ਼ੀ ਹਿੰਦੂਸਤਾਨੀ ਹੱਥਕੰਡਿਆਂ ਦਾ ਹਰ ਇੱਕ ਸਿੱਖ ਜੁਝਾਰੂ ਦੇ ਪਰਿਵਾਰ ਨੂੰ ਸਿਕਾਰ ਹੋਣਾ ਪਿਆ, ਸਾਰਿਆਂ ਦੀ ਕਹਾਣੀ ਇੱਕ ਕਿਤਾਬ ਵਿੱਚ ਨਹੀਂ ਦਿੱਤੀ ਜਾ ਸਕਦੀ, ਇੱਥੇ ਅਸੀਂ ਕੁਝ ਜੁਝਾਰੂ ਕਮਾਂਡਰਾਂ ਤੇ ਉਹਨਾਂ ਦੇ ਨਜ਼ਦੀਕੀਆਂ ਦੇ ਪਰਿਵਾਰਾਂ ਉੱਪਰ ਹਿੰਦੂਸਤਾਨੀ ਸਰਕਾਰ ਵੱਲੋਂ ਵਰਤਾਏ ਵਹਿਸ਼ੀਆਨਾ ਕਹਿਰ ਦੀਆਂ



ਕੁਝ ਘਟਨਾਵਾਂ ਦਾ ਵੇਰਵਾ ਦੇਣ ਦਾ ਯਤਨ ਕਰ ਰਹੇ ਹਾਂ, ਸਮੁੱਚੀ ਤਸਵੀਰ ਇਸ ਨਾਲ਼ ਹੀ ਸਪਸ਼ਟ ਹੋ ਜਾਵੇਗੀ।

## ਬਾਬਾ ਗੁਰਬਚਨ ਸਿੰਘ ਮਾਨੋਚਾਹਲ

ਬਾਬਾ ਗੁਰਬਚਨ ਸਿੰਘ ਮਾਨੋਚਾਹਲ ਇੱਕ ਅਜਿਹਾ ਜੁਝਾਰੂ ਜਰਨੈਲ ਸੀ, ਜੋ ਕਿ ਲਹਿਰ ਦੇ ਅਰੰਭ ਤੋਂ ਅੰਤ ਤੀਕ ਕਾਰਜਸ਼ੀਲ ਰਿਹਾ। ਸੰਨ 1978 ਵਿੱਚ ਨਰਕਧਾਰੀਆਂ ਨੇ ਹਿੰਦੂਸਤਾਨੀ ਸਰਕਾਰ ਦੇ ਥਾਪੜੇ 'ਤੇ ਸਿੱਖਾਂ 'ਤੇ ਜਦੋਂ ਗੋਲ਼ੀਆਂ ਚਲਾਈਆਂ ਤਾਂ ਜ਼ਖਮੀ ਹੋਣ ਵਾਲ਼ਿਆਂ ਵਿੱਚ ਬਾਬਾ ਮਾਨੋਚਾਹਲ ਵੀ ਸੀ। ਉਸ ਤੋਂ ਬਾਅਦ ਉਹ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲ਼ਿਆਂ ਦੀ ਅਗਵਾਈ ਵਿੱਚ ਜੁਝਾਰੂ ਲਹਿਰ 'ਚ ਸ਼ਾਮਲ ਹੋਇਆ। ਸਾਕਾ ਨੀਲਾ ਤਾਰਾ ਤੋਂ ਬਾਅਦ ਬਾਬਾ ਮਾਨੋਚਾਹਲ ਨੇ ਤਰਨ ਤਾਰਨ ਇਲਾਕੇ ਵਿੱਚ ਲਹਿਰ ਦੀ ਕਮਾਨ ਸੰਭਾਲ਼ੀ ਤੇ ਲਹਿਰ ਨੂੰ ਬਹੁਤ ਹੀ ਸੁਚੱਜੀ ਅਗਵਾਈ ਦਿੱਤੀ। ਬਾਬਾ ਮਾਨੋਚਾਹਲ ਦਾ ਸਿਰੜ ਤੋੜਨ ਲਈ ਹਿੰਦੂਸਤਾਨੀ ਫੋਰਸਾਂ ਨੇ ਉਹਨਾਂ ਦੇ ਪਰਿਵਾਰ ਕੋਲ਼ੋਂ ਉਹਨਾਂ ਦਾ ਨੌਸ਼ਹਿਰੇ ਪਨੂੰਆਂ ਵਾਲ਼ਾ ਘਰ ਖੋਹ ਕੇ ਉੱਥੇ ਪੁਲੀਸ ਥਾਣਾ ਸਥਾਪਿਤ ਕਰ ਦਿੱਤਾ। ਪਰਿਵਾਰ ਨੇ ਪਿੰਡ ਵਿੱਚ ਜਾ ਕੇ ਗੁਜ਼ਾਰਾ ਕਰਨਾ ਅਰੰਭ ਕਰ ਦਿੱਤਾ, ਪਰ ਹਿੰਦੂਸਤਾਨੀ ਫੋਰਸਾਂ ਉਥੇ ਜਾ ਕੇ ਵੀ ਪਰਿਵਾਰ 'ਤੇ ਲਗਾਤਾਰ ਜ਼ੁਲਮੋਂ-ਤਸ਼ੱਦਦ ਕਰਨ ਲੱਗੀਆਂ। ਪਰਿਵਾਰ ਦੇ ਜੀਆਂ ਨੂੰ ਨਿਤ ਦਿਨ ਹੀ ਥਾਣਿਆਂ ਵਿੱਚ ਲਿਜਾ ਕੇ ਤਸੀਹੇ ਦਿੱਤੇ ਜਾਂਦੇ। ਇੱਕ ਵਾਰ ਤਾਂ ਹਿੰਦੂਸਤਾਨੀ ਫੋਰਸਾਂ ਬਾਬਾ ਮਾਨੋਚਾਹਲ ਦੇ ਅੱਠ ਸਾਲ ਦੇ ਲੜਕੇ ਨੂੰ ਵੀ ਚੁੱਕ ਕੇ ਲੈ ਗਈਆਂ, ਜਿਸ ਨੂੰ ਮਨੁੱਖੀ ਹੱਕਾਂ ਦੀਆਂ ਜਥੇਬੰਦੀਆਂ ਨੇ ਇੰਟਰਨੈਸ਼ਨਲ ਪੱਧਰ 'ਤੇ ਰੌਲ਼ਾ ਪਾ ਕੇ ਛੁਡਾਇਆ।

ਬਾਬਾ ਮਾਨੋਚਾਹਲ ਨਾਲ਼ ਸੰਬੰਧ ਹੋਣ ਦੇ ਦੋਸ਼ ਵਿੱਚ ਹਿੰਦੂਸਤਾਨੀ ਫੋਰਸਾਂ ਨੇ 19 ਅਪ੍ਰੈਲ 1989 ਨੂੰ ਸਿੰਗਾਰਪੁਰ ਪਿੰਡ ਦੇ ਲਖਬੀਰ ਸਿੰਘ ਲੱਖਾ ਸਪੁੱਤਰ ਸ. ਗੁਰਪਾਲ ਸਿੰਘ ਨੂੰ ਚੋਟੀਆਂ ਪਿੰਡ ਤੋਂ ਗ੍ਰਿਫ਼ਤਾਰ ਕੀਤਾ। ਉਸ ਦੇ ਪੱਟਾਂ 'ਚੋਂ ਗਰਮ ਸਰੀਏ ਲੰਘਾ ਦਿੱਤੇ ਗਏ, ਨਹੁੰ ਖਿੱਚੇ ਗਏ ਤੇ ਪੱਟ ਚੀਰ ਕੇ ਵਿੱਚ ਲੂਣ ਪਾਇਆ ਗਿਆ। ਇਸ ਤਰ੍ਹਾਂ ਦਾ ਤਸ਼ੱਦਦ ਸਹਿੰਦਾ ਲਖਬੀਰ ਸਿੰਘ ਇੱਕ ਮਹੀਨੇ ਬਾਅਦ ਸ਼ਹਾਦਤ ਪ੍ਰਾਪਤ ਕਰ ਗਿਆ। ਉਸ ਦਾ 18 ਮਈ 1989 ਨੂੰ ਮੁਕਾਬਲਾ ਸ਼ੋਅ ਕੀਤਾ ਗਿਆ।

ਜਦੋਂ ਇਸ ਨਾਲ ਵੀ ਬਾਬਾ ਮਾਨੋਚਾਹਲ ਦਾ ਹੌਸਲਾ ਨਾ ਤੋੜਿਆ ਜਾ ਸਕਿਆ ਤਾਂ ਹਿੰਦੂਸਤਾਨੀ ਸਰਕਾਰ ਬਾਬਾ ਮਾਨੋਚਾਹਲ ਦੇ ਪਰਿਵਾਰ ਦੇ ਜੀਆਂ ਅਤੇ ਉਸ ਨੂੰ ਪਨਾਹ ਦੇਣ ਦੇ ਲਈ ਸ਼ੱਕੀ ਤੌਰ 'ਤੇ ਜ਼ਿੰਮੇਵਾਰ ਪਰਿਵਾਰਾਂ ਦੀ ਕਤਲੇਆਮ 'ਤੇ ਉੱਤਰ ਆਈਆਂ।

ਬਾਬਾ ਮਾਨੋਚਾਹਲ ਦਾ 70 ਸਾਲ ਦਾ ਪਿਤਾ ਆਤਮਾ ਸਿੰਘ, ਜਿਸ ਨੂੰ ਥੋੜ੍ਹਾ ਚਿਰ ਪਹਿਲਾਂ ਹੀ ਹਿੰਦੁਸਤਾਨੀ ਸਰਕਾਰ ਦੇ ਏਜੰਟਾਂ ਨੇ ਗੋਲੀਆਂ ਮਾਰ ਕੇ ਜ਼ਖ਼ਮੀ ਕੀਤਾ ਸੀ, ਨੂੰ ਹਿੰਦੁਸਤਾਨੀ ਪੁਲੀਸ ਗੁਰਦੁਆਰਾ ਬਾਬਾ ਧੰਨਾ ਜੀ ਨੌਸ਼ਹਿਰਾ ਪੰਨੂਆਂ ਤੋਂ ਚੁੱਕ ਕੇ ਲੈ ਗਈ ਤੇ ਬਾਅਦ ਵਿੱਚ ਉਸ ਦੀ ਕਿਤੇ ਉੱਘ-ਸੁੱਘ ਹੀ ਨਹੀਂ ਨਿਕਲੀ। ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੇ ਛੋਟੇ ਭਰਾ ਨਿਰਵੈਰ ਸਿੰਘ ਨੂੰ ਅਗਸਤ 1992 ਨੂੰ ਹਿੰਦੁਸਤਾਨੀ ਪੁਲੀਸ ਨੇ ਘਰੋਂ ਹੀ ਚੁੱਕ ਲਿਆ। ਇੱਕ ਮਹੀਨਾ ਬੇਤਹਾਸ਼ਾ ਤਸੀਹੇ ਦੇ-ਦੇ ਕੇ 9 ਸਤੰਬਰ 1992 ਨੂੰ ਕਤਲ ਕਰਨ ਪਿੱਛੋਂ ਉਸ ਦਾ ਮੁਕਾਬਲਾ ਸ਼ੋਅ ਕਰ ਕੇ ਉਸ ਦੀ ਲਾਸ਼ ਵੀ ਖੁਰਦ-ਬੁਰਦ ਕਰ ਦਿੱਤੀ ਗਈ। ਇਸ ਤੋਂ ਬਾਅਦ ਬਾਬਾ ਮਾਨੋਚਾਹਲ ਦੀ 62 ਸਾਲ ਦੀ ਮਾਤਾ ਗੁਰਮੇਜ ਕੌਰ ਨੂੰ ਬਾਬਾ ਮਾਨੋਚਾਹਲ ਦੀ ਧਰਮ ਦੀ ਭੈਣ ਪਰਮਜੀਤ ਕੌਰ ਦੇ ਘਰੋਂ ਅੰਮ੍ਰਿਤਸਰ ਸ਼ਹਿਰ 'ਚੋਂ ਗ੍ਰਿਫ਼ਤਾਰ ਕਰ ਲਿਆ ਤੇ ਉਸ ਦੀ ਵੀ ਉਸ ਤੋਂ ਬਾਅਦ ਕੋਈ ਉੱਘ-ਸੁੱਘ ਨਹੀਂ ਨਿਕਲੀ। ਮਾਤਾ ਦੇ ਨਾਲ ਹੀ ਬਾਬਾ ਮਾਨੋਚਾਹਲ ਦੀ ਧਰਮ ਭੈਣ ਪਰਮਜੀਤ ਕੌਰ, ਉਸ ਦੇ ਪਤੀ ਸੁਰਜੀਤ ਸਿੰਘ ਤੇ ਉਹਨਾਂ ਦੇ ਛੋਟੇ ਲੜਕੇ ਨੂੰ ਵੀ ਚੁੱਕ ਲਿਆ ਗਿਆ ਤੇ ਕਈ ਮਹੀਨੇ ਸੀ.ਆਈ.ਏ. ਸਟਾਫ਼ ਤਰਨ ਤਾਰਨ ਵਿੱਚ ਰੱਖ ਕੇ ਬੇਤਹਾਸ਼ਾ ਤਸੀਹੇ ਦਿੱਤੇ ਗਏ। ਬੀਬੀ ਪਰਮਜੀਤ ਕੌਰ ਨੂੰ ਵੀ ਕਰੰਟ ਲਾ-ਲਾ ਕੇ ਕੋਹਿਆ ਗਿਆ। ਬਾਬਾ ਮਾਨੋਚਾਹਲ ਦਾ ਭੁਝੰਗੀ ਹਰਬਰਿੰਦਰ ਸਿੰਘ ਜਿਸ ਦੀ ਉਦੋਂ ਉਮਰ ਬਾਰਾਂ ਸਾਲ ਦੀ ਸੀ, ਉਹ ਵੀ ਬਾਬੇ ਮਾਨੋਚਾਹਲ ਦੀ ਧਰਮ ਭੈਣ ਕੋਲ ਹੀ ਰਹਿੰਦਾ ਸੀ, ਪਰ ਹਿੰਦੁਸਤਾਨੀ ਪੁਲੀਸ ਦੇ ਆਉਣ ਤੋਂ ਥੋੜ੍ਹਾ ਚਿਰ ਪਹਿਲਾਂ ਹੀ ਸਕੂਲ ਚਲੇ ਜਾਣ ਕਾਰਨ ਬਚ ਗਿਆ ਸੀ, ਦੇ ਬਾਰੇ ਬੀਬੀ ਪਰਮਜੀਤ ਕੌਰ ਤੋਂ ਪੁੱਛਿਆ ਜਾਂਦਾ ਰਿਹਾ। ਹਰਬਰਿੰਦਰ ਨੂੰ ਫੜਾ ਦੇਣ ਦੇ ਇਵਜ਼ ਵਿੱਚ ਉਸ ਦੇ ਪੁੱਤਰ ਨੂੰ ਨੌਕਰੀ ਦੇਣ ਦੇ ਲਾਲਚ ਅਤੇ ਨਾ ਫੜਾਏ ਜਾਣ ਦੀ ਸੂਰਤ ਵਿੱਚ ਉਸ ਦੇ ਲੜਕੇ ਨੂੰ ਮਾਰ ਦੇਣ ਦੇ ਡਰਾਵੇ ਵੀ ਦਿੱਤੇ ਗਏ, ਪਰ ਉਸ ਬੀਬੀ ਨੇ ਸਿਦਕ ਨਾ ਹਾਰਿਆ ਤੇ ਹਰਬਰਿੰਦਰ ਬਾਰੇ ਕੁਝ ਨਾ ਦੱਸਿਆ। ਹਰਬਰਿੰਦਰ ਨੂੰ ਪਰਮਜੀਤ ਕੌਰ ਦੇ ਸਕੇ ਭਰਾ ਨੇ ਸਕੂਲ ਤੋਂ ਕਿਸੇ ਸੁਰੱਖਿਅਤ ਥਾਂ 'ਤੇ ਪਹੁੰਚਾ ਦਿੱਤਾ ਸੀ। ਇਸ ਪਿੱਛੋਂ ਹਿੰਦੁਸਤਾਨੀ ਪੁਲੀਸ ਫੋਰਸਾਂ ਤੋਂ ਜਾਨ ਬਚਾਉਣ ਲਈ 12 ਸਾਲ ਦਾ ਹਰਬਰਿੰਦਰ ਕਈ ਧਾਰਮਿਕ ਡੇਰਿਆਂ ਵਿੱਚ ਲੁਕ ਕੇ ਰਹਿੰਦਾ ਰਿਹਾ, ਜਦਕਿ ਪਰਿਵਾਰ ਦੇ ਬਾਕੀ ਮੈਂਬਰ ਵੀ ਵੱਖੋ-ਵੱਖ ਥਾਂਵਾਂ 'ਤੇ ਲੁਕ ਛਿਪ ਕੇ ਦਿਨ ਕੱਟਦੇ ਰਹੇ।

(ਸ਼ਹੀਦ) ਜਸਵੰਤ ਸਿੰਘ ਖਾਲੜਾ ਵੱਲੋਂ ਜਾਰੀ ਕੀਤੀ ਇੱਕ ਰਿਪੋਰਟ ਅਨੁਸਾਰ- "ਬਾਬਾ ਮਾਨੋਚਾਹਲ ਦੇ 43 ਰਿਸ਼ਤੇਦਾਰਾਂ ਨੂੰ 15 ਪਿੰਡਾਂ ਤੋਂ ਤਰਨ ਤਾਰਨ ਪੁਲੀਸ ਵੱਲੋਂ ਚੁੱਕਿਆ ਗਿਆ, ਜਿਨ੍ਹਾਂ ਵਿੱਚ 16 ਔਰਤਾਂ ਅਤੇ 27 ਬੰਦੇ ਸਨ। ਆਦਮੀਆਂ ਨੂੰ ਵੈਰੋਵਾਲ, ਖਡੂਰ ਸਾਹਿਬ ਅਤੇ ਸਰਹਾਲੀ ਪੁਲੀਸ ਥਾਣਿਆਂ ਵਿੱਚ ਇਕੱਠਿਆਂ ਰੱਖਿਆ ਗਿਆ।



ਉਹਨਾਂ ਉੱਤੇ ਬੇਤਹਾਸ਼ਾ ਤਸ਼ੱਦਦ ਕੀਤਾ ਗਿਆ ਅਤੇ ਉਹਨਾਂ ਤੋਂ ਬਾਬਾ ਮਾਨੋਚਾਹਲ ਦੀ ਮੌਤ ਲਈ ਜਬਰੀ ਅਰਦਾਸ ਕਰਵਾਈ ਗਈ। ਕਿਸੇ ਦੀ ਵੀ ਗ੍ਰਿਫ਼ਤਾਰੀ ਨਹੀਂ ਦਿਖਾਈ ਗਈ ਅਤੇ ਉਹਨਾਂ ਨੂੰ 9 ਮਹੀਨੇ ਤੋਂ ਵੱਧ ਸਮੇਂ ਲਈ ਪੁਲੀਸ ਹਿਰਾਸਤ ਵਿੱਚ ਰੱਖਿਆ ਗਿਆ। ਇਹਨਾਂ ਵਿੱਚੋਂ ਇੱਕ ਸਾਬਕਾ ਫ਼ੌਜੀ ਕੇਵਲ ਸਿੰਘ ਸੰਗਤਪੁਰਾ ਦੀ ਬੇਤਹਾਸ਼ਾ ਤਸ਼ੱਦਦ ਕਾਰਨ ਮੌਤ ਹੋ ਗਈ। ਸੁਰਜੀਤ ਸਿੰਘ ਮਲਮੋਹਰੀ ਨੂੰ ਜਗਰਾਓਂ ਨੇੜੇ ਇੱਕ ਮੁਕਾਬਲੇ ਵਿੱਚ ਹਲਾਕ ਦੱਸਿਆ ਗਿਆ। ਪਿੰਡ ਪੰਡੋਰੀ ਗੋਲਾ ਦੇ ਨਿਰਮਲ ਸਿੰਘ ਅਤੇ ਗੁਲਜ਼ਾਰ ਸਿੰਘ ਅਤੇ ਮਾਨੋਚਾਹਲ ਦੇ ਅਰੂੜ ਸਿੰਘ ਨੂੰ ਵੀ ਖ਼ਤਮ ਕਰ ਦਿੱਤਾ ਗਿਆ। ਪੁਲੀਸ ਵੱਲੋਂ ਚੁੱਕੇ ਗਏ 43 ਵਿਅਕਤੀਆਂ ਵਿੱਚੋਂ 5 ਕਦੇ ਆਪਣੇ ਘਰਾਂ ਨੂੰ ਨਾ ਪਰਤ ਸਕੇ। ਰਿਪੋਰਟ ਅਨੁਸਾਰ ਬਾਬਾ ਮਾਨੋਚਾਹਲ ਨੂੰ ਖ਼ਤਮ ਕਰਨ ਪਿੱਛੋਂ ਉਸ ਦੇ ਇੱਕ ਹੋਰ ਭਰਾ ਬਲਵਿੰਦਰ ਸਿੰਘ ਨੂੰ 16 ਮਾਰਚ ਨੂੰ ਨਕੋਦਰ ਤੋਂ ਚੁੱਕ ਲਿਆ ਗਿਆ ਅਤੇ 29 ਤੇ 30 ਮਾਰਚ 1993 ਦੀ ਵਿਚਕਾਰਲੀ ਰਾਤ ਨੂੰ ਸਰਹਾਲੀ ਥਾਣੇ ਦੇ ਪਿੰਡ ਕੈੜਾ ਵਧਾਣਾ ਨੇੜੇ ਮਾਰ ਦਿੱਤਾ ਗਿਆ।"

*(ਸ. ਖਾਲੜਾ ਵੱਲੋਂ ਤਿਆਰ ਕੀਤੀ ਰਿਪੋਰਟ 'ਚੋਂ)*

ਬਾਬਾ ਮਾਨੋਚਾਹਲ ਤਕ ਪਹੁੰਚਣ ਲਈ 1992 ਦੇ ਅਖੀਰ ਵਿੱਚ ਹਿੰਦੁਸਤਾਨ ਪੁਲੀਸ ਨੇ ਇੱਕ ਯੋਜਨਾ ਇਹ ਤਿਆਰ ਕੀਤੀ ਕਿ ਜਿਹੜੇ ਵੀ ਪਰਿਵਾਰ ਦੀ ਬਾਬੇ ਮਾਨੋਚਾਹਲ ਨਾਲ ਕੋਈ ਸਾਂਝ ਰਹੀ ਹੈ, ਜਾਂ ਹੁਣ ਹੈ, ਉਹ ਸਾਰੇ ਪਰਿਵਾਰ ਚੁੱਕ ਲਏ ਜਾਣ। ਇਹ ਮੁਹਿੰਮ ਅਰੰਭ ਕਰਨ ਪਿੱਛੋਂ ਟੱਬਰਾਂ ਦੇ ਟੱਬਰ ਚੁੱਕ ਕੇ ਹਵਾਲਾਤਾਂ 'ਚ ਤੁੰਨ ਦਿੱਤੇ ਗਏ। ਜੋ ਪਰਿਵਾਰ ਆਪਣਾ ਬਚਾਅ ਕਰਨ ਹਿੱਤ ਆਸੇ-ਪਾਸੇ ਹੋ ਗਏ, ਉਹਨਾਂ ਦੇ ਘਰਾਂ ਦੇ ਤਾਲੇ ਤੋੜ ਕੇ ਸਮਾਨ ਲੁੱਟ ਲਿਆ ਗਿਆ, ਮਕਾਨਾਂ ਦੇ ਲੈਂਟਰ ਡੇਗ ਦਿੱਤੇ ਗਏ ਤੇ ਫਸਲਾਂ ਤਬਾਹ ਕਰ ਦਿੱਤੀਆਂ ਗਈਆਂ। ਚੋਹਲਾ ਖੁਰਦ ਦੇ ਸ. ਸੁਰਜੀਤ ਸਿੰਘ, ਜਿਸ ਦਾ ਸਪੁੱਤਰ ਦਯਾ ਸਿੰਘ ਬਾਬਾ ਮਾਨੋਚਾਹਲ ਦੇ ਨਾਲ ਰਿਹਾ ਸੀ ਤੇ ਜਨਵਰੀ 1988 ਵਿੱਚ ਹੀ ਸ਼ਹੀਦ ਹੋ ਗਿਆ ਸੀ, ਦੇ ਘਰ 2 ਅਗਸਤ 1992 ਨੂੰ ਐਸ.ਐਸ.ਪੀ. ਅਜੀਤ ਸਿੰਘ ਸੰਧੂ, ਖੁਬੀ ਰਾਮ, ਗੁਰਮੀਤ ਸਿੰਘ, ਸੂਬਾ ਸਰਹੰਦ ਤੇ ਸੁਰਿੰਦਰਪਾਲ ਆਦਿ ਬੁੱਚੜ ਅਫ਼ਸਰਾਂ ਦੀ ਅਗਵਾਈ ਵਿੱਚ ਹਿੰਦੁਸਤਾਨੀ ਫੋਰਸਾਂ ਨੇ ਛਾਪਾ ਮਾਰਿਆ ਤੇ ਸੁਰਜੀਤ ਸਿੰਘ ਤੇ ਉਸ ਦੇ ਪੁੱਤਰ ਭਗਵਾਨ ਸਿੰਘ ਨੂੰ ਚੁੱਕ ਲਿਆ। ਇਹਨਾਂ ਦੋਨਾਂ ਨੂੰ ਬਾਅਦ ਵਿੱਚ ਹਰੀਕੇ ਦਰਿਆ ਦੇ ਕੋਲ 17 ਹੋਰ ਸਿੱਖ ਗੱਭਰੂਆਂ ਸਮੇਤ ਮੁਕਾਬਲਾ ਬਣਾ ਕੇ ਮਾਰ ਦਿੱਤਾ ਗਿਆ।

ਇਸੇ ਹੀ ਤਰ੍ਹਾਂ ਤਰਸਿੱਕਾ ਵਿਖੇ ਹਿੰਦੁਸਤਾਨੀ ਫੋਰਸਾਂ ਨੇ ਬਾਬਾ ਮਾਨੋਚਾਹਲ ਨਾਲ ਜਾਣ-ਪਛਾਣ ਹੋਣ ਦੇ ਆਧਾਰ 'ਤੇ ਸ਼੍ਰੋਮਣੀ ਕਮੇਟੀ ਮੁਲਾਜ਼ਮ ਰਘਬੀਰ ਸਿੰਘ ਸਪੁੱਤਰ ਸ. ਹਰਦਿਆਲ ਸਿੰਘ ਦੇ ਘਰ ਛਾਪਾ ਮਾਰਿਆ। ਰਘਬੀਰ ਸਿੰਘ ਤਸ਼ੱਦਦ ਤੋਂ ਬਚਣ ਲਈ

ਖੇਤਾਂ ਵਿੱਚ ਲੁਕ ਗਿਆ। ਹਿੰਦੁਸਤਾਨੀ ਫੋਰਸਾਂ ਨੇ ਖੇਤ ਨੂੰ ਘੇਰਾ ਪਾ ਕੇ ਗੋਲ਼ੀਆਂ ਦਾ ਮੀਂਹ ਵਰ੍ਹਾ ਦਿੱਤਾ ਤੇ ਰਘਬੀਰ ਸਿੰਘ ਨੂੰ ਗੋਲ਼ੀਆਂ ਨਾਲ ਭੁੰਨ ਸੁੱਟਿਆ। ਬਾਠ ਪਿੰਡ ਦਾ ਜਸਬੀਰ ਸਿੰਘ ਕਾਲਾ ਨਾਂ ਦਾ ਇੱਕ ਨੌਜਵਾਨ ਵੀ ਇਹਨਾਂ ਦਿਨਾਂ ਵਿੱਚ ਪੁਲੀਸ ਨੇ ਬਾਬਾ ਮਾਨੋਚਾਹਲ ਨਾਲ ਸੰਬੰਧਾਂ ਦਾ ਦੋਸ਼ ਲਾ ਕੇ ਚੁੱਕਿਆ ਤੇ ਲਾਪਤਾ ਕਰ ਦਿੱਤਾ।

ਹਿੰਦੁਸਤਾਨੀ ਸਰਕਾਰ ਇੱਕ ਵਿਸ਼ੇਸ਼ ਨੀਤੀ ਤਹਿਤ ਜੁਝਾਰੂਆਂ ਦੇ ਪਰਿਵਾਰਾਂ 'ਤੇ ਕਹਿਰੀ ਤਸ਼ੱਦਦ ਉਦੋਂ ਤਕ ਹੀ ਕਰਦੀ ਸੀ, ਜਦੋਂ ਤਕ ਉਕਤ ਜੁਝਾਰੂ ਸ਼ਹੀਦ ਨਹੀਂ ਸੀ ਹੋ ਜਾਂਦਾ, ਤਾਂ ਕਿ ਜੁਝਾਰੂਆਂ ਦੇ ਪਰਿਵਾਰ ਖੁਦ ਹੀ ਆਪਣੇ ਪਰਿਵਾਰ ਵਿੱਚੋਂ ਜੁਝਾਰੂ ਬਣੇ ਸਿੰਘ ਦੇ ਛੇਤੀ ਸ਼ਹੀਦ ਹੋ ਜਾਣ ਦੀ ਕਾਮਨਾ ਕਰਨ ਤੇ ਇਸ ਲਈ ਸਹਾਈ ਵੀ ਹੋਣ। ਇਸ ਕਾਰਨ 28 ਫਰਵਰੀ 1993 ਨੂੰ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੇ ਸ਼ਹੀਦ ਹੋ ਜਾਣ ਤੋਂ ਬਾਅਦ ਹਿੰਦੁਸਤਾਨੀ ਪੁਲੀਸ ਨੇ ਪਰਿਵਾਰ ਉੱਪਰੋਂ ਸ਼ਿਕੰਜਾ ਢਿੱਲਾ ਕਰ ਦਿੱਤਾ। ਫਿਰ ਹੌਲੀ-ਹੌਲੀ ਪਰਿਵਾਰ ਦੇ ਬਚੇ ਹੋਏ ਮੈਂਬਰਾਂ ਨੇ ਇੱਕ ਦੂਜੇ ਨੂੰ ਲੱਭਣਾ ਸ਼ੁਰੂ ਕੀਤਾ ਤੇ ਬੜੀ ਮੁਸ਼ਕਲ ਨਾਲ ਸਾਰਾ ਪਰਿਵਾਰ ਮੁੜ ਇਕੱਠਾ ਹੋ ਸਕਿਆ। ਹਰਬਰਿੰਦਰ ਸਿੰਘ ਜੋ ਕਿ ਹੁਣ 24 ਸਾਲ ਦਾ ਹੋ ਗਿਆ ਹੈ, ਦੱਸਦਾ ਹੈ ਕਿ ਬਚਪਨ ਵਿੱਚ ਹਿੰਦੁਸਤਾਨੀ ਪੁਲੀਸ ਤੋਂ ਲੁਕ ਕੇ ਡੇਰਿਆਂ ਵਿੱਚ ਉਹ ਚੁੱਪ-ਚਾਪ ਰਹਿ ਕੇ ਸੇਵਾ ਕਰਦਾ ਰਹਿੰਦਾ ਤੇ ਆਪਣੇ ਪਰਿਵਾਰਕ ਮੈਂਬਰਾਂ ਨੂੰ ਯਾਦ ਕਰਦਾ ਰਹਿੰਦਾ ਸੀ। ਉਸ ਦਾ ਕਹਿਣਾ ਹੈ ਕਿ ਉਸ ਹਾਲਤ ਵਿੱਚ ਉਸ ਨੇ ਆਪਣੇ ਪਰਿਵਾਰ ਦੇ ਕਿਸੇ ਮੈਂਬਰ ਦੇ ਜਿਉਂਦੇ ਹੋਣ ਦੀ ਆਸ ਬਿਲਕੁਲ ਹੀ ਲਾਹ ਦਿੱਤੀ ਸੀ ਤੇ ਉਸ ਨੂੰ ਨਹੀਂ ਸੀ ਉਮੀਦ ਕਿ ਉਹ ਫਿਰ ਕਿਤੇ ਆਪਣੇ ਬਚੇ ਹੋਏ ਪਰਿਵਾਰਕ ਜੀਆਂ ਨੂੰ ਮਿਲ ਸਕੇਗਾ।

## ਗੁਰਜੰਟ ਸਿੰਘ ਬੁੱਧ ਸਿੰਘ ਵਾਲ਼ਾ

ਗੁਰਜੰਟ ਸਿੰਘ ਬੁੱਧ ਸਿੰਘ ਵਾਲਾ ਸਾਕਾ ਨੀਲਾ ਤਾਰਾ ਤੋਂ ਬਾਅਦ ਕੌਮ ਦਾ ਕਰਜ਼ਾ ਉਤਾਰਨ ਲਈ ਜੁਝਾਰੂ ਲਹਿਰ ਵਿੱਚ ਸ਼ਾਮਲ ਹੋਇਆ ਸੀ। ਕੁਝ ਅਰਸਾ ਭਾਈ ਅਵਤਾਰ ਸਿੰਘ ਬ੍ਰਹਮਾ ਦੀ ਅਗਵਾਈ ਵਿੱਚ ਕੰਮ ਕਰਨ ਪਿੱਛੋਂ ਭਾਈ ਬ੍ਰਹਮਾ ਦੀ ਸ਼ਹੀਦੀ ਉਪਰੰਤ ਉਹ ਖ਼ਾਲਿਸਤਾਨ ਲਿਬਰੇਸ਼ਨ ਫੋਰਸ ਦਾ ਚੀਫ ਜਨਰਲ ਚੁਣਿਆ ਗਿਆ। ਉਸ 'ਤੇ ਦਬਾਅ ਪਾਉਣ ਲਈ ਵੀ ਹਿੰਦੁਸਤਾਨੀ ਫੋਰਸਾਂ ਨੇ ਉਸ ਦੇ ਪਰਿਵਾਰ 'ਤੇ ਕਹਿਰਾਂ ਦਾ ਤਸ਼ੱਦਦ ਢਾਹਿਆ। ਉਸ ਦੇ ਪਰਿਵਾਰਕ ਮੈਂਬਰਾਂ ਦੇ ਚੁੱਕੇ ਜਾਣ ਪਿੱਛੋਂ ਪੈਰਵਾਈ ਕਰਨ ਵਾਲੇ ਉਸ ਦੇ ਚਾਚੇ ਚੰਦ ਸਿੰਘ ਨੂੰ ਹਿੰਦੁਸਤਾਨੀ ਪੁਲੀਸ ਫੋਰਸਾਂ ਨੇ ਘਰੋਂ ਚੁੱਕ ਲਿਆ ਤੇ ਉਸ ਪਿੱਛੋਂ ਉਸ ਦੀ ਕੋਈ ਉੱਘ-ਸੁੱਘ ਨਹੀਂ ਨਿਕਲੀ। ਭਾਈ ਬੁੱਧ ਸਿੰਘ ਵਾਲ਼ੇ ਦੇ ਦੂਜੇ ਚਾਚੇ ਮੇਜਰ ਸਿੰਘ ਦੇ ਸਪੁੱਤਰ ਜੱਗਾ ਸਿੰਘ ਨੂੰ ਵੀ ਹਿੰਦੁਸਤਾਨੀ ਫੋਰਸਾਂ ਨੇ ਤਸ਼ੱਦਦ ਕਰ-ਕਰ ਕੇ ਮਾਰ




ਅਜੇ ਵੀ ਪੁਲੀਸ ਦੇ ਕਬਜ਼ੇ ਵਿੱਚ ਹੈ, ਬਾਬਾ ਮਾਨੋਚਾਹਲ ਦਾ ਨੌਸ਼ਹਿਰੇ ਵਾਲਾ ਘਰ


ਭਾਈ ਲਖਬੀਰ ਸਿੰਘ ਲੱਖਾ ਸ਼ਿੰਗਾਰਪੁਰ


ਭਾਈ ਬਲਵਿੰਦਰ ਸਿੰਘ


ਕੱਲਮ-ਕੱਲ੍ਹਾ ਘਿਰ ਗਿਆ ਹੋਣੋ ਸ਼ੀਹਣੀ ਮਾਂ ਦਾ ਜਾਇਆ - ਸ਼ਹੀਦ ਬਾਬਾ ਮਾਨੋਚਾਹਲ




ਬਾਬਾ ਮਾਨੋਚਾਹਲ ਤੇ ਦਬਾਅ ਬਣਾਉਣ ਲਈ ਮਾਰੇ ਗਏ ਬਾਬੇ ਦੇ ਸੰਬੰਧੀ (ਖੱਬੇ) ਮਾਤਾ ਪਿਤਾ, ਭਰਾ ਨਿਰਵੈਰ ਸਿੰਘ



ਸ਼ਹੀਦ ਭਾਈ ਗੁਰਜੰਟ ਸਿੰਘ
ਬੁੱਧ ਸਿੰਘ ਵਾਲਾ



ਸ਼ਹੀਦ ਭਾਈ ਗੁਰਜੰਟ ਸਿੰਘ ਦਾ ਜੇਲ੍ਹ 'ਚ
ਸ਼ਹੀਦ ਹੋਣ ਵਾਲਾ ਭਰਾ ਕੁਲਵੰਤ ਸਿੰਘ





ਸ਼ਹੀਦ ਭਾਈ ਗੁਰਜੰਟ ਸਿੰਘ ਦਾ ਛੋਟਾ ਭਰਾ ਜਸਵੰਤ ਸਿੰਘ ਜੋ ਹਿੰਦੁਸਤਾਨੀ ਫੋਰਸਾਂ ਨੇ
ਚੁੱਕ ਕੇ ਲਾਪਤਾ ਕੀਤਾ (ਸੱਜੇ) ਉਸ ਦੀ ਪਤਨੀ ਤੇ ਮਸੂਮ ਬੱਚੀ





ਬਾਬਾ ਮਾਨੋਚਾਹਲ ਦੀ ਤਲਾਸ਼ ਵਿੱਚ ਇਸ ਪਰਿਵਾਰ ਤੇ ਹਿੰਦੁਸਤਾਨੀ ਕਹਿਰ ਟੁੱਟਾ।
ਲਾਪਤਾ ਕੀਤੇ ਸ਼ਹੀਦ ਭਾਈ ਦਯਾ ਸਿੰਘ ਦਾ ਭਰਾ ਭਗਵਾਨ ਸਿੰਘ (ਖੱਬੇ), ਪਿਤਾ ਸੁਰਜੀਤ ਸਿੰਘ (ਵਿਚਕਾਰ)



ਭਾਈ ਦਲੀਪ ਸਿੰਘ ਚਾਚੋਵਾਲੀ ਦਾ ਸਾਂਢੂ
ਸ. ਮੁਖਤਿਆਰ ਸਿੰਘ ਵੇਰਕਾ



ਸ਼ਹੀਦ ਭਾਈ ਜਸਵਿੰਦਰ ਸਿੰਘ ਗੰਡਾਸਾ ਦਾ ਭਰਾ



ਮਾਂਏ ਮੇਰੀਏ! ਕੀ ਮੁਕਾਬਲਾ ਸੀ...
ਸ਼ਹੀਦ ਭਾਈ ਸੀਤਲ ਸਿੰਘ ਮੱਤੇਵਾਲ







ਭਾਈ ਮੱਤੇਵਾਲ ਦੇ ਲਾਪਤਾ ਕੀਤੇ ਗਏ ਪਰਿਵਾਰਕ ਮੈਂਬਰ - ਭਾਈ ਦਰਸ਼ਨ ਸਿੰਘ ਤੇ ਅਮਰੀਕ ਸਿੰਘ (ਦੋਵੇਂ ਭਰਾ) ਤੇ ਪਤਨੀ ਬੀਬੀ ਨਰਿੰਦਰ ਕੌਰ












ਉੱਜੜੇ ਘਰ 'ਚ ਰਹਿ ਰਹੇ ਭਾਈ ਨਛੱਤਰ ਸਿੰਘ ਸੁਤਰਾਣਾ ਦੇ ਮਾਤਾ ਜੀ, ਲਾਪਤਾ ਕੀਤੇ ਬਾਪੂ ਲਾਲ ਸਿੰਘ, ਭਰਾ ਕਸ਼ਮੀਰ ਸਿੰਘ ਤੇ ਅਮਰੀਕ ਸਿੰਘ



ਭਾਈ ਅਵਤਾਰ ਸਿੰਘ ਸੁਤਰਾਣਾ ਦੀ ਸੁਪਤਨੀ



ਲਾਪਤਾ ਕੀਤੇ ਭਾਈ ਤਰਨਜੀਤ ਸਿੰਘ



ਭਾਈ ਤਰਨਜੀਤ ਸਿੰਘ ਦੀ ਪਤਨੀ ਆਪਣੇ ਬੱਚੇ ਨਾਲ



ਭਾਈ ਨਛੱਤਰ ਸਿੰਘ ਸੁਤਰਾਣਾ ਦਾ ਉੱਜੜਿਆ ਘਰ

## ਇੱਕ ਅਸਾਵੇਂ ਮੁਕਾਬਲੇ ਦੀ ਕਹਾਣੀ : ਤਸਵੀਰਾਂ ਦੀ ਜ਼ੁਬਾਨੀ




ਹਿੰਦੁਸਤਾਨੀ ਫੋਰਸਾਂ ਵੱਲੋਂ ਵਰਤੀਆਂ ਗਈਆਂ ਮਾਰਟਰ ਗੰਨਾਂ ਦੀਆਂ ਮੂੰਹ ਬੋਲਦੀਆਂ ਤਸਵੀਰਾਂ






ਸ. ਅਜੀਤ ਸਿੰਘ


ਸ. ਨਿਰੰਜਣ ਸਿੰਘ


ਸ. ਕਰਤਾਰ ਸਿੰਘ


ਸ. ਸਕੱਤਰ ਸਿੰਘ


ਸ. ਲਖਵਿੰਦਰ ਸਿੰਘ


ਸ਼ਹੀਦ ਭਾਈ ਸੁਖਵਿੰਦਰ ਸਿੰਘ ਸੰਘਾ


ਜਿੱਥੇ ਸੰਘਾ ਸ਼ਹੀਦ ਹੋਇਆ



ਭਾਈ ਸੰਘਾ ਦੇ ਪੁਲੀਸ ਵੱਲੋਂ ਲਾਪਤਾ ਕੀਤੇ ਭਰਾ ਭਾਈ ਬਲਵਿੰਦਰ ਸਿੰਘ ਬਿੱਲੂ ਤੇ ਭਾਈ ਖੁਸ਼ਦੀਪ ਸਿੰਘ ਬਿੱਟੂ

## ਹਿੰਦੁਸਤਾਨੀ ਵਹਿਸ਼ਤ ਦੇ ਸ਼ਿਕਾਰ : ਭਾਈ ਜੋਗਾ ਸਿੰਘ ਖ਼ਾਨਪੁਰ ਦੇ ਪਰਿਵਾਰ ਦੇ ਜੀਅ


ਸ. ਬਚਨ ਸਿੰਘ (ਪਿਤਾ)


ਬੀਬੀ ਦਰਸ਼ਨ ਕੌਰ (ਮਾਤਾ)


ਮਦਨਜੀਤ ਕੌਰ (ਭੈਣ)





## ਜੋਗਾ ਸਿੰਘ ਖ਼ਾਨਪੁਰ ਦੇ ਘਰ ਨੱਚੇ ਗਏ ਤਾਂਡਵ ਨਾਚ ਦੀਆਂ ਕੁਝ ਹੋਰ ਨਿਸ਼ਾਨੀਆਂ


ਭਾਈ ਜੋਗਾ ਸਿੰਘ ਦੀ ਯਾਦ ਵਿੱਚ ਪਿੰਡ ਵਾਸੀਆਂ ਵੱਲੋਂ ਚੜ੍ਹਾਇਆ ਗਿਆ ਨਿਸ਼ਾਨ ਸਾਹਿਬ, ਜੋ ਹਿੰਦੁਸਤਾਨੀ ਪੁਲੀਸ ਨੇ ਵੱਢ ਦਿੱਤਾ


ਸ਼ਹੀਦ ਦੇ ਘਰ ਉੱਗਿਆ ਹੋਇਆ ਘਾਹ


ਉਹਨਾਂ ਨੇ ਘਰ ਦਾ ਨਲਕਾ ਵੀ ਨਹੀਂ ਛੱਡਿਆ


ਇਹ ਖ਼ੂਬਸੂਰਤ ਟਾਈਲਾਂ ਲਾਉਣ ਲੱਗਿਆਂ ਪਰਿਵਾਰ ਨੇ ਨਹੀਂ ਸੀ ਸੋਚਿਆ ਹੋਣਾ ਕਿ ਇਹ ਕਮਰਾ ਕਿਸੇ ਦੀ ਤੂੜੀ ਰੱਖਣ ਦੇ ਕੰਮ ਆਵੇਗਾ।


ਘਰ ਨੂੰ ਲਾਈ ਗਈ ਅੱਗ ਦੀ ਮੂੰਹ ਬੋਲਦੀ ਤਸਵੀਰ


ਜੋ ਸਬੰਧੀ ਬਚ ਗਏ : ਭਾਈ ਜੋਗਾ ਸਿੰਘ ਦਾ ਭਰਾ ਰਣਜੀਤ ਸਿੰਘ ਰਾਣਾ (ਸੱਜੇ) ਚਾਚਾ-ਚਾਚੀ ਦੇ ਨਾਲ

ਦਿੱਤਾ। ਭਾਈ ਬੁੱਧ ਸਿੰਘ ਵਾਲ਼ਾ ਦਾ ਵੱਡਾ ਭਰਾ ਕੁਲਵੰਤ ਸਿੰਘ ਪੁਲੀਸ ਤਸ਼ੱਦਦ ਦਾ ਭੰਨਿਆ ਜੇਲ੍ਹ ਵਿੱਚ ਹੀ ਚੜ੍ਹਾਈ ਕਰ ਗਿਆ, ਜਦਕਿ ਗੁਰਜੰਟ ਸਿੰਘ ਦੇ ਛੋਟੇ ਭਰਾ ਜਸਵੰਤ ਸਿੰਘ ਨੂੰ ਹਿੰਦੁਸਤਾਨੀ ਫੋਰਸਾਂ ਨੇ ਭਾਈ ਗੁਰਜੰਟ ਸਿੰਘ ਦੇ ਸ਼ਹੀਦ ਹੋ ਜਾਣ ਤੋਂ ਕੁਝ ਸਮਾਂ ਬਾਅਦ ਘਰੋਂ ਚੁੱਕ ਲਿਆ ਤੇ ਬਾਅਦ ਵਿੱਚ ਉਸ ਦੀ ਕੋਈ ਉੱਘ-ਸੁੱਘ ਨਹੀਂ ਨਿਕਲੀ। ਜਸਵੰਤ ਸਿੰਘ ਦੀ ਪਤਨੀ ਵੀਰਪਾਲ ਕੌਰ, ਉਸ ਦੀਆਂ ਦੋ ਲੜਕੀਆਂ ਗਗਨਦੀਪ ਕੌਰ ਤੇ ਸਿਮਰਜੀਤ ਕੌਰ ਜਿਨ੍ਹਾਂ ਦੀ ਉਮਰ ਜਸਵੰਤ ਸਿੰਘ ਨੂੰ ਪੁਲੀਸ ਵੱਲੋਂ ਚੁੱਕੇ ਜਾਣ ਸਮੇਂ ਕਰਮਵਾਰ ਡੇਢ ਸਾਲ ਤੇ ਸਵਾ ਕੁ ਮਹੀਨੇ ਦੀ ਸੀ, ਅਜੇ ਵੀ ਪਿੰਡ ਬੁੱਧ ਸਿੰਘ ਵਾਲ਼ਾ ਵਿਖੇ ਉਹਨਾਂ ਦੇ ਜੱਦੀ ਘਰ ਵਿੱਚ ਰਹਿ ਰਹੀਆਂ ਹਨ ਤੇ ਉਹਨਾਂ ਨੂੰ ਅਜੇ ਵੀ ਮੱਧਮ ਜਿਹੀ ਉਮੀਦ ਹੈ ਕਿ ਸ਼ਾਇਦ ਕਿਤੇ ਜਸਵੰਤ ਸਿੰਘ ਹਿੰਦੁਸਤਾਨੀ ਹਿਰਾਸਤ ਵਿੱਚ ਜਿਊਂਦਾ ਹੀ ਹੋਵੇ।

## ਭਾਈ ਸੀਤਲ ਸਿੰਘ ਮੱਤੇਵਾਲ

ਭਾਈ ਸੀਤਲ ਸਿੰਘ ਮੱਤੇਵਾਲ ਭਾਵੇਂ ਸੰਨ 1984 ਤੋਂ ਕਾਫ਼ੀ ਸਮਾਂ ਬਾਅਦ ਜੁਝਾਰੂ ਲਹਿਰ ਵਿੱਚ ਸ਼ਾਮਲ ਹੋਇਆ, ਪਰ ਉਹ ਮਾਝੇ ਦੇ ਪ੍ਰਮੁੱਖ ਜੁਝਾਰੂ ਕਮਾਂਡਰਾਂ 'ਚ ਗਿਣਿਆ ਜਾਂਦਾ ਸੀ। ਭਾਈ ਮੱਤੇਵਾਲ ਦੇ ਪਰਿਵਾਰ ਉੱਪਰ ਵੀ ਹਿੰਦੁਸਤਾਨੀ ਫੋਰਸਾਂ ਨੇ ਅੱਤ ਦਾ ਕਹਿਰ ਢਾਹਿਆ। ਪਰ ਸੰਨ 1991 ਨੂੰ ਜਦੋਂ ਭਾਈ ਮੱਤੇਵਾਲ ਤੇ ਉਹਨਾਂ ਦੇ ਤਿੰਨ ਸਾਥੀਆਂ ਨੂੰ ਹਿੰਦੁਸਤਾਨੀ ਫੋਰਸਾਂ ਦਾ ਘੇਰਾ ਪਿਆ ਤਾਂ ਇਹਨਾਂ ਸੂਰਮਿਆਂ ਨੇ ਹਜ਼ਾਰਾਂ ਹੀ ਦੁਸ਼ਮਣਾਂ ਨੂੰ ਲੋਹੇ ਦੇ ਚਣੇ ਚਬਾ ਦਿੱਤੇ ਤੇ ਲਗਾਤਾਰ 36 ਘੰਟੇ ਮੁਕਾਬਲਾ ਕਰ ਕੇ ਸ਼ਹੀਦ ਹੋਏ। ਇਸ ਤੋਂ ਕੁਝ ਚਿਰ ਬਾਅਦ ਜਨਵਰੀ 1992 ਨੂੰ ਖਿੱਝੀਆਂ ਹੋਈਆਂ ਹਿੰਦੁਸਤਾਨੀ ਫੋਰਸਾਂ ਨੇ ਭਾਈ ਮੱਤੇਵਾਲ ਦੇ ਘਰ 'ਤੇ ਵਿਸਾਹ ਕੇ ਧਾਵਾ ਬੋਲਿਆ ਤੇ ਭਾਈ ਮੱਤੇਵਾਲ ਦੀ ਪਤਨੀ ਬੀਬੀ ਨਰਿੰਦਰ ਕੌਰ 35 ਸਾਲ, ਉਹਨਾਂ ਦੇ ਭਰਾਵਾਂ ਅਮਰੀਕ ਸਿੰਘ 28 ਸਾਲ ਤੇ ਦਰਸ਼ਨ ਸਿੰਘ 25 ਸਾਲ ਨੂੰ ਚੁੱਕ ਕੇ ਲੈ ਗਈਆਂ। ਇਹਨਾਂ ਦੀ ਬਾਅਦ ਵਿੱਚ ਕਿਤੋਂ ਉੱਘ-ਸੁੱਘ ਨਹੀਂ ਨਿਕਲੀ। ਭਾਈ ਮੱਤੇਵਾਲ ਦੇ ਭਰਾ ਅਮਰੀਕ ਸਿੰਘ ਦੀ ਪਤਨੀ ਬੀਬੀ ਕੁਲਵਿੰਦਰ ਕੌਰ ਨੇ ਹੀ ਭਾਈ ਮੱਤੇਵਾਲ ਦੇ ਬੱਚਿਆਂ ਹਰਭਿੰਦਰ ਸਿੰਘ ਤੇ ਸੁਲੱਖਣ ਸਿੰਘ ਨੂੰ ਪਾਲਿਆ।

## ਭਾਈ ਸੁਖਵਿੰਦਰ ਸਿੰਘ ਸੰਘਾ

ਭਾਈ ਸੁਖਵਿੰਦਰ ਸਿੰਘ ਸੰਘਾ ਬਾਬਾ ਮਾਨੋਚਾਹਲ ਦੇ ਨੇੜਲੇ ਸਾਥੀਆਂ ਵਿੱਚੋਂ ਸਨ,

ਜਿਨ੍ਹਾਂ ਨੇ ਬਾਅਦ ਵਿੱਚ ਆਪਣੀ ਵੱਖਰੀ ਜਥੇਬੰਦੀ ਬਣਾ ਲਈ ਸੀ। ਭਾਈ ਸੰਘਾ ਦਾ ਘਰ ਅੱਜ ਵੀ ਉਜਾੜ ਪਿਆ ਵੇਖਿਆ ਜਾ ਸਕਦਾ ਹੈ। ਇਸ ਯੋਧੇ ਦੇ ਪਰਿਵਾਰ 'ਤੇ ਵੀ ਕਹਿਰੀ ਤਸ਼ੱਦਦ ਕੀਤਾ ਗਿਆ, ਤੇ ਇਸ ਦੀ ਮਾਤਾ 'ਤੇ ਵੀ ਤਸ਼ੱਦਦ ਕੀਤਾ ਗਿਆ। ਇਸ ਸੂਰਮੇ ਦੀ ਸ਼ਹਾਦਤ ਤੋਂ ਬਾਅਦ ਇਸ ਦੇ ਦੋ ਭਰਾਵਾਂ ਬਲਵਿੰਦਰ ਸਿੰਘ ਅਤੇ ਖੁਸ਼ਦੀਪ ਸਿੰਘ ਬਿੱਟੂ ਨੂੰ ਵੀ ਹਿੰਦੁਸਤਾਨੀ ਪੁਲੀਸ ਫੋਰਸਾਂ ਨੇ ਚੁੱਕ ਕੇ ਲਾਪਤਾ ਕਰ ਦਿੱਤਾ, ਜਿਨ੍ਹਾਂ ਦੀ ਅਜੇ ਤਕ ਉੱਘ-ਸੁੱਘ ਨਹੀਂ ਨਿਕਲੀ।

## ਭਾਈ ਰਛਪਾਲ ਸਿੰਘ ਛੰਦੜਾ

ਭਾਈ ਰਛਪਾਲ ਸਿੰਘ ਲੁਧਿਆਣੇ ਜਿਲ੍ਹੇ ਦੇ ਛੰਦੜਾ ਪਿੰਡ ਦਾ ਜੰਮਪਲ ਸੀ ਤੇ ਦਰਬਾਰ ਸਾਹਿਬ 'ਤੇ ਹਿੰਦੂਸ਼ਾਹੀ ਹਮਲੇ ਪਿੱਛੋਂ ਜੁਝਾਰੂ ਲਹਿਰ ਵਿੱਚ ਸ਼ਾਮਲ ਹੋਇਆ ਸੀ। ਇਸ ਦੇ ਪਰਿਵਾਰ 'ਤੇ ਤਸ਼ੱਦਦ ਕਰਨ ਹਿੱਤ ਹਿੰਦੁਸਤਾਨੀ ਫੋਰਸਾਂ ਨੇ ਇਸ ਦੇ ਪਿਤਾ ਰਣਜੀਤ ਸਿੰਘ ਨੂੰ ਸੰਨ 1991 ਨੂੰ ਸਾਹਨੇਵਾਲ ਕੋਲੋਂ ਚੁੱਕ ਲਿਆ ਤੇ ਹੌਲਨਾਕ ਤਸ਼ੱਦਦ ਕਰ-ਕਰ ਕੇ ਮੌਤ ਦੇ ਘਾਟ ਉਤਾਰ ਦਿੱਤਾ। ਇਸ ਦਾ ਪਰਿਵਾਰ ਹਿੰਦੁਸਤਾਨੀ ਫੋਰਸਾਂ ਦੇ ਤਸ਼ੱਦਦ ਤੋਂ ਡਰਦਾ ਘਰ-ਬਾਰ ਛੱਡ ਕੇ ਲੁਕ-ਛਿਪ ਕੇ ਰਹਿੰਦਾ ਰਿਹਾ। ਇਸ ਸੂਰਮੇ ਦਾ ਅਨੰਦ ਕਾਰਜ ਮਾਝੇ ਦੇ ਪਿੰਡ ਰਾਮਪੁਰ ਦੀ ਬੀਬੀ ਚਰਨਜੀਤ ਕੌਰ ਨਾਲ ਹੋਇਆ, ਜਿਸ ਦੀ ਕੁਖ ਤੋਂ ਇੱਕ ਭੁਝੰਗੀ ਦਾ ਜਨਮ ਹੋਇਆ। ਭਾਈ ਰਛਪਾਲ ਸਿੰਘ ਛੰਦੜਾ ਨੂੰ ਹਿੰਦੁਸਤਾਨੀ ਪੁਲੀਸ ਫੋਰਸਾਂ ਨੇ ਮਿਤੀ 12-8-92 ਨੂੰ ਲੁਧਿਆਣੇ ਦੀ ਗਿੱਲ ਨਹਿਰ ਤੋਂ ਜਿਊਂਦੇ ਨੂੰ ਗ੍ਰਿਫਤਾਰ ਕਰ ਲਿਆ ਤੇ ਰਾਤ ਭਰ ਹੌਲਨਾਕ ਤਸ਼ੱਦਦ ਕਰਦੇ ਹੋਏ ਜਥੇਬੰਦਕ ਭੇਤ ਹਾਸਲ ਕਰਨ ਦੇ ਯਤਨ ਕੀਤੇ, ਪਰ ਗੁਰੂ ਦਾ ਸਿੰਘ ਆਖਰੀ ਦਮ ਤਕ ਜੈਕਾਰੇ ਛੱਡਦਾ ਤੇ ਬੁੱਚੜਾਂ ਨੂੰ ਲਲਕਾਰਦਾ ਅਖੀਰ ਸ਼ਹੀਦ ਹੋ ਗਿਆ। ਖਿੱਝ ਕੇ ਹਿੰਦੁਸਤਾਨੀ ਫੋਰਸਾਂ ਨੇ ਭਾਈ ਛੰਦੜੇ ਦੀ ਪਤਨੀ ਤੇ ਸੱਸ ਨੂੰ ਕਤਲ ਕਰ ਕੇ ਖਪਾ ਦਿੱਤਾ। ਭਾਈ ਛੰਦੜੇ ਦੇ ਭੁਝੰਗੀ ਨੂੰ ਹੁਣ ਭਾਈ ਛੰਦੜੇ ਦੀ ਮਾਤਾ ਗੁਰਮੇਜ ਕੌਰ ਪਾਲ ਰਹੀ ਹੈ।

## ਭਾਈ ਧਰਮ ਸਿੰਘ ਕਾਸ਼ਤੀਵਾਲ

ਭਾਈ ਧਰਮ ਸਿੰਘ ਕਾਸ਼ਤੀਵਾਲ ਬੱਬਰ ਖ਼ਾਲਸਾ ਜਥੇਬੰਦੀ ਦਾ ਮਾਝਾ ਖੇਤਰ ਦਾ ਮੁੱਖ ਕਮਾਂਡਰ ਸੀ, ਜੋ ਕਿ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਸਮੇਂ ਤੋਂ ਹੀ ਸਿੱਖ ਸੰਘਰਸ਼ ਵਿੱਚ ਕਾਰਜਸ਼ੀਲ ਸੀ। ਉਸ 'ਤੇ ਦਬਾਅ ਪਾਉਣ ਲਈ ਹਿੰਦੁਸਤਾਨੀ ਪੁਲੀਸ ਦੇ ਬਟਾਲੇ ਦੇ ਐਸ.ਐਸ.ਪੀ. ਗੋਬਿੰਦ ਰਾਮ ਨੇ ਉਸ ਦਾ ਘਰ ਤਕ ਅੱਗ ਲਾ ਕੇ ਸਾੜ ਦਿੱਤਾ, ਭਾਂਡਿਆਂ 'ਚ ਮੋਰੀਆਂ ਕਰ ਦਿੱਤੀਆਂ ਤੇ ਪਰਿਵਾਰ 'ਤੇ ਅੰਤਾਂ ਦਾ ਕਹਿਰ ਢਾਹਿਆ।



ਭਾਈ ਕਾਸ਼ਤੀਵਾਲ ਦੇ ਬਚਪਨ ਦੇ ਦੋ ਦੋਸਤਾਂ ਜਸਬੀਰ ਸਿੰਘ ਬਿੱਟੂ ਤੇ ਅਜੀਤ ਸਿੰਘ ਪ੍ਰਧਾਨ, ਜਿਨ੍ਹਾਂ ਦਾ ਕਸੂਰ ਸਿਰਫ਼ ਏਨਾ ਸੀ ਕਿ ਉਹ ਭਾਈ ਕਾਸ਼ਤੀਵਾਲ ਨੂੰ ਮਿਲਦੇ ਰਹਿੰਦੇ ਸਨ, ਪਰ ਘਰਾਂ ਤੋਂ ਭਗੌੜੇ ਨਹੀਂ ਸਨ, ਨੂੰ ਬਟਾਲਾ ਪੁਲੀਸ ਨੇ ਬਟਾਲੇ ਤੋਂ ਚੁੱਕ ਲਿਆ ਤੇ ਉਸ ਤੋਂ ਬਾਅਦ ਉਹਨਾਂ ਦਾ ਕੋਈ ਥਹੁ ਪਤਾ ਨਹੀਂ ਲੱਗਾ। ਅਜੀਤ ਸਿੰਘ ਪ੍ਰਧਾਨ ਦੀ ਪਤਨੀ ਬੀਬੀ ਸੁਖਵਿੰਦਰ ਕੌਰ ਆਪਣੇ ਲੜਕੇ ਸ਼ਮਸ਼ੇਰ ਸਿੰਘ ਜੋ ਕਿ ਪ੍ਰਧਾਨ ਦੇ ਲਾਪਤਾ ਹੋਣ ਸਮੇਂ ਕੇਵਲ ਸਾਲ ਕੁ ਦਾ ਸੀ, ਦੇ ਨਾਲ ਘਰ ਵਿੱਚ ਰਹਿ ਰਹੀ ਹੈ। ਭਾਈ ਧਰਮ ਸਿੰਘ ਕਾਸ਼ਤੀਵਾਲ ਦੇ ਛੋਟੇ ਭਰਾ ਸਾਹਿਬ ਸਿੰਘ ਜੋ ਕਿ ਪੁਲੀਸ ਦੇ ਤਸ਼ੱਦਦ ਤੋਂ ਅੱਕ ਕੇ ਭਗੌੜਾ ਹੋਣ ਲਈ ਮਜਬੂਰ ਹੋਇਆ ਸੀ, ਨੂੰ ਮਿਤੀ 16 ਮਈ 1992 ਨੂੰ ਪੁਲੀਸ ਨੇ ਜਿਊਂਦਾ ਗ੍ਰਿਫ਼ਤਾਰ ਕੀਤਾ ਤੇ ਫਿਰ ਸਿਰ ਵਿੱਚ ਕਿੱਲ ਠੋਕ-ਠੋਕ ਕੇ ਤਸ਼ੱਦਦ ਕੀਤਾ। ਉਹ ਇਸ ਤਸ਼ੱਦਦ ਨੂੰ ਸਹਿੰਦਾ ਸ਼ਹੀਦ ਹੋ ਗਿਆ। ਉਸ ਦੇ ਨਾਲ ਫੜਿਆ ਪਿੰਡ ਗੁਜਰਪੁਰੇ ਦਾ ਗੁਰਦਿਆਲ ਸਿੰਘ ਲਾਲੀ ਵੀ ਪੁਲੀਸ ਨੇ ਉਸ ਦੇ ਨਾਲ ਹੀ ਮੁਕਾਬਲਾ ਬਣਾ ਕੇ ਮਾਰ ਦਿੱਤਾ ਤੇ ਲਾਸ਼ਾਂ ਲਾਵਾਰਿਸ ਕਹਿ ਕੇ ਸਾੜ ਦਿੱਤੀਆਂ। ਭਾਈ ਧਰਮ ਸਿੰਘ ਕਾਸ਼ਤੀਵਾਲ ਦੇ ਸਾਂਢੂ ਭਾਈ ਸੁਖਦੇਵ ਸਿੰਘ ਨੂੰ ਵੀ ਪੁਲੀਸ ਗਾਹੇ-ਬਗਾਹੇ ਅੰਨ੍ਹੇ ਤਸ਼ੱਦਦ ਦਾ ਸ਼ਿਕਾਰ ਬਣਾਉਂਦੀ ਰਹੀ। ਇੱਥੋਂ ਤਕ ਕਿ ਭਾਈ ਕਾਸ਼ਤੀਵਾਲ ਦੀ ਸ਼ਹੀਦੀ ਤੋਂ ਬਾਅਦ ਵੀ ਪੁਲੀਸ ਨੇ ਉਸ ਉੱਪਰ ਅੰਤਾਂ ਦਾ ਤਸ਼ੱਦਦ ਕੀਤਾ ਤੇ ਫਿਰ ਮਰਨਊ ਹਾਲਤ ਵਿੱਚ ਛੱਡ ਦਿੱਤਾ। ਘਰ ਆਉਣ ਤੋਂ 15 ਕੁ ਦਿਨਾਂ ਪਿੱਛੋਂ ਉਹ ਵੀ ਚੜ੍ਹਾਈ ਕਰ ਗਿਆ।

ਭਾਈ ਧਰਮ ਸਿੰਘ ਕਾਸ਼ਤੀਵਾਲ ਦੇ ਗਰੁੱਪ ਅੰਦਰ ਚਾਚੋਵਾਲੀ ਪਿੰਡ ਦੇ ਦੋ ਨੌਜਵਾਨ ਗੁਰਮੇਜ ਸਿੰਘ ਉਰਫ਼ ਦਲੀਪ ਸਿੰਘ ਚਾਚੋਵਾਲੀ ਅਤੇ ਭਾਈ ਜਸਵਿੰਦਰ ਸਿੰਘ ਗੰਡਾਸਾ ਸਨ, ਜੋ ਕਿ ਚਾਚੇ-ਤਾਏ ਦੇ ਪੁੱਤ ਭਰਾ ਸਨ। ਇਹਨਾਂ ਦੇ ਪਰਿਵਾਰਾਂ ਉੱਪਰ ਵੀ ਹਿੰਦੁਸਤਾਨੀ ਪੁਲੀਸ ਨੇ ਰੱਜ ਕੇ ਕਹਿਰ ਢਾਹਿਆ। ਮਿਤੀ 10 ਅਗਸਤ 1992 ਨੂੰ ਹਿੰਦੁਸਤਾਨੀ ਪੁਲੀਸ ਨੇ ਜਸਵਿੰਦਰ ਸਿੰਘ ਗੰਡਾਸੇ ਦੇ ਘਰ 'ਤੇ ਧਾਵਾ ਬੋਲਿਆ। ਉਸ ਦੇ ਵੱਡੇ ਭਰਾ ਬਲਜੀਤ ਸਿੰਘ ਅਤੇ ਛੋਟੇ ਭਰਾ ਕੁਲਵਿੰਦਰ ਸਿੰਘ ਨੂੰ ਚੁੱਕ ਲਿਆ। ਪਰਿਵਾਰ ਨੇ ਉਹਨਾਂ ਪਿੱਛੇ ਬਹੁਤ ਭੱਜ-ਨੱਠ ਕੀਤੀ ਪਰ ਉਹਨਾਂ ਦੀ ਕਿਤੋਂ ਉੱਘ-ਸੁੱਘ ਹੀ ਨਹੀਂ ਨਿਕਲੀ। ਜਸਵਿੰਦਰ ਸਿੰਘ ਗੰਡਾਸਾ ਵੀ ਮਿਤੀ 8 ਜਨਵਰੀ 1993 ਨੂੰ ਛਿਛਰੇਵਾਲ ਪਿੰਡ ਦੇ ਪ੍ਰਸਿੱਧ ਮੁਕਾਬਲੇ ਵਿੱਚ ਸ਼ਹੀਦ ਹੋ ਗਿਆ। ਅੱਜ ਕੱਲ੍ਹ ਇਸ ਘਰ ਵਿੱਚ ਇਹਨਾਂ ਤਿੰਨਾਂ ਹੀ ਪੁੱਤਾਂ ਦੇ ਵਿਛੋੜੇ ਵਿੱਚ ਜੀਅ ਰਹੇ ਬਿਰਧ ਮਾਤਾ ਪਿਤਾ ਤੋਂ ਇਲਾਵਾ ਭਾਈ ਗੰਡਾਸੇ ਦੇ ਲਾਪਤਾ ਕੀਤੇ ਦੋਵਾਂ ਭਰਾਵਾਂ ਦੀਆਂ ਪਤਨੀਆਂ ਆਪਣੇ ਬੱਚਿਆਂ ਨਾਲ ਰਹਿ ਰਹੀਆਂ ਹਨ। ਭਾਈ ਗੰਡਾਸੇ ਦੀ ਸ਼ਹੀਦੀ ਦਾ ਕਿਸੇ ਨੂੰ ਕੋਈ ਰੋਸ ਨਹੀਂ, ਪਰ ਘਰੋਂ ਚੁੱਕ ਕੇ ਲਾਪਤਾ ਕੀਤੇ ਉਸ ਦੇ ਸ਼ਾਂਤੀ ਨਾਲ ਰਹਿ ਰਹੇ ਭਰਾਵਾਂ ਦਾ ਸਭ ਨੂੰ ਰੰਜ ਹੈ, ਤੇ ਇੱਕ ਆਸ ਵੀ,

ਕਿ ਸ਼ਾਇਦ ਉਹ ਕਿਤੇ ਜਿਊਂਦੇ ਹੀ ਹੋਣ।

ਇਸੇ ਹੀ ਤਰ੍ਹਾਂ ਭਾਈ ਗੁਰਮੇਜ ਸਿੰਘ ਚਾਚੋਵਾਲੀ ਦੇ ਸਾਂਢੂ ਦੀ ਵੀ ਕਹਾਣੀ ਹੈ। ਭਾਈ ਗੁਰਮੇਜ ਸਿੰਘ ਦਾ ਸਾਂਢੂ ਮੁਖਤਿਆਰ ਸਿੰਘ ਮਾਲ-ਮੰਡੀ 'ਚ ਬਿਜਲੀ ਮਕੈਨਿਕ ਦੀ ਨੌਕਰੀ ਕਰਦਾ ਸੀ। ਹਿੰਦੁਸਤਾਨੀ ਪੁਲੀਸ ਫੋਰਸਾਂ ਅਕਸਰ ਹੀ ਉਸ ਨੂੰ ਫੜ ਕੇ ਲੈ ਜਾਂਦੀਆਂ ਤੇ ਭਾਈ ਗੁਰਮੇਜ ਸਿੰਘ ਬਾਰੇ ਪੁੱਛਦੀਆਂ ਰਹਿੰਦੀਆਂ। ਮਿਤੀ 28 ਅਕਤੂਬਰ 1990 ਨੂੰ ਹਿੰਦੁਸਤਾਨੀ ਪੁਲੀਸ ਤੜਕੇ ਪੰਜ ਵਜੇ ਕੰਧਾਂ ਟੱਪ ਕੇ ਮੁਖਤਿਆਰ ਸਿੰਘ ਦੇ ਘਰ ਦਾਖਲ ਹੋਈ। ਇਸ ਪੁਲੀਸ ਗਾਰਦ ਦੀ ਅਗਵਾਈ ਇੰਸਪੈਕਟਰ ਗੁਰਮੀਤ ਚੰਦ ਚੌਧਰੀ ਕਰ ਰਿਹਾ ਸੀ। ਇਸ ਵੇਲੇ ਭਾਈ ਮੁਖਤਿਆਰ ਸਿੰਘ ਦੀ ਪਤਨੀ ਬੀਬੀ ਸੁਰਿੰਦਰ ਕੌਰ ਨੇ ਇੱਕ ਲੜਕੀ ਨੂੰ ਜਨਮ ਦਿੱਤਾ ਸੀ, ਜੋ ਕਿ ਇਸ ਵੇਲੇ ਕੇਵਲ 21 ਦਿਨ ਦੀ ਹੀ ਸੀ। ਪੁਲੀਸ ਨੇ ਕਮਰੇ ਵਿੱਚ ਵੜ ਕੇ ਅੰਦਰ ਸੁੱਤੇ ਪਏ ਮੁਖਤਿਆਰ ਸਿੰਘ ਨੂੰ ਉਠਾ ਕੇ ਉਸ ਦੀਆਂ ਬਾਹਵਾਂ ਬੰਨ੍ਹ ਲਈਆਂ। ਉਸ ਦੀ ਪਤਨੀ ਗੁਸਲਖਾਨੇ ਵਿੱਚ ਨਹਾ ਰਹੀ ਸੀ। ਹੰਕਾਰੇ ਹੋਏ ਹਿੰਦੁਸਤਾਨੀ ਪੁਲਸੀਆਂ ਨੇ ਗੁਸਲਖਾਨੇ ਦੇ ਦਰਵਾਜ਼ੇ ਨੂੰ ਜਾ ਕੇ ਲੱਤਾਂ ਮਾਰਨੀਆਂ ਅਰੰਭ ਕਰ ਦਿੱਤੀਆਂ ਕਿ ਅੰਦਰ ਕੌਣ ਹੈ। ਮੁਖਤਿਆਰ ਸਿੰਘ ਨੇ ਬਥੇਰਾ ਕਿਹਾ ਕਿ ਅੰਦਰ ਮੇਰੀ ਪਤਨੀ ਨਹਾ ਰਹੀ ਹੈ ਪਰ ਪੁਲਸੀਆਂ ਦੀ ਉਦੋਂ ਤਕ ਤਸੱਲੀ ਨਾ ਹੋਈ, ਜਦੋਂ ਤਕ ਸੁਰਿੰਦਰ ਕੌਰ ਦਰਵਾਜ਼ਾ ਖੋਲ੍ਹ ਕੇ ਬਾਹਰ ਨਹੀਂ ਨਿਕਲ ਆਈ। ਫਿਰ ਉਹ ਕਈ ਤਰ੍ਹਾਂ ਦਾ ਅਵਾ-ਤਵਾ ਬੋਲਦੇ ਮੁਖਤਿਆਰ ਸਿੰਘ ਨੂੰ ਅੱਗੇ ਲਾ ਕੇ ਲੈ ਤੁਰੇ। ਪਤਨੀ ਨੇ ਘਬਰਾ ਕੇ ਪੁੱਛਿਆ:

"ਇਹਨਾਂ ਨੂੰ ਕਿੱਥੇ ਲੈ ਕੇ ਚੱਲੇ ਓ....?"

ਰੁੱਖਾ ਜਿਹਾ ਜਵਾਬ ਮਿਲਿਆ:

"ਕਿਤੇ ਨਹੀਂ ਗੰਗਾਨਗਰ ਲੈ ਚੱਲੇ .....ਐਥੇ ਈ ਆਂ....।"

ਸੁਰਿੰਦਰ ਕੌਰ ਦੀ ਨਜ਼ਰ ਪਈ ਕਿ ਏਨੀ ਠੰਢ ਵਿੱਚ ਮੁਖਤਿਆਰ ਸਿੰਘ ਦੇ ਗਲ ਕੋਈ ਗਰਮ ਕੱਪੜਾ ਨਹੀਂ । ਉਹ ਭੱਜ ਕੇ ਅੰਦਰੋਂ ਕੋਟੀ ਚੁੱਕ ਲਿਆਈ ਤੇ ਮੁਖਤਿਆਰ ਸਿੰਘ ਫੜਾ ਕੇ ਪਾ ਲੈਣ ਲਈ ਕਹਿਣ ਲੱਗੀ। ਇੱਕ ਸਿਪਾਹੀ ਨੇ ਕੋਟੀ ਖੋਹ ਕੇ ਵਾਪਸ ਸੁੱਟ ਦਿੱਤੀ। ਸੁਰਿੰਦਰ ਕੌਰ ਫਿਰ ਕੋਟੀ ਫੜ ਕੇ ਅੱਗੇ ਵਧੀ ਤੇ ਕਾਫ਼ੀ ਜੱਦੋ-ਜਹਿਦ ਪਿੱਛੋਂ ਪਤੀ ਨੂੰ ਕੋਟੀ ਪਵਾਉਣ ਵਿੱਚ ਸਫ਼ਲ ਹੋ ਗਈ। ਮੁਖਤਿਆਰ ਸਿੰਘ ਨੂੰ ਛੁਡਾਉਣ ਲਈ ਯਤਨਸ਼ੀਲ ਹੋਏ ਉਸ ਦੇ ਪਰਿਵਾਰ ਨੂੰ ਥੋੜ੍ਹੇ ਦਿਨਾਂ ਬਾਅਦ ਪਤਾ ਲੱਗਾ ਕਿ ਪੁਲੀਸ ਮੁਖਤਿਆਰ ਸਿੰਘ ਨੂੰ ਜੀਪ ਵਿੱਚ ਬਿਠਾ ਕੇ ਇਧਰ-ਉਧਰ ਘੁਮਾ ਰਹੀ ਹੈ।

ਪਰਿਵਾਰ ਨੇ ਜਦੋਂ ਪੈਰਵਾਈ ਅਰੰਭ ਕੀਤੀ ਤਾਂ ਕਿਹਾ ਗਿਆ ਕਿ ਦੋ ਲੱਖ ਰੁਪਏ ਦੇ ਦਿਓ, ਉਸ ਨੂੰ ਛੱਡ ਦਿਆਂਗੇ। ਗਰੀਬ ਪਰਿਵਾਰ ਲਈ ਏਨੇ ਪੈਸੇ ਦਾ ਇੰਤਜ਼ਾਮ ਕਰਨਾ



ਅਸੰਭਵ ਸੀ, ਸੋ ਇਨਸਾਫ਼ ਹਾਸਲ ਕਰਨ ਲਈ ਇਹਨਾਂ ਨੇ ਗਵਰਨਰ, ਡੀ.ਜੀ.ਪੀ. ਤੇ ਡੀ.ਸੀ. ਨੂੰ ਟੈਲੀਗ੍ਰਾਮਾਂ ਕੀਤੀਆਂ, ਪਰ ਮੁਖਤਿਆਰ ਸਿੰਘ ਦੀ ਕੋਈ ਉੱਘ-ਸੁੱਘ ਨਾ ਨਿਕਲੀ।

ਮੁਖਤਿਆਰ ਸਿੰਘ ਦਾ ਚਾਚਾ ਵੀ ਪੁਲੀਸ ਵਿੱਚ ਮੁਲਾਜ਼ਮ ਸੀ। ਉਸ ਨੇ ਜਦੋਂ ਆ ਕੇ ਪੈਰਵਾਈ ਅਰੰਭ ਕੀਤੀ ਤਾਂ ਹਮਦਰਦੀ ਵਜੋਂ ਕੁਝ ਪੁਲੀਸ ਮੁਲਾਜ਼ਮਾਂ ਨੇ ਉਸ ਨੂੰ ਕਿਹਾ ਕਿ 'ਮਾਰੇ ਗਏ ਕੁਝ ਬੰਦਿਆਂ ਦੇ ਕੱਪੜੇ ਅਜੇ ਥਾਣੇ 'ਚ ਪਏ ਆ, ਉਹਨਾਂ ਕੱਪੜਿਆਂ ਨੂੰ ਪਛਾਣ ਸਕਦੋਂ ਤਾਂ ਪਛਾਣ ਲੋ।' ਚਾਚੇ ਨੂੰ ਤਾਂ ਕੱਪੜਿਆਂ ਦੀ ਕੋਈ ਪਛਾਣ ਨਹੀਂ ਸੀ, ਉਹ ਘਰ ਆ ਕੇ ਮੁਖਤਿਆਰ ਸਿੰਘ ਦੀ ਪਤਨੀ ਸੁਰਿੰਦਰ ਕੌਰ ਨੂੰ ਆਪਣੇ ਨਾਲ ਥਾਣੇ ਲੈ ਆਇਆ। ਪਰਿਵਾਰ ਦੀ ਬੇਤਾਬੀ ਵੇਖ ਕੇ ਇੱਕ ਸਿੱਖ ਮੁਲਾਜ਼ਮ ਨੇ ਕਿਹਾ:

"ਨਹੀਓਂ ਲੱਭਣੇ ਲਾਲ ਗਵਾਚੇ, ਮਿੱਟੀ ਨਾ ਫਰੋਲ ਜੋਗੀਆ...।"

ਇਹ ਬੋਲ ਸੁਣ ਕੇ ਸੁਰਿੰਦਰ ਕੌਰ ਦਾ ਕਾਲਜਾ ਧੜਕ ਉਠਿਆ। ਜਦੋਂ ਅੰਦਰ ਜਾ ਕੇ ਲਹੂ ਭਿੱਜੇ ਕੱਪੜਿਆਂ ਦੀਆਂ ਗੰਢਾਂ ਖੋਲ੍ਹ ਕੇ ਫੋਲੀਆਂ ਤਾਂ ਇੱਕ ਗੰਢ ਦੇ ਵਿੱਚੋਂ ਉਸ ਨੂੰ ਆਪਣੇ ਪਤੀ ਦਾ ਕੁੜਤਾ ਤੇ ਉਹ ਕੋਟੀ, ਜਿਹੜੀ ਪੁਲੀਸ ਹਿਰਾਸਤ ਵਿੱਚ ਆਪਣੇ ਪਤੀ ਨੂੰ ਠੰਢ ਤੋਂ ਬਚਾਉਣ ਲਈ ਉਸ ਨੇ ਆਪ ਜ਼ਬਰੀ ਪੁਆਈ ਸੀ, ਉਹ ਗੋਲੀਆਂ ਦੇ ਨਾਲ ਨਿਕਲੇ ਕਈ ਸੁਰਾਖਾਂ ਅਤੇ ਲਹੂ ਨਾਲ ਗੜੁੱਚ ਲੱਭ ਗਈ। ਜ਼ਾਲਮਾਂ ਦੇ ਘਰ ਵਿੱਚ ਰੋਂਦੀ ਇੱਕ ਪਤੀ ਦੀ ਪਤਨੀ ਨੂੰ ਦਿਲਾਸਾ ਦੇਣ ਵਾਲਾ ਵੀ ਕੋਈ ਨਹੀਂ ਸੀ।

ਦੁਖੀ ਪਤਨੀ ਜਦੋਂ ਪਤੀ ਦੇ ਵਿਛੋੜੇ ਦਾ ਭਾਣਾ ਮੰਨਣ ਦਾ ਯਤਨ ਕਰ ਰਹੀ ਸੀ, ਤਾਂ ਉਦੋਂ ਕਿਸੇ ਨੇ ਕਿਹਾ ਕਿ 'ਕਈ ਵਾਰ ਪੁਲੀਸ ਵਾਲੇ ਕਿਸੇ ਹੋਰ ਦੇ ਕੱਪੜੇ ਕਿਸੇ ਹੋਰ ਨੂੰ ਪੁਆ ਕੇ ਮਾਰ ਦਿੰਦੇ ਹਨ, ਇਸ ਲਈ ਹੋ ਸਕਦਾ ਹੈ ਕਿ ਮੁਖਤਿਆਰ ਸਿੰਘ ਅਜੇ ਜਿਊਂਦਾ ਹੀ ਹੋਵੇ।' ਪਤਨੀ ਦੀ ਆਸ ਫਿਰ ਜਾਗ ਉਠੀ ਤੇ ਅਜੇ ਤਕ ਉਹ ਆਸ ਤੇ ਬੇਆਸ ਹੋਣ ਦੇ ਸੰਤਾਪ ਵਿੱਚ ਹੀ ਜੀਵੀ ਜਾ ਰਹੀ ਹੈ।

## ਜਰਨੈਲ ਸਿੰਘ ਸੁਤਰਾਣਾ

ਪਟਿਆਲਾ ਜਿਲ੍ਹੇ ਦੇ ਕਸਬੇ ਪਾਤੜਾਂ ਦੇ ਨੇੜੇ ਪਿੰਡ ਸੁਤਰਾਣਾ ਦਾ ਗੱਭਰੂ ਜਰਨੈਲ ਸਿੰਘ ਸੁਤਰਾਣਾ ਬੇਸ਼ੱਕ ਸੰਨ 1988 ਤੋਂ ਹੀ ਸਿੱਖ ਸੰਘਰਸ਼ ਵਿੱਚ ਜੂਝ ਰਿਹਾ ਸੀ, ਪਰ ਸੰਨ 1992 ਤੋਂ ਬਾਅਦ ਹਿੰਦੁਸਤਾਨੀ ਸਰਕਾਰ ਉਸ ਉੱਪਰ ਇਸ ਲਈ ਵਧੇਰੇ ਕਰੋਪ ਹੋ ਗਈ ਕਿ ਜਦੋਂ ਵੱਡੇ-ਵੱਡੇ ਜੁਝਾਰੂ ਜਰਨੈਲ ਸੰਨ 1993 ਤਕ ਲਗਭਗ ਸ਼ਹੀਦ ਹੋ ਗਏ ਸਨ ਤਾਂ ਸੁਤਰਾਣਾ ਕਿਸੇ ਵੀ ਤਰੀਕੇ ਇਹਨਾਂ ਆਦਮਖੋਰ ਹਿੰਦੁਸਤਾਨੀ ਫੋਰਸਾਂ ਦੇ ਅੜਿੱਕੇ

ਨਹੀਂ ਸੀ ਆ ਰਿਹਾ। ਜਰਨੈਲ ਸਿੰਘ ਸੁਤਰਾਣੇ ਦਾ ਦਾਦਾ ਜਥੇ: ਵਰਿਆਮ ਸਿੰਘ ਪ੍ਰਸਿੱਧ ਅਜ਼ਾਦੀ ਘੁਲਾਟੀਆ ਸੀ, ਜਿਸ ਨੇ ਜੈਤੋ ਤੇ ਗੁਰੂ ਕੇ ਬਾਗ਼ ਮੋਰਚਿਆਂ ਵਿੱਚ ਵੀ ਹਿੱਸਾ ਲਿਆ ਸੀ ਤੇ ਭਗਤ ਸਿੰਘ ਨਾਲ ਲਾਹੌਰ ਜੇਲ੍ਹ 'ਚ ਵੀ ਰਿਹਾ ਸੀ। ਗਿ: ਕੇਹਰ ਸਿੰਘ ਤੇ ਮਾਤਾ ਲਾਭ ਕੌਰ ਦੀ ਕੁੱਖੋਂ ਜਨਮੇ ਜਰਨੈਲ ਸਿੰਘ, ਅਵਤਾਰ ਸਿੰਘ ਤੇ ਗੁਰਭਜਨ ਸਿੰਘ ਤਿੰਨੇ ਹੀ ਭਰਾ ਸਨ। ਜਰਨੈਲ ਸਿੰਘ ਸੁਤਰਾਣਾ ਦੇ ਸਿੱਖ ਸੰਘਰਸ਼ 'ਚ ਸ਼ਾਮਲ ਹੋਣ ਪਿੱਛੋਂ ਜਦੋਂ ਹਿੰਦੁਸਤਾਨੀ ਫੋਰਸਾਂ ਨੇ ਉਸ ਦੇ ਪਰਿਵਾਰ ਉੱਪਰ ਅੰਤਾਂ ਦਾ ਕਹਿਰ ਢਾਹੁਣਾ ਅਰੰਭ ਕੀਤਾ ਤਾਂ ਉਹਦੇ ਪਰਿਵਾਰ ਦੇ ਸਾਰੇ ਜੀਅ ਘਰੋਂ ਬੇਘਰ ਹੋ ਕੇ ਵੱਖ-ਵੱਖ ਥਾਂਵਾਂ 'ਤੇ ਲੁਕ-ਛਿਪ ਕੇ ਦਿਨ ਕੱਟਣ ਲੱਗੇ।

ਇਸ ਦੌਰਾਨ ਹੀ ਹਿੰਦੁਸਤਾਨੀ ਫੋਰਸਾਂ ਨੇ ਜਰਨੈਲ ਸਿੰਘ ਦੇ ਪਿਤਾ ਕੇਹਰ ਸਿੰਘ ਨੂੰ ਮੰਡੀ ਅਹਿਮਦਗੜ੍ਹ ਤੋਂ ਚੁੱਕ ਲਿਆ ਤੇ ਉਸ ਪਿੱਛੋਂ ਉਸ ਦੀ ਕੋਈ ਉੱਘ-ਸੁੱਘ ਹੀ ਨਹੀਂ ਨਿਕਲੀ। ਇਸੇ ਹੀ ਤਰ੍ਹਾਂ ਜਰਨੈਲ ਸਿੰਘ ਦੇ ਛੋਟੇ ਭਰਾ ਅਵਤਾਰ ਸਿੰਘ ਨੂੰ ਪਾਤੜਾਂ ਤੋਂ ਸੁਤਰਾਣੇ ਆਉਂਦਿਆਂ ਹਿੰਦੁਸਤਾਨੀ ਪੁਲੀਸ ਪਾਰਟੀ ਜਿਸ ਦੀ ਅਗਵਾਈ ਆਪਣੇ ਆਪ ਨੂੰ 'ਸੰਘਾ' ਅਖਵਾਉਣ ਵਾਲਾ ਥਾਣੇਦਾਰ ਸੁਖਵਿੰਦਰ ਸਿੰਘ ਕਰ ਰਿਹਾ ਸੀ, ਨੇ ਚੁੱਕ ਲਿਆ। ਸੀ.ਆਈ.ਏ. ਸਟਾਫ਼ ਕੁਰਾਲੀ ਵਿੱਚ ਅਵਤਾਰ ਸਿੰਘ 'ਤੇ ਅਥਾਹ ਤਸ਼ੱਦਦ ਢਾਹਿਆ ਗਿਆ। ਗਰੇਵਾਲ ਨਾਂ ਦਾ ਇੰਸਪੈਕਟਰ ਅਵਤਾਰ ਸਿੰਘ ਨੂੰ ਗਰਮ ਪ੍ਰੈੱਸਾਂ ਲਾ-ਲਾ ਕੇ ਕੋਹਦਾ ਰਿਹਾ। ਉਸ ਦੀਆਂ ਕੱਛਾਂ ਵਿੱਚ ਦੀ ਤਿੱਖੇ ਸੂਏ ਲੰਘਾ ਦਿੱਤੇ ਗਏ। ਕਰੰਟ ਲਾ-ਲਾ ਕੇ ਸਾਰਾ ਸਰੀਰ ਲੂਹ ਦਿੱਤਾ ਗਿਆ। ਸੱਤ ਦਿਨ ਇਹ ਦਿਲ-ਕੰਬਾਊ ਤਸੀਹੇ ਸਹਿੰਦਾ ਅਵਤਾਰ ਸਿੰਘ 19 ਅਗਸਤ 1992 ਨੂੰ ਸ਼ਹੀਦ ਹੋ ਗਿਆ। ਹਿੰਦੁਸਤਾਨੀ ਫੋਰਸਾਂ ਨੇ ਚੁੱਪ-ਚੁਪੀਤੇ ਅਵਤਾਰ ਸਿੰਘ ਦੀ ਲਾਸ਼ ਦਾ ਸਸਕਾਰ ਕਰਨ ਦਾ ਯਤਨ ਕੀਤਾ ਪਰ ਸੁਤਰਾਣਾ ਪਿੰਡ ਵਿੱਚ ਇਸ ਵਾਕੇ ਦੀ ਖ਼ਬਰ ਪਹੁੰਚ ਗਈ ਸੀ। ਲੋਕਾਂ ਨੇ ਰੋਹ ਵਿੱਚ ਆ ਕੇ ਸੀ.ਆਈ.ਏ. ਸਟਾਫ਼ 'ਤੇ ਹਮਲਾ ਬੋਲਿਆ ਤੇ ਅਵਤਾਰ ਸਿੰਘ ਦੀ ਲਾਸ਼ ਹਿੰਦੁਸਤਾਨੀ ਪੁਲੀਸ ਕੋਲੋਂ ਖੋਹ ਲਈ। ਉਸ ਲਾਸ਼ ਦੀ ਹਾਲਤ ਵੇਖ ਕੇ ਹੀ ਉਸ ਨੂੰ ਦਿੱਤੇ ਗਏ ਹੌਲਨਾਕ ਤਸੀਹਿਆਂ ਦਾ ਪਤਾ ਲੱਗ ਜਾਂਦਾ ਸੀ। ਅਖੀਰ ਸੰਗਤਾਂ ਨੇ ਗੁਰ-ਮਰਯਾਦਾ ਅਨੁਸਾਰ ਉਸ ਦਾ ਅੰਤਮ ਸੰਸਕਾਰ ਕੀਤਾ।

ਹਿੰਦੁਸਤਾਨੀ ਪੁਲੀਸ ਦਾ ਜਬਰ ਕੇਵਲ ਜਰਨੈਲ ਸਿੰਘ ਸੁਤਰਾਣਾ ਦੇ ਪਰਿਵਾਰ ਉੱਪਰ ਹੀ ਨਹੀਂ, ਸਗੋਂ ਉਸ ਦੇ ਤਾਏ ਸ. ਦਲੀਪ ਸਿੰਘ ਦੇ ਪਰਿਵਾਰ 'ਤੇ ਵੀ ਲਗਾਤਾਰ ਹੋ ਰਿਹਾ ਸੀ। ਉਸ ਦੇ ਤਾਏ ਦੇ ਲੜਕੇ ਸੰਤੋਖ ਸਿੰਘ, ਸੇਵਾ ਸਿੰਘ ਤੇ ਤਰਨਜੀਤ ਸਿੰਘ ਹਿੰਦੁਸਤਾਨੀ ਪੁਲੀਸ ਦੇ ਵਹਿਸ਼ੀ ਜ਼ੁਲਮ ਦਾ ਲਗਾਤਾਰ ਸ਼ਿਕਾਰ ਹੋ ਰਹੇ ਸਨ। ਸੇਵਾ ਸਿੰਘ ਦੇ ਤਾਂ ਹੱਥ ਤਕ ਨਕਾਰਾ ਹੋ ਗਏ ਸਨ। ਹਿੰਦੁਸਤਾਨੀ ਪੁਲੀਸ ਦਾ ਜਬਰ ਅੱਗੋਂ ਇਹਨਾਂ



ਦੇ ਰਿਸ਼ਤੇਦਾਰਾਂ ਦੇ ਘਰਾਂ ਤਕ ਵੀ ਪੁੱਜਾ, ਜਿਸ ਕਾਰਨ ਭਾਈ ਸੇਵਾ ਸਿੰਘ ਦੀ ਸਾਲੀ ਦਾ ਲੜਕਾ ਨਿਸ਼ਾਨ ਸਿੰਘ ਵੀ ਸਿੱਖ ਸੰਘਰਸ਼ 'ਚ ਸ਼ਾਮਲ ਹੋ ਕੇ ਸ਼ਹੀਦ ਹੋ ਗਿਆ। ਸੇਵਾ ਸਿੰਘ ਦਾ ਛੋਟਾ ਭਰਾ ਤਰਨਜੀਤ ਸਿੰਘ ਪੁਲੀਸ ਦੇ ਤਸ਼ੱਦਦ ਤੋਂ ਦੁਖੀ ਹੋ ਕੇ ਆਸੇ-ਪਾਸੇ ਰਹਿਣ ਲੱਗਾ। ਹਿੰਦੁਸਤਾਨੀ ਪੁਲੀਸ ਨੇ ਔਰਤਾਂ ਸਮੇਤ ਜਰਨੈਲ ਸਿੰਘ ਤੇ ਉਸ ਦੇ ਤਾਏ ਦੇ ਪਰਿਵਾਰ ਦੇ ਮੈਂਬਰ ਚੁੱਕ ਲਏ, ਜਿਸ ਕਾਰਨ 3 ਨਵੰਬਰ 1992 ਨੂੰ ਤਰਨਜੀਤ ਸਿੰਘ ਪਿੰਡ ਦੀ ਪਚੰਾਇਤ ਰਾਹੀਂ ਸੁਤਰਾਣਾ ਪੁਲੀਸ ਚੌਕੀ ਵਿੱਚ ਪੇਸ਼ ਹੋਇਆ। ਉਸ ਉੱਪਰ ਅੰਨ੍ਹਾ ਤਸ਼ੱਦਦ ਕੀਤਾ ਗਿਆ। ਅਖੀਰ ਮਿਤੀ 18 ਨਵੰਬਰ 1992 ਨੂੰ ਹਿੰਦੁਸਤਾਨੀ ਪੁਲੀਸ ਨੇ ਕਹਿ ਦਿੱਤਾ ਕਿ ਤਰਨਜੀਤ ਸਿੰਘ ਅਤੇ ਸੁਤਰਾਣਾ ਪਿੰਡ ਦੇ ਦੋ ਹੋਰ ਗੱਭਰੂਆਂ, ਸੁਖਵਿੰਦਰ ਸਿੰਘ ਅਤੇ ਅਮਰੀਕ ਸਿੰਘ ਨੂੰ ਖਾੜਕੂ ਛੁਡਾ ਕੇ ਲੈ ਗਏ ਹਨ। ਇਹਨਾਂ ਦਿਨਾਂ ਵਿੱਚ ਪੰਜਾਬ ਦੇ ਬੱਚੇ-ਬੱਚੇ ਨੂੰ ਪਤਾ ਸੀ ਕਿ ਹਿੰਦੁਸਤਾਨੀ ਪੁਲੀਸ ਦੀ ਹਿਰਾਸਤ 'ਚੋਂ ਦੌੜ ਜਾਣ ਦੀ ਕਹਾਣੀ ਦਾ ਅਰਥ ਹੈ ਕਿ ਉਹ ਮਾਰ ਦਿੱਤੇ ਗਏ ਹਨ। ਇਸ ਤੋਂ ਇਲਾਵਾ ਜਰਨੈਲ ਸਿੰਘ ਸੁਤਰਾਣਾ ਦੇ ਤਾਏ ਦਲੀਪ ਸਿੰਘ ਦਾ ਬਜ਼ੁਰਗ ਸਾਲਾ ਜਸਵੰਤ ਸਿੰਘ ਵੀ ਹਿੰਦੁਸਤਾਨੀ ਪੁਲੀਸ ਦੇ ਜਬਰ ਦਾ ਸ਼ਿਕਾਰ ਹੋਇਆ। ਉਸ ਨੂੰ ਵੀ ਪੁਲੀਸ ਹਿਰਾਸਤ 'ਚੋਂ ਫ਼ਰਾਰ ਸ਼ੋਅ ਕਰ ਕੇ ਲਾਪਤਾ ਕਰ ਦਿੱਤਾ ਗਿਆ।

ਜਰਨੈਲ ਸਿੰਘ ਸੁਤਰਾਣਾ ਦੇ ਯੂ.ਪੀ. 'ਚ ਸ਼ਹੀਦ ਹੋ ਜਾਣ ਦੀ ਖ਼ਬਰ 1996 ਵਿੱਚ ਛਪੀ। ਬੇਸ਼ੱਕ ਪਰਿਵਾਰ ਨੂੰ ਭਾਈ ਜਰਨੈਲ ਸਿੰਘ ਦੀ ਲਾਸ਼ ਤਾਂ ਕੀ ਅਸਥੀਆਂ ਤਕ ਵੀ ਨਹੀਂ ਮਿਲੀਆਂ, ਪਰ ਪਰਿਵਾਰ ਨੂੰ ਭਾਈ ਜਰਨੈਲ ਸਿੰਘ ਦੀ ਸ਼ਹਾਦਤ 'ਤੇ ਕੋਈ ਰੰਜ ਨਹੀਂ। ਹਾਂ, ਜਰਨੈਲ ਸਿੰਘ 'ਤੇ ਦਬਾਅ ਬਣਾਉਣ ਲਈ ਬੇਦੋਸ਼ੇ ਹੀ ਕੋਹ-ਕੋਹ ਕੇ ਮਾਰੇ ਗਏ ਅਵਤਾਰ ਸਿੰਘ ਤੇ ਤਰਨਜੀਤ ਸਿੰਘ ਦੀਆਂ ਪਤਨੀਆਂ ਅਜੇ ਤਕ ਵੀ ਇਹ ਸਮਝਣ ਤੋਂ ਅਸਮਰਥ ਹਨ ਕਿ ਉਹਨਾਂ ਦੇ ਪਤੀਆਂ ਨੇ ਹਿੰਦੁਸਤਾਨੀ ਸਰਕਾਰ ਦਾ ਕੀ ਵਿਗਾੜਿਆ ਸੀ, ਜੋ ਉਸ ਨੇ ਇਸ ਤਰ੍ਹਾਂ ਕੋਹ-ਕੋਹ ਕੇ ਮਾਰਿਆ। ਜਰਨੈਲ ਸਿੰਘ ਦੇ ਬਿਰਧ ਪਿਤਾ ਤੇ ਮਾਮੇ ਨੂੰ ਚੁੱਕ ਕੇ ਲਾਪਤਾ ਕਰ ਦੇਣ ਦਾ ਸੱਲ ਇਸ ਤੋਂ ਵੱਖਰਾ ਹੈ।

## ਨਛੱਤਰ ਸਿੰਘ ਸੁਤਰਾਣਾ

ਸੁਤਰਾਣਾ ਪਿੰਡ ਦਾ ਹੀ ਲਾਲ ਸਿੰਘ ਦਾ ਲੜਕਾ ਨਛੱਤਰ ਸਿੰਘ ਸੁਤਰਾਣਾ ਵੀ 1986 ਤੋਂ ਹੀ ਸਿੱਖ ਸੰਘਰਸ਼ ਵਿੱਚ ਕੁੱਦ ਪਿਆ ਸੀ। 1992 ਵਿੱਚ ਉਹ ਸ਼ਹੀਦ ਹੋਇਆ, ਪਰ ਇਸ ਛੇ ਸਾਲਾਂ ਦੇ ਵਕਫ਼ੇ ਵਿੱਚ ਹਿੰਦੁਸਤਾਨੀ ਫੋਰਸਾਂ ਨੇ ਉਸ ਦੇ ਪਰਿਵਾਰ 'ਤੇ ਜਿਹੜੀ ਕਹਿਰ ਦੀ ਹਨੇਰੀ ਝੁਲਾਈ, ਉਸ ਦੀ ਇੱਕ ਵੱਖਰੀ ਕਹਾਣੀ ਹੈ।

ਨਛੱਤਰ ਸਿੰਘ ਦੇ ਪੰਜ ਭਰਾਵਾਂ ਵਿੱਚੋਂ ਤੀਜੇ ਨੰਬਰ 'ਤੇ ਭਰਾ ਅਮਰੀਕ ਸਿੰਘ ਜੋ ਕਿ

ਪ੍ਰਾਈਵੇਟ ਟੀਚਰ ਸੀ, ਨੂੰ ਹਿੰਦੁਸਤਾਨੀ ਫੋਰਸਾਂ ਨੇ ਚੁੱਕ ਕੇ ਲਾਪਤਾ ਕਰ ਦਿੱਤਾ, ਜਿਸ ਦੀ ਬਾਅਦ ਵਿੱਚ ਕੋਈ ਉੱਘ-ਸੁੱਘ ਹੀ ਨਹੀਂ ਨਿਕਲੀ। ਨਛੱਤਰ ਸਿੰਘ ਦੇ ਛੋਟੇ ਭਰਾ ਕਸ਼ਮੀਰ ਸਿੰਘ ਜੋ ਕਿ ਬਿਜਲੀ ਦੀਆਂ ਮੋਟਰਾਂ ਦਾ ਕੰਮ ਕਰਦਾ ਸੀ, ਨੂੰ ਸੁਤਰਾਣਾ ਚੌਕੀ ਦੇ ਹਿੰਦੁਸਤਾਨੀ ਪੁਲਸੀਆਂ ਨੇ ਚੁੱਕ ਲਿਆ। ਉਥੋਂ ਦਾ ਥਾਣੇਦਾਰ ਜਸਵੰਤ, ਜੋ ਕਿ ਸੁਤਰਾਣੇ ਦੇ ਗੁਰਦੁਆਰਾ ਸਾਹਿਬ ਵਿੱਚ ਲੱਗੀਆਂ ਸੰਨ 1978 ਦੇ ਸਾਕੇ ਦੇ 13 ਸ਼ਹੀਦ ਸਿੰਘਾਂ ਦੀਆਂ ਤਸਵੀਰਾਂ ਨੂੰ ਠੁੱਡੇ ਮਾਰ ਕੇ ਆਪਣੀ ਕਮੀਨੀ ਸੋਚ ਦਾ ਮੁਜ਼ਾਹਰਾ ਕਰ ਚੁੱਕਾ ਸੀ, ਨੇ ਕਸ਼ਮੀਰ ਸਿੰਘ 'ਤੇ ਕਾਫ਼ੀ ਤਸ਼ੱਦਦ ਕਰਨ ਉਪਰੰਤ ਰਾਤ ਨੂੰ ਸ਼ਰਾਬ ਪੀ ਕੇ ਉਸ ਨੂੰ ਭੱਜ ਜਾਣ ਦਾ ਹੁਕਮ ਸੁਣਾਇਆ। ਇਹ ਸੁਣ ਕੇ ਜਿਉਂ ਹੀ ਕਸ਼ਮੀਰ ਸਿੰਘ ਭੱਜਣ ਲੱਗਾ, ਤਾਂ ਇੱਕ ਖੇਤ ਵਿੱਚ ਉਸ ਨੂੰ ਘੇਰਾ ਪਾ ਲਿਆ ਗਿਆ ਤੇ ਫਿਰ ਗੋਲੀਆਂ ਨਾਲ ਭੁੰਨ ਸੁੱਟਿਆ।

ਉਸ ਦਾ ਪਿਤਾ ਲਾਲ ਸਿੰਘ ਆਪਣੇ ਬੇਦੋਸ਼ੇ ਪੁੱਤ ਦੀ ਪੈਰਵਾਈ ਕਰਨ ਲਈ ਜਦੋਂ ਪੁਲੀਸ ਚੌਕੀ ਵਿੱਚ ਆਇਆ ਤਾਂ ਭੂਤਰੇ ਹੋਏ ਹਿੰਦੁਸਤਾਨੀ ਪੁਲਸੀਆਂ ਨੇ ਬਜ਼ੁਰਗ ਲਾਲ ਸਿੰਘ ਦੀ ਦਾੜ੍ਹੀ ਪੁੱਟੀ, ਪੱਗ ਲਾਹ ਕੇ ਰੋਲੀ ਤੇ ਵਹਿਸ਼ੀ ਢੰਗ ਨਾਲ ਕੁੱਟਿਆ, ਜਿਸ ਕਾਰਨ ਉਸ ਦੇ ਸਿਰ 'ਤੇ ਸੱਟ ਲੱਗਣ ਨਾਲ ਸਿਰ 'ਚੋਂ ਖ਼ੂਨ ਵਗਣ ਲੱਗ ਪਿਆ। ਫਿਰ ਉਸ ਨੂੰ ਹਵਾਲਾਤ ਵਿੱਚ ਬੰਦ ਕਰ ਦਿੱਤਾ ਗਿਆ। ਉਸ ਹਵਾਲਾਤ ਵਿੱਚ ਜਰਨੈਲ ਸਿੰਘ ਸੁਤਰਾਣਾ ਦੇ ਤਾਏ ਦਾ ਲੜਕਾ ਸੇਵਾ ਸਿੰਘ ਵੀ ਬੰਦ ਸੀ। ਅਗਲੇ ਦਿਨ ਲਾਲ ਸਿੰਘ ਨੂੰ ਹਵਾਲਾਤ ਵਿੱਚੋਂ ਕੱਢ ਕੇ ਉਸ ਗੱਡੀ ਵਿੱਚ ਬਿਠਾ ਲਿਆ ਗਿਆ, ਜਿਸ ਵਿੱਚ ਉਸ ਦੇ ਪੁੱਤਰ ਕਸ਼ਮੀਰ ਸਿੰਘ ਦੀ ਲਾਸ਼ ਪਈ ਸੀ। ਉਹ ਗੱਡੀ ਉਥੋਂ ਸਮਾਣੇ ਵੱਲ ਨੂੰ ਤੁਰੀ ਤੇ ਉਸ ਤੋਂ ਬਾਅਦ ਲਾਲ ਸਿੰਘ ਦੀ ਵੀ ਕੋਈ ਉੱਘ-ਸੁੱਘ ਨਹੀਂ ਨਿਕਲੀ।

## ਭਾਈ ਮੋਹਕਮ ਸਿੰਘ ਲੁਧਿਆਣਾ

ਭਾਈ ਮੋਹਕਮ ਸਿੰਘ ਲੁਧਿਆਣਾ ਅਖੰਡ ਕੀਰਤਨੀ ਜਥੇ ਨਾਲ ਸੰਬੰਧਿਤ ਪ੍ਰਸਿੱਧ ਸ਼ਖ਼ਸੀਅਤ ਹੈ। ਆਪ ਦੇ ਵੱਡੇ ਭਰਾਤਾ ਭਾਈ ਗੁਰਚਰਨ ਸਿੰਘ ਸੰਨ 1978 ਦੇ ਸਾਕੇ ਵਿੱਚ ਸ਼ਹਾਦਤ ਪ੍ਰਾਪਤ ਕਰ ਗਏ ਸਨ। ਆਪ ਦੇ ਪਰਿਵਾਰ 'ਤੇ ਹਿੰਦੁਸਤਾਨੀ ਫੋਰਸਾਂ ਨੇ ਅਥਾਹ ਤਸ਼ੱਦਦ ਕੀਤਾ ਤੇ ਕਹਿਰ ਢਾਹਿਆ। ਭਾਈ ਮੋਹਕਮ ਸਿੰਘ ਉੱਪਰ ਬਹੁਤ ਤਸ਼ੱਦਦ ਕੀਤਾ ਜਾਂਦਾ ਸੀ। ਆਪ ਤਿਹਾੜ ਜੇਲ੍ਹ ਵਿੱਚ ਵੀ ਨਜ਼ਰਬੰਦ ਰਹੇ। ਆਪ ਦੀ ਗ਼ੈਰ-ਹਾਜ਼ਰੀ ਵਿੱਚ ਤਰਨ ਤਾਰਨ ਤੋਂ ਗਈਆਂ ਹਿੰਦੁਸਤਾਨੀ ਫੋਰਸਾਂ ਨੇ ਅਜੀਤ ਸੰਧੂ ਦੀ ਅਗਵਾਈ ਵਿੱਚ ਆਪ ਦੇ ਘਰ 'ਤੇ ਛਾਪਾ ਮਾਰਿਆ। ਭਾਈ ਮੋਹਕਮ ਸਿੰਘ ਦੀ ਸੁਪਤਨੀ ਬੀਬੀ ਗੁਰਨਾਮ ਕੌਰ (40 ਸਾਲ) ਨੂੰ ਉਸ ਦੇ ਸਿਰ ਦੀ ਕੇਸਕੀ ਉਤਾਰ ਕੇ ਉਸੇ ਨਾਲ ਹੀ ਬਾਹਵਾਂ ਬੰਨ੍ਹ ਕੇ ਬੜੇ



ਭੱਦੇ ਤਰੀਕੇ ਨਾਲ ਚੁੱਕਿਆ। ਇਸ ਪਿੱਛੋਂ ਬੀਬੀ ਗੁਰਨਾਮ ਕੌਰ ਨੂੰ ਤਰਨ ਤਾਰਨ ਸੀ.ਆਈ.ਏ. ਸਟਾਫ਼ ਵਿੱਚ ਵੇਖਿਆ ਗਿਆ। ਇੱਥੋਂ ਇੱਕ ਮਿਲੀ ਰਿਪੋਰਟ ਅਨੁਸਾਰ ਇਸ ਬੀਬੀ ਨੂੰ ਦੋ ਹੋਰ ਬੀਬੀਆਂ ਨਾਲ ਕਤਲ ਕਰ ਕੇ ਲਾਸ਼ਾਂ ਹਰੀਕੇ ਦਰਿਆ ਵਿੱਚ ਰੋੜ੍ਹ ਦਿੱਤੀਆਂ ਗਈਆਂ।

ਇਹਨਾਂ ਤੋਂ ਇਲਾਵਾ ਹਿੰਦੁਸਤਾਨੀ ਫੋਰਸਾਂ ਨੇ ਭਾਈ ਸੁਖਦੇਵ ਸਿੰਘ ਬੱਬਰ ਦਾ ਭਤੀਜਾ ਭਾਈ ਮਾਧਾ ਸਿੰਘ ਬੱਬਰ ਦੇ ਦੋ ਭਾਣਜੇ, ਭਾਈ ਬਸ਼ੀਰ ਮੁਹੰਮਦ ਦਾ ਜੀਜਾ ਤੇ ਭਾਈ ਬਲਵਿੰਦਰ ਸਿੰਘ ਗੰਗਾ ਦੇ ਕਈ ਰਿਸ਼ਤੇਦਾਰ ਚੁੱਕ ਕੇ ਲਾਪਤਾ ਕਰ ਦਿੱਤੇ, ਜਿਨ੍ਹਾਂ ਦਾ ਕੋਈ ਦੋਸ਼ ਹਿੰਦੁਸਤਾਨ ਦੇ ਫਾਸ਼ੀ ਕਨੂੰਨਾਂ ਦੀਆਂ ਕਿਤਾਬਾਂ ਵੀ ਦੱਸਣ ਤੋਂ ਅਸਮਰਥ ਹਨ।

* * *

# ਸਿੱਖ ਜੁਝਾਰੂਆਂ ਨੂੰ ਬਦਨਾਮ ਕਰਨ ਦੀ ਹਿੰਦੁਸਤਾਨੀ ਬੇਤਾਬੀ

ਹਿੰਦੁਸਤਾਨੀ ਸਰਕਾਰ ਨੇ ਸਿੱਖਾਂ ਦੀ ਨਸਲਕੁਸ਼ੀ ਵੀ ਰੱਜ ਕੇ ਕੀਤੀ ਅਤੇ ਬਦਨਾਮ ਵੀ ਰੱਜ ਕੇ ਕੀਤਾ। ਅੰਤਰਰਾਸ਼ਟਰੀ ਪੱਧਰ ਤੋਂ ਲੈ ਕੇ ਹਿੰਦੁਸਤਾਨ ਦੇ ਹਰ ਇੱਕ ਮੰਚ 'ਤੇ ਅਤੇ ਪੰਜਾਬ ਦੇ ਘਰ-ਘਰ ਵਿੱਚ ਹਿੰਦੁਸਤਾਨੀ ਕੂੜ ਪ੍ਰਚਾਰ ਪਹੁੰਚਾਣ ਦਾ ਯਤਨ ਕੀਤਾ ਗਿਆ, ਜਿਸ ਵਿੱਚ ਸਿੱਖ ਜੁਝਾਰੂਆਂ ਨੂੰ ਬਦਨਾਮ ਕਰਨ ਦੀ ਕੋਈ ਕਸਰ ਬਾਕੀ ਨਹੀਂ ਸੀ ਛੱਡੀ ਜਾਂਦੀ। ਆਮ ਜੁਝਾਰੂਆਂ ਨੂੰ ਤਾਂ ਹਿੰਦੁਸਤਾਨੀ ਸਰਕਾਰ ਆਪਣੇ ਵਿਸ਼ੇਸ਼ ਤੌਰ 'ਤੇ ਪਾਲ ਅਤੇ ਪਲੋਸ ਕੇ ਖੁੱਲ੍ਹੇ ਛੱਡੇ ਗੁੰਡਾ ਗਿਰੋਹਾਂ ਦੁਆਰਾ ਸਿੱਖ ਜੁਝਾਰੂਆਂ ਦੇ ਭੇਸ ਵਿੱਚ ਪਿੰਡਾਂ ਅੰਦਰ ਅੱਤ ਮਚਾ ਕੇ ਹੀ ਬਦਨਾਮ ਕਰ ਦਿੰਦੀ ਸੀ, ਪਰ ਆਪਣੇ ਇਲਾਕਿਆਂ ਅੰਦਰ ਪ੍ਰਸਿੱਧ ਜੁਝਾਰੂ ਜਿਨ੍ਹਾਂ ਦਾ ਲੋਕਾਂ ਵਿੱਚ ਸਤਿਕਾਰ ਹੁੰਦਾ ਸੀ, ਉਹਨਾਂ ਨੂੰ ਬਦਨਾਮ ਕਰਨ ਲਈ ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਹਰ ਇੱਕ ਕੁਟਲ ਨੀਤੀ ਅਪਣਾਉਂਦੀ ਅਤੇ ਉਸ ਨੀਤੀ ਦੀ ਸਫਲਤਾ ਲਈ ਪੂਰਾ ਟਿੱਲ ਵੀ ਲਾ ਦਿੰਦੀ ਸੀ। ਚਰਿੱਤਰਹੀਣਤਾ ਦਾ ਦੋਸ਼ ਇਸ ਲਈ ਹਿੰਦੁਸਤਾਨੀ ਨੀਤੀ ਦਾ ਪ੍ਰਮੁੱਖ ਹਥਿਆਰ ਸੀ। ਇਸ ਲਈ ਹਿੰਦੁਸਤਾਨੀ ਸਰਕਾਰ ਪ੍ਰਮੁੱਖ ਜੁਝਾਰੂ ਲੀਡਰਾਂ ਦੇ ਚਰਿੱਤਰਹਨਨ ਲਈ ਕਈ ਤਰ੍ਹਾਂ ਦੀਆਂ ਝੂਠੀਆਂ ਕਹਾਣੀਆਂ ਬਣਾ ਕੇ ਫੈਲਾਈਆਂ।

ਇਸ ਤੋਂ ਬਾਅਦ ਗੱਲ ਉਹਨਾਂ ਜੁਝਾਰੂ ਲੀਡਰਾਂ ਦੀ ਆਉਂਦੀ ਹੈ, ਜਿਨ੍ਹਾਂ ਦੇ ਇਸ ਲਹਿਰ ਵਿੱਚ ਹੀ 'ਅਨੰਦ-ਕਾਰਜ' ਹੋਏ ਸਨ। ਜਦੋਂ ਸਿੱਖ ਸੰਘਰਸ਼ ਦੀ ਸ਼ਮ੍ਹਾ ਬਲੀ ਤਾਂ ਪਤੰਗਿਆਂ ਦੀਆਂ ਡਾਰਾਂ ਵਿੱਚ ਰਲਣ ਹਿੱਤ ਕੇਵਲ ਗੱਭਰੂ ਹੀ ਨਹੀਂ, ਸਿੱਖ ਮੁਟਿਆਰਾਂ ਵੀ ਸਿਰਾਂ 'ਤੇ ਖੱਫਣ ਬੰਨ੍ਹ-ਬੰਨ੍ਹ ਕੇ ਨਿਤਰਦੀਆਂ ਰਹੀਆਂ। ਇਹਨਾਂ ਸਿਰੜੀ ਮੁਟਿਆਰਾਂ ਵਿੱਚੋਂ ਹੀ ਕਈਆਂ ਨੇ ਸੰਘਰਸ਼ ਵਿੱਚ ਜੂਝਣ ਦੇ ਸੰਕਲਪ ਦੀ ਪੂਰਤੀ ਲਈ ਰੂਪੋਸ਼ ਜੁਝਾਰੂਆਂ ਨਾਲ਼ ਵਿਆਹ ਕਰਵਾ ਲਏ। ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਆਪਣੇ ਸਮੁੱਚੇ ਪ੍ਰਚਾਰ ਸਾਧਨਾਂ ਰਾਹੀਂ ਅਜਿਹੀ ਹਾਲਤ ਵਿੱਚ ਹੋਏ ਜੁਝਾਰੂ ਲੀਡਰਾਂ ਦੇ ਵਿਆਹਾਂ ਨੂੰ ਬੰਦੂਕ ਦੀ ਨੋਕ 'ਤੇ ਕੀਤੇ ਉਧਾਲੇ ਕਹਿ ਕੇ ਜੁਝਾਰੂ ਲੀਡਰਾਂ ਨੂੰ ਬਦਨਾਮ ਕਰਦੀ ਰਹੀ। ਟੀ.ਵੀ., ਅਖ਼ਬਾਰਾਂ ਤੋਂ ਇਲਾਵਾ ਨਿੱਕੇ-ਨਿੱਕੇ ਟਰੈਕਟ ਜੁਝਾਰੂ ਲੀਡਰਾਂ ਨੂੰ ਬਦਨਾਮ ਕਰਨ ਲਈ ਵੰਡੇ ਜਾਂਦੇ ਸਨ, ਜਿਨ੍ਹਾਂ ਵਿੱਚ ਜੁਝਾਰੂ ਲੀਡਰਾਂ ਦੇ ਵਿਆਹਾਂ ਨੂੰ ਬੰਦੂਕ ਦੀ ਨੋਕ 'ਤੇ ਕੀਤੇ ਜਾਂਦੇ ਉਧਾਲੇ ਸਿੱਧ ਕਰਨ ਦਾ ਯਤਨ ਕੀਤਾ ਜਾਂਦਾ ਸੀ। ਅਜਿਹਾ ਕਰਨ ਲਈ ਟੁੱਕੜਬੋਚ ਲਿਖਾਰੀਆਂ ਦੀ ਉਸ ਕੋਲ਼ ਕੋਈ ਘਾਟ ਨਹੀਂ ਸੀ।

ਇਸ ਤੋਂ ਅਗਲੇ ਕਦਮ ਵਜੋਂ ਆਪਣੇ ਇਸ ਕੂੜ ਪ੍ਰਚਾਰ ਵਿੱਚ ਜਾਨ ਪਾਉਣ ਲਈ ਗ੍ਰਿਫ਼ਤਾਰ ਕੀਤੀਆਂ ਜੁਝਾਰੂ ਸਿੰਘਣੀਆਂ 'ਤੇ ਇਹ ਦਬਾਅ ਪਾਇਆ ਜਾਂਦਾ ਕਿ ਉਹ ਪੱਤਰਕਾਰਾਂ ਜਾਂ ਟੀ.ਵੀ. ਕੈਮਰੇ ਦੇ ਸਾਮ੍ਹਣੇ ਆ ਕੇ ਇਹ ਕਹਿਣ ਕਿ ਫਲਾਣੇ ਜੁਝਾਰੂ ਲੀਡਰ ਨਾਲ਼ ਮੈਂ ਆਪਣੀ ਮਰਜ਼ੀ ਨਾਲ ਵਿਆਹ ਨਹੀਂ ਕਰਵਾਇਆ, ਸਗੋਂ ਮੈਨੂੰ ਜ਼ਬਰੀ ਬੰਦੂਕ ਦੀ ਨੋਕ 'ਤੇ ਅਗਵਾ ਕਰ ਕੇ ਜਬਰਦਸਤੀ ਹੀ ਵਿਆਹ ਕਰਵਾਇਆ ਗਿਆ ਹੈ। ਇਸ ਲਈ ਉਹਨਾਂ ਸਿੰਘਣੀਆਂ ਨੂੰ ਹਰ ਤਰ੍ਹਾਂ ਦਾ ਲਾਲਚ ਅਤੇ ਹਰ ਤਰ੍ਹਾਂ ਦਾ ਡਰਾਵਾ ਵੀ ਦਿੱਤਾ ਜਾਂਦਾ ਸੀ। ਇਸ ਤੱਥ ਤੋਂ ਪਰਦਾ ਉਹਨਾਂ ਕੁਝ ਕੁ ਸਿਰੜੀ ਸਿੰਘਣੀਆਂ ਨੇ ਚੁੱਕਿਆ ਹੈ, ਜੋ ਕਿ ਹਿੰਦੁਸਤਾਨੀ ਹਕੂਮਤ ਦੇ ਹਰ ਤਰ੍ਹਾਂ ਦੇ ਲਾਲਚ ਠੁਕਰਾ ਕੇ ਤੇ ਡਰਾਵਿਆਂ ਦੀ ਪਰਵਾਹ ਨਾ ਕਰਦੇ ਹੋਏ ਆਪਣੇ ਸਿਰੜ 'ਤੇ ਕਾਇਮ ਰਹੀਆਂ ਤੇ ਉਹਨਾਂ ਨੇ ਦਬਾਅ ਵਿੱਚ ਆ ਕੇ ਹਿੰਦੁਸਤਾਨੀ ਹਕੂਮਤ ਅਨੁਸਾਰ ਕੋਈ ਬਿਆਨ ਨਾ ਦਿੱਤਾ।

ਇਸ ਹਿੰਦੁਸਤਾਨੀ ਨੀਤੀ ਦਾ ਪਰਦਾਫਾਸ਼ ਕਰਦਿਆਂ ਬੀਬੀ ਸੰਦੀਪ ਕੌਰ ਜੋ ਕਿ ਹੁਣ ਸ਼ਹੀਦ ਸਿੰਘਾਂ ਦੇ ਬੱਚਿਆਂ ਦੀ ਸਾਂਭ-ਸੰਭਾਲ਼ ਲਈ 'ਭਾਈ ਧਰਮ ਸਿੰਘ ਖ਼ਾਲਸਾ ਟਰੱਸਟ' ਚਲਾ ਰਹੀ ਹੈ, ਦੱਸਦੀ ਹੈ ਕਿ ਉਸ ਨੇ ਸਿੱਖ ਸੰਘਰਸ਼ ਵਿੱਚ ਜੂਝਣ ਹਿੱਤ ਬੱਬਰ ਖ਼ਾਲਸਾ ਦੇ ਭਾਈ ਧਰਮ ਸਿੰਘ ਕਾਸ਼ਤੀਵਾਲ ਨਾਲ਼ ਮਾਰਚ 1989 ਵਿੱਚ ਲਾਂਵਾਂ ਲਈਆਂ ਸਨ, ਪਰ ਹਿੰਦੁਸਤਾਨੀ ਹਕੂਮਤ ਨੇ ਆਪਣੇ ਪ੍ਰਚਾਰ ਸਾਧਨਾਂ ਰਾਹੀਂ ਇਹ ਅਫਵਾਹ ਫੈਲਾਉਣ ਲਈ ਪੂਰਾ ਟਿੱਲ ਲਾ ਦਿੱਤਾ ਕਿ ਧਰਮ ਸਿੰਘ ਕਾਸ਼ਤੀਵਾਲ ਇੱਕ ਪਿੰਡ ਦੀ ਕੁੜੀ ਨੂੰ ਚੁੱਕ ਕੇ ਲੈ ਗਿਆ ਹੈ। ਫਿਰ ਜਦੋਂ ਮਿਤੀ 21 ਜੁਲਾਈ 1992 ਨੂੰ ਬੀਬੀ ਸੰਦੀਪ ਕੌਰ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤਾਂ ਉਸ ਨੂੰ ਮਾਨਸਿਕ ਤੌਰ 'ਤੇ ਤੋੜਨ ਲਈ ਨਿਤ ਦਿਨ ਪੁਲੀਸ ਰਿਮਾਂਡ 'ਤੇ ਲਿਜਾ ਕੇ ਉਸ ਉੱਪਰ ਅਠਾਰਾਂ ਕੇਸ ਪਾ ਦਿੱਤੇ ਗਏ। ਜਦੋਂ ਭਾਈ ਧਰਮ ਸਿੰਘ ਕਾਸ਼ਤੀਵਾਲ ਸ਼ਹੀਦ ਹੋ ਗਏ ਤਾਂ ਹਿੰਦੁਸਤਾਨੀ ਸਰਕਾਰ ਨੇ ਬੀਬੀ ਸੰਦੀਪ ਕੌਰ ਦੇ ਦੁਆਲ਼ੇ ਆਪਣੀ ਕੁਟਲ ਨੀਤੀ ਦਾ ਜਾਲ਼ ਫੈਲਾਉਣਾ ਅਰੰਭ ਕਰ ਦਿੱਤਾ। ਬੀਬੀ ਸੰਦੀਪ ਕੌਰ ਨੂੰ ਟੀ.ਵੀ. ਸਾਮ੍ਹਣੇ ਹਿੰਦੁਸਤਾਨੀ ਸਰਕਾਰ ਦੀ ਪਾਲਿਸੀ ਅਨੁਸਾਰ ਬਿਆਨ ਦਿਵਾਉਣ ਦੀ ਜ਼ਿੰਮੇਵਾਰੀ ਇੱਕ ਮਿੱਠੀ ਜ਼ੁਬਾਨ ਵਾਲ਼ੇ ਐਸ.ਪੀ. ਮਦਨ ਗੋਪਾਲ ਦੀ ਲਾਈ

ਗਈ।

ਮਦਨ ਗੋਪਾਲ ਮਿੱਠੀ-ਮਿੱਠੀ ਜ਼ਬਾਨ ਵਿੱਚ ਕਹਿੰਦਾ ਰਿਹਾ:

"ਸੰਦੀਪ! ਹੱਥਾਂ 'ਤੇ ਸਰੋਂ ਜਮਾਅ ਕੇ ਵੇਖ! ਤੇਰੀ ਮੈਂ ਹੁਣੇ ਈ ਸਿੱਧੀ ਗਿੱਲ ਸਾਹਬ (ਕੇ.ਪੀ.ਐਸ. ਗਿੱਲ) ਨਾਲ ਗੱਲ ਕਰਵਾ ਦਿੰਨੈ, ਤੇਰੇ ਸਾਰੇ ਕੇਸ ਹੁਣੇ ਵਾਪਸ ਹੋ ਜਾਣਗੇ, ਬਸ ਕੈਮਰੇ ਦੇ ਸਾਮ੍ਹਣੇ ਇੱਕ ਵਾਰ ਬੋਲ ਦੇਹ....।"

ਬੀਬੀ ਸੰਦੀਪ ਕੌਰ ਵੱਲੋਂ ਨਾਂਹ ਕਰਨ 'ਤੇ ਉਸ ਨੇ ਕਈ ਬੀਬੀਆਂ ਦੇ ਨਾਂ ਗਿਣਾਉਣੇ ਅਰੰਭ ਕੀਤੇ ਤੇ ਬੜੀ ਸ਼ੇਖੀ ਨਾਲ ਦੱਸਿਆ, "ਇਹਨਾਂ ਨੇ ਸਾਡੇ ਕਹੇ ਅਨੁਸਾਰ ਬਿਆਨ ਦਿੱਤੇ ਸੀ, ਹੁਣ ਇਹ ਅਰਾਮ ਨਾਲ ਘਰੇ ਬੈਠੀਆਂ ਐਸ਼ ਕਰਦੀਆਂ ਨੇ ਤੇ ਹਰ ਮਹੀਨੇ ਸਾਡੇ ਮਹਿਕਮੇ ਤੋਂ ਐਨੇ ਪੈਸੇ ਵੀ ਲੈ ਜਾਂਦੀਆਂ ਨੇ।" ਬੀਬੀ ਸੰਦੀਪ ਕੌਰ ਆਪਣੇ ਸਟੈਂਡ 'ਤੇ ਦ੍ਰਿੜ੍ਹ ਰਹੀ। ਇਹ ਸਕੀਮ ਫੇਲ੍ਹ ਹੋ ਜਾਣ 'ਤੇ ਧਮਕੀ ਭਰਿਆ ਲਹਿਜਾ ਅਪਣਾ ਲਿਆ ਗਿਆ ਤੇ ਉਹ ਕਹਿਣ ਲੱਗਾ:

"ਕਮਲੀ ਨਾ ਬਣ....ਤੂੰ ਜੇਲ੍ਹ 'ਚ ਸੜ੍ਹਦੀ ਮਰ ਜਾਣੈ....ਸਾਡੀ ਗੱਲ ਮੰਨ ਲਾ....।"

ਬੀਬੀ ਸੰਦੀਪ ਕੌਰ ਜਦੋਂ ਇਸ ਨਾਲ ਵੀ ਹਿੰਦੁਸਤਾਨੀ ਹੇਰਾ-ਫੇਰੀ ਵਿੱਚ ਨਾ ਆਈ ਤਾਂ ਪੁਲੀਸ ਨੇ ਸਪੈਸ਼ਲ ਉਸ ਦੇ ਮਾਤਾ-ਪਿਤਾ ਨੂੰ ਪਿੰਡੋਂ ਜਾ ਕੇ ਲਿਆਂਦਾ ਤੇ ਉਹਨਾਂ ਨੂੰ ਉਹ ਸਾਰੇ ਹੀ ਸਬਜ਼-ਬਾਗ਼ ਵਿਖਾ ਕੇ ਕਿਹਾ ਕਿ ਉਹ ਆਪਣੀ ਲੜਕੀ 'ਤੇ ਦਬਾਅ ਪਾ ਕੇ ਉਸ ਨੂੰ ਸਾਡੀ ਗੱਲ ਮੰਨ ਲੈਣ ਲਈ ਰਜ਼ਾਮੰਦ ਕਰਨ। ਬੀਬੀ ਸੰਦੀਪ ਕੌਰ ਦੇ ਮਾਪਿਆਂ ਨੇ ਸਪਸ਼ਟ ਕਹਿ ਦਿੱਤਾ ਕਿ ਜੁਝਾਰੂ ਲਹਿਰ ਵਿੱਚ ਸ਼ਾਮਲ ਹੋਣ ਦਾ ਫ਼ੈਸਲਾ ਕਰਨ ਪਿੱਛੋਂ ਵੀ ਉਸ ਨੇ ਸਾਡੀ ਕੋਈ ਗੱਲ ਨਹੀਂ ਸੀ ਮੰਨੀ ਤੇ ਨਾ ਹੀ ਉਸ ਨੇ ਹੁਣ ਮੰਨਣੀ ਹੈ। ਇਸ ਪਿੱਛੋਂ ਪੁਲੀਸ ਬੀਬੀ ਸੰਦੀਪ ਕੌਰ ਦੇ ਪਿੰਡ ਦੀ ਇੱਕ ਜਥੇਦਾਰਨੀ ਨੂੰ ਫੜ ਲਿਆਈ ਤੇ ਉਸ ਨੂੰ ਕਿਹਾ ਗਿਆ ਕਿ ਉਹ ਸੰਦੀਪ ਨੂੰ ਸਾਡਾ ਕਿਹਾ ਬਿਆਨ ਦੇਣ ਲਈ ਰਾਜ਼ੀ ਕਰੇ। ਉਸ ਬੀਬੀ ਨੇ ਵੀ ਸਪਸ਼ਟ ਕਹਿ ਦਿੱਤਾ ਕਿ ਲਹਿਰ ਦੇ ਮਾਮਲੇ ਵਿੱਚ ਉਸ ਨੇ ਆਪਣੇ ਮਾਂ-ਪਿਓ ਦੀ ਗੱਲ ਨਹੀਂ ਮੰਨੀ ਤਾਂ ਮੇਰੀ ਕਿਵੇਂ ਮੰਨ ਲਵੇਗੀ?

ਅਖੀਰ ਹਿੰਦੁਸਤਾਨੀਆਂ ਨੇ ਚਾਣਕੀਆ ਨੀਤੀ ਅਨੁਸਾਰ ਛਲ ਵਾਲਾ ਹਥਿਆਰ ਵਰਤਿਆ। ਬਟਾਲੇ ਦਾ ਇੱਕ ਕੇਸ ਵਾਪਸ ਕਰਵਾਉਣ ਦੀ ਖ਼ੁਸ਼ਖ਼ਬਰੀ ਬੀਬੀ ਸੰਦੀਪ ਕੌਰ ਨੂੰ ਸੁਣਾਈ ਗਈ ਤੇ ਕਾਹਲੀ ਵਿੱਚ ਇਸ ਦੀ ਫਾਰਮੈਲਿਟੀ ਲਈ ਦਸਤਖ਼ਤ ਕਰਨ ਲਈ ਕੁਝ ਕਾਗਜ਼ ਅੱਗੇ ਕੀਤੇ ਗਏ। ਦਸਤਖ਼ਤ ਕਰਨ ਤੋਂ ਪਹਿਲਾਂ ਬੀਬੀ ਸੰਦੀਪ ਕੌਰ ਨੇ ਉਹ ਕਾਗਜ਼ ਪੜ੍ਹਨੇ ਜ਼ਰੂਰੀ ਸਮਝੇ। ਲਿਖਿਆ ਸੀ:



"ਮੈਂ ਆਪਣੀ ਮਰਜੀ ਨਾਲ ਕਾਸ਼ਤੀਵਾਲ ਨਾਲ ਵਿਆਹ ਨਹੀਂ ਸੀ ਕਰਵਾਇਆ, ਬਲਕਿ ਉਸ ਨੇ ਬੰਦੂਕ ਦੀ ਨੋਕ 'ਤੇ ਮੈਨੂੰ ਅਗਵਾ ਕਰ ਕੇ ਵਿਆਹ ਕਰਵਾਇਆ ਸੀ।"

ਬੀਬੀ ਸੰਦੀਪ ਕੌਰ ਨੇ ਇਹ ਪੜ੍ਹਦਿਆਂ ਹੀ ਪਹਿਲਾਂ ਉਹ ਕਾਗਜ਼ ਪਾੜ ਕੇ ਸੁੱਟ ਦੇਣਾ ਚਾਹਿਆ, ਪਰ ਫਿਰ ਸੋਚ ਕੇ ਵਾਪਸ ਕਰ ਦਿੱਤਾ ਤੇ ਦਸਤਖ਼ਤ ਕਰਨ ਤੋਂ ਨਾਂਹ ਕਰ ਦਿੱਤੀ। ਫਿਰ ਵਕੀਲਾਂ ਵਾਲੀ ਭਾਸ਼ਾ 'ਚ ਸਮਝਾਇਆ ਗਿਆ:

"ਤੂੰ ਕੀ ਲੈਣੈ.....ਕਰ ਦੇ ਸਾਈਨ ਤੇਰਾ ਕੇਸ ਵਾਪਸ ਹੁੰਦਾ ਪਿਐ....।"

ਪਰ ਬੀਬੀ ਸੰਦੀਪ ਕੌਰ ਨੇ ਦਸਤਖ਼ਤ ਕਰਨ ਤੋਂ ਕੋਰੀ ਨਾਂਹ ਕਰ ਦਿੱਤੀ ਤੇ ਪੂਰੇ ਚਾਰ ਸਾਲ ਜੇਲ੍ਹ ਕੱਟਣ ਪਿੱਛੋਂ ਜ਼ਮਾਨਤ ਹੋ ਜਾਣ ਪਿੱਛੋਂ ਹੀ ਜੇਲ੍ਹ ਵਿੱਚੋਂ ਬਾਹਰ ਆਈ।

ਇਸੇ ਹੀ ਤਰ੍ਹਾਂ ਦੀ ਕਹਾਣੀ ਭਾਈ ਜੋਗਾ ਸਿੰਘ ਖਾਨਪੁਰ ਦੀ ਸਿੰਘਣੀ ਦੀ ਹੈ। ਜਦੋਂ ਮਾਰਚ 1993 ਵਿੱਚ ਭਾਈ ਜੋਗਾ ਸਿੰਘ ਖਾਨਪੁਰ ਤੇ ਉਸ ਦੀ ਸਿੰਘਣੀ ਬੀਬੀ ਕੰਵਲਜੀਤ ਕੌਰ ਨੂੰ ਹਿੰਦੁਸਤਾਨੀ ਪੁਲੀਸ ਨੇ ਗ੍ਰਿਫ਼ਤਾਰ ਕੀਤਾ ਤਾਂ ਉਹਨਾਂ ਦੋਨਾਂ 'ਤੇ ਅੰਨ੍ਹਾ ਤਸ਼ੱਦਦ ਕੀਤਾ ਗਿਆ। ਕੁਝ ਪ੍ਰਤੱਖ ਦਰਸ਼ੀ ਪੁਲੀਸ ਮੁਲਾਜ਼ਮਾਂ ਅਨੁਸਾਰ ਉਸ ਬੀਬੀ 'ਤੇ ਵੀ ਇਹ ਦਬਾਅ ਪਾਇਆ ਗਿਆ ਕਿ 'ਉਹ ਪ੍ਰੈੱਸ ਦੇ ਸਾਮ੍ਹਣੇ ਪੁਲੀਸ ਦਾ ਲਿਖਿਆ ਬਿਆਨ ਦੇਵੇ, ਤਾਂ ਉਸ ਦੀ ਜਾਨ ਬਖ਼ਸ਼ੀ ਜਾਵੇਗੀ'; ਪਰ ਉਸ ਨਿਡਰ ਬੀਬੀ ਦਾ ਉੱਤਰ ਸੀ:

"ਮੈਨੂੰ ਤੁਸੀਂ ਇਹਨਾਂ (ਭਾਈ ਖਾਨਪੁਰ) ਤੋਂ ਵੀ ਪਹਿਲਾਂ ਕਤਲ ਕਰੋ ਤਾਂ ਕਿ ਕੋਈ ਭੁਲੇਖਾ ਨਾ ਰਹਿ ਜਾਵੇ....।"

ਕਾਫ਼ੀ ਦਬਾਅ ਪਾਏ ਜਾਣ ਤੋਂ ਬਾਅਦ ਵੀ ਜਦੋਂ ਉਹ ਬੀਬੀ ਆਪਣੀ ਦ੍ਰਿੜ੍ਹਤਾ ਤੋਂ ਨਾ ਥਿੜਕੀ ਤਾਂ ਹਿੰਦੁਸਤਾਨੀ ਪੁਲੀਸ ਨੇ ਕਈ ਤਰ੍ਹਾਂ ਦੇ ਹੌਲਨਾਕ ਤਸੀਹੇ ਦੇ ਕੇ ਭਾਈ ਜੋਗਾ ਸਿੰਘ ਖਾਨਪੁਰ ਦੀ ਸਿੰਘਣੀ ਨੂੰ ਪਹਿਲਾਂ ਕਤਲ ਕੀਤਾ ਤੇ ਉਸ ਤੋਂ ਬਾਅਦ ਭਾਈ ਖਾਨਪੁਰ ਵੀ ਤਸ਼ੱਦਦ ਸਹਿੰਦੇ ਸ਼ਹੀਦ ਹੋ ਗਏ। ਹਿੰਦੁਸਤਾਨੀ ਪੁਲੀਸ ਵੱਲੋਂ ਕਤਲ ਕੀਤੇ ਜਾਣ ਸਮੇਂ ਬੀਬੀ ਕੰਵਲਜੀਤ ਕੌਰ ਗਰਭਵਤੀ ਸੀ ਤੇ ਇਸ ਸੰਬੰਧ ਵਿੱਚ ਹੀ ਦਵਾਈ ਲੈਣ ਆਇਆਂ ਨੂੰ ਪੁਲੀਸ ਨੇ ਬਿਆਸ ਤੋਂ ਇਹਨਾਂ ਦੋਨਾਂ ਨੂੰ ਗ੍ਰਿਫ਼ਤਾਰ ਕੀਤਾ ਸੀ।

ਭਾਈ ਅਨਾਰ ਸਿੰਘ ਪਾੜ੍ਹਾ ਦੀ ਸਿੰਘਣੀ ਬੀਬੀ ਹਰਜੀਤ ਕੌਰ ਜੋ ਕਿ ਹਿੰਦੂ ਪਰਿਵਾਰ 'ਚੋਂ ਅੰਮ੍ਰਿਤਪਾਨ ਕਰ ਕੇ ਸਿੱਖ ਸੰਘਰਸ਼ ਵਿੱਚ ਆਈ ਸੀ, ਉਹ ਵੀ ਦੱਸਦੀ ਹੈ ਕਿ ਭਾਈ ਪਾੜ੍ਹਾ ਦੀ ਸ਼ਹਾਦਤ ਉਪਰੰਤ ਉਸ ਨੂੰ 10 ਮਹੀਨੇ ਤਰਨ ਤਾਰਨ ਸੀ.ਆਈ.ਏ. ਸਟਾਫ਼ ਵਿੱਚ ਰੱਖ ਕੇ ਇਹ ਦਬਾਅ ਪਾਇਆ ਗਿਆ ਕਿ ਉਹ ਪੱਤਰਕਾਰਾਂ ਨੂੰ ਕਹੇ ਕਿ ਮੈਨੂੰ ਜਬਰੀ ਉਧਾਲਿਆ ਗਿਆ ਸੀ, ਪਰ ਪੱਤਰਕਾਰਾਂ ਦੇ ਸਾਮ੍ਹਣੇ ਉਸ ਨੇ ਨਿਧੜਕ ਹੋ ਕੇ ਕਹਿ

ਦਿੱਤਾ ਕਿ 'ਮੈਂ ਆਪਣੀ ਮਰਜੀ ਨਾਲ਼ ਇੱਕ ਜੁਝਾਰੂ ਸਿੰਘ ਨਾਲ਼ ਵਿਆਹ ਕਰਵਾਇਐ।' ਇਸ ਤੋਂ ਬਾਅਦ ਇਸ ਬੀਬੀ ਨੂੰ ਅਜੀਤ ਸਿਹੁੰ ਸੰਧੂ ਹੱਥੋਂ ਕਾਫ਼ੀ ਤਸ਼ੱਦਦ ਵੀ ਸਹਿਣਾ ਪਿਆ।

* * *

ਇਹ ਵਜ਼ੀਦੇ ਅਤੇ ਔਰੰਗੇ
ਫੜ ਕੇ ਜਦ ਸੱਥਾਂ ਵਿੱਚ ਟੰਗੇ
ਫਿਰ ਮੰਗਦੇ ਨਾ ਪਾਣੀ ਨੂੰ
ਜਾਰੀ ਰੱਖਣਾ ਧਰਮ ਯੁੱਧ ਦੀ ਅਮਰ ਕਹਾਣੀ ਨੂੰ



ਭਾਗ ਤੀਜਾ

# ਹਿੰਦੁਸਤਾਨੀ ਗੁੰਡਾਗਰਦੀ

# ਹਿੰਦੁਸਤਾਨੀ ਗੁੰਡਾ-ਗਿਰੋਹਾਂ ਦੀ ਰਣ-ਨੀਤੀ

ਹਿੰਦੁਸਤਾਨੀ ਸਰਕਾਰ ਨੇ ਪੰਜਾਬ ਅੰਦਰ ਸਿੱਖਾਂ ਦੇ ਹਥਿਆਰਬੰਦ ਸੰਘਰਸ਼ ਨੂੰ ਕੁਚਲਣ ਦੇ ਕਈ ਕਮੀਨੇ ਤੇ ਕੁਟਲ ਪੈਂਤੜੇ ਅਪਣਾਏ। ਇਹਨਾਂ ਪੈਂਤੜਿਆਂ ਵਿੱਚੋਂ ਇੱਕ ਤਰੀਕਾ ਸੀ ਸਿੱਖ ਜੁਝਾਰੂਆਂ ਦੇ ਭੇਸ ਵਿੱਚ ਆਪਣੇ ਗੁੰਡਾ-ਗਿਰੋਹ ਕਾਇਮ ਕਰ ਕੇ ਉਹਨਾਂ ਤੋਂ ਗ਼ੈਰ-ਇਖ਼ਲਾਕੀ ਕਾਰਵਾਈਆਂ ਕਰਵਾ ਕੇ ਸਿੱਖ ਜੁਝਾਰੂਆਂ ਨੂੰ ਬਦਨਾਮ ਕਰਨਾ। ਇਸ ਘਿਨਾਉਣੇ ਤਰੀਕੇ ਨੂੰ ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਨੇ ਗੁਪਤ ਰੱਖਣ ਦੀ ਪੂਰੀ ਵਾਹ ਲਾਈ। ਇਸ ਵਿੱਚ ਉਹ ਕਾਫ਼ੀ ਹੱਦ ਤਕ ਸਫ਼ਲ ਵੀ ਹੋਈ। ਅਜਿਹੇ ਬਹੁਤੇ ਗੁੰਡਾ ਗਿਰੋਹ ਸਿੱਖ ਜੁਝਾਰੂਆਂ ਦੇ ਭੇਸ ਵਿੱਚ ਗੁੰਮਨਾਮ ਰਹਿ ਕੇ ਹੀ ਪਿੰਡਾਂ ਵਿੱਚ ਖੌਰੂ ਪਾਉਂਦੇ, ਲੁੱਟ-ਮਾਰ ਕਰਦੇ ਤੇ ਕਈ ਮਸੂਮ ਲੜਕੀਆਂ ਨੂੰ ਆਪਣੀ ਹਵਸ ਦਾ ਸ਼ਿਕਾਰ ਬਣਾਉਂਦੇ ਰਹੇ, ਪਰ ਵਿੱਚੋਂ-ਵਿੱਚੋਂ ਅਜਿਹੇ ਕਈ ਗਿਰੋਹ ਆਪਣੇ ਅਸਲੀ ਰੂਪ ਵਿੱਚ ਨਸ਼ਰ ਵੀ ਹੋ ਗਏ। ਅਜਿਹੇ ਗਿਰੋਹਾਂ ਨੂੰ 'ਕਾਲੀਆਂ ਬਿੱਲੀਆਂ' (ਬਲੈਕ ਕੈਟਸ) ਕਿਹਾ ਜਾਂਦਾ ਸੀ। ਕੁਝ ਕਾਲੀਆਂ ਬਿੱਲੀਆਂ ਤਕ ਪੱਤਰਕਾਰ ਪਹੁੰਚ ਗਏ ਤੇ ਉਹਨਾਂ ਦੇ ਰਾਹੀਂ ਹਿੰਦੁਸਤਾਨੀ ਸਰਕਾਰ ਦੀਆਂ ਕਰਤੂਤਾਂ ਜ਼ਾਹਰ ਹੋ ਗਈਆਂ। ਪਹਿਲਾਂ-ਪਹਿਲ ਤਾਂ ਪੁਲੀਸ ਅਫ਼ਸਰ ਵੀ ਇਹਨਾਂ ਕਰਤੂਤਾਂ ਦੀ ਜ਼ਿੰਮੇਵਾਰੀ ਲੈਣ ਤੋਂ ਭੱਜਦੇ ਰਹੇ, ਪਰ ਜਦੋਂ ਕੋਈ ਪੇਸ਼ ਨਾ ਗਈ ਤਾਂ ਉਹਨਾਂ ਨੇ ਆਪਣੇ ਇਸ ਘਿਨਾਉਣੇ ਮਕਸਦ ਦੇ ਹੱਕ ਵਿੱਚ ਕਈ ਤਰ੍ਹਾਂ ਦੀ ਲਿਪੀਆਂ-ਚੋਪੜੀਆਂ ਦਲੀਲਾਂ ਪੇਸ਼ ਕਰਨੀਆਂ ਅਰੰਭ ਕਰ ਦਿੱਤੀਆਂ। ਉਦੋਂ ਦੇ ਪੁਲੀਸ ਮੁਖੀ ਰਿਬੈਰੋ ਨੇ ਸਪਸ਼ਟ ਕਹਿ ਦਿੱਤਾ:

*"ਪੰਜਾਬ ਅੰਦਰ ਸਰਕਾਰ ਦਾ ਇਕੋ-ਇੱਕ ਉਦੇਸ਼ ਖਾੜਕੂਆਂ ਨੂੰ ਖ਼ਤਮ ਕਰਨਾ ਹੈ। ਅਜਿਹਾ ਕਾਨੂੰਨ ਅਨੁਸਾਰ ਹੁੰਦਾ ਹੈ ਜਾਂ ਕਾਨੂੰਨ ਤੋੜ ਕੇ, ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ। ਜੰਗ ਵਿੱਚ ਕਾਨੂੰਨ ਨਹੀਂ, ਦੁਸ਼ਮਣ ਦਾ ਖ਼ਾਤਮਾ ਹੀ ਸਭ ਕੁਝ ਹੁੰਦਾ ਹੈ।"*

ਰਿਬੈਰੋ ਨੇ 'ਇਲਸਟਰੇਟਿਡ ਵੀਕਲੀ' ਦੇ ਸੰਪਾਦਕ ਪ੍ਰਤੀਸ਼ ਨੰਦੀ ਨਾਲ ਗੱਲਬਾਤ ਕਰਦਿਆਂ ਕਾਲੀਆਂ ਬਿੱਲੀਆਂ ਅਰਥਾਤ ਜੁਝਾਰੂਆਂ ਦੇ ਭੇਸ ਵਿੱਚ ਕਾਇਮ ਕੀਤੇ ਗਏ ਹਿੰਦੁਸਤਾਨੀ ਸਰਕਾਰੀ ਗੁੰਡਾ ਗਿਰੋਹਾਂ ਬਾਰੇ ਇਉਂ ਸਫ਼ਾਈ ਦਿੱਤੀ:

*"ਰਾਤ ਨੂੰ ਗਸ਼ਤ ਕਰਨ ਦੀ ਸਮੱਸਿਆ ਸੀ। ਦਹਿਸ਼ਤਗਰਦ (ਸਿੱਖ ਜੁਝਾਰੂ) ਗਸ਼ਤ ਕਰਨ ਵਾਲੀਆਂ (ਹਿੰਦੁਸਤਾਨੀ ਪੁਲੀਸ) ਪਾਰਟੀਆਂ 'ਤੇ ਹਮਲੇ ਕਰ ਕੇ ਉਹਨਾਂ ਨੂੰ ਖ਼ਤਮ ਕਰਨ ਲੱਗ ਪਏ ਸਨ। ਅਜਿਹੀਆਂ ਕਈ ਘਟਨਾਵਾਂ ਵਾਪਰੀਆਂ। ਇਸ ਨਾਲ ਅਜਿਹੇ ਕਈ ਕੇਸ ਸਾਮ੍ਹਣੇ ਆਏ, ਜਦੋਂ ਗਸ਼ਤ ਕਰਨ ਵਾਲੀਆਂ ਪਾਰਟੀਆਂ (ਡਰ ਕਾਰਨ) ਰਾਤ ਨੂੰ ਬਾਹਰ ਨਿਕਲਣ ਤੋਂ ਹਿਚਕਚਾਉਣ ਲੱਗ ਪਈਆਂ। ਸਾਨੂੰ ਕੋਈ ਸਮਝ ਨਹੀਂ ਸੀ ਪੈ ਰਹੀ ਕਿ ਕੀ ਕਰੀਏ। ਅਸੀਂ ਇਸ ਬਾਰੇ ਸੋਚਣ ਲੱਗ ਪਏ। ਇੱਕ ਸੁਝਾਅ 'ਜੋ ਮੇਰਾ ਨਹੀਂ ਸੀ' ਸਾਮ੍ਹਣੇ ਆਇਆ ਕਿ ਅਸੀਂ ਵੀ ਆਪਣੇ 'ਮੁੰਡਿਆਂ' ਨੂੰ ਚਿੱਟੇ ਕੱਪੜੇ ਪੁਆ ਕੇ ਰਾਤਾਂ ਨੂੰ ਭੇਜੀਏ। ਜਿਹੜੇ ਦਹਿਸ਼ਤਗਰਦਾਂ (ਕੱਚੇ ਪਿੱਲੇ ਜਾਂ ਸ਼ੌਕੀਆ ਤੌਰ 'ਤੇ ਲਹਿਰ ਵਿੱਚ ਸ਼ਾਮਲ ਹੋਏ ਨੌਜੁਆਨਾਂ) ਨੂੰ ਅਸੀਂ ਆਪਣੇ ਨਾਲ ਗੰਢ ਲਿਆ, ਉਹਨਾਂ ਨੂੰ ਉਸ ਇਲਾਕੇ ਅੰਦਰ ਭੇਜਿਆ ਜਾਵੇ, ਜਿੱਥੇ ਗਸ਼ਤ ਕਰਨ ਵਾਲੀਆਂ ਪਾਰਟੀਆਂ ਨਹੀਂ ਜਾਂਦੀਆਂ, ਕਿਉਂਕਿ ਇਹਨਾਂ ਇਲਾਕਿਆਂ ਅੰਦਰ ਲੋਕ ਵੀ ਰਾਤ ਨੂੰ ਬਾਹਰ ਨਹੀਂ ਨਿਕਲਦੇ ਸਨ, ਇਸ ਲਈ ਰਾਤ ਨੂੰ ਜੇਕਰ ਕੋਈ ਗਰੁੱਪ ਘੁੰਮ ਰਿਹਾ ਹੋਵੇ ਤਾਂ ਉਹ ਦਹਿਸ਼ਤਗਰਦਾਂ ਦਾ ਹੀ ਗਰੁੱਪ ਹੋਵੇਗਾ। ਇਸ ਲਈ ਸਾਡੇ ਬੰਦੇ ਸਿੱਧੇ ਹੀ ਉਸ ਗਰੁੱਪ ਨੂੰ ਚਿੱਤ ਕਰ ਦੇਣ।"*

ਪਰ ਹਿੰਦੁਸਤਾਨ ਦੇ ਇਹ ਗੁੰਡਾ ਗਿਰੋਹ ਚਿੱਟੇ ਕੱਪੜੇ ਪਾ ਕੇ ਜਿਹੜੀਆਂ ਕਾਲੀਆਂ ਕਰਤੂਤਾਂ ਕਰਦੇ ਸਨ, ਜਾਂ ਜੋ ਇਹਨਾਂ ਤੋਂ ਕਰਵਾਈਆਂ ਜਾਂਦੀਆਂ ਸਨ, ਉਸ ਬਾਰੇ ਵਿਸਥਾਰ ਵਿੱਚ ਇੱਕ ਰਿਪੋਰਟ 1988 ਦੇ ਅਖੀਰ ਵਿੱਚ 'ਪੰਜਾਬੀ ਟ੍ਰਿਬਿਊਨ' ਅਖ਼ਬਾਰ ਵਿੱਚ ਛਪੀ ਸੀ, ਜਿਸ ਦਾ ਸਾਰ-ਅੰਸ਼ ਇਹ ਸੀ:

ਰਿਪੋਰਟ ਅਨੁਸਾਰ: *"ਕਾਲੀਆਂ ਬਿੱਲੀਆਂ ਖਾੜਕੂਆਂ ਦੇ ਭੇਸ ਵਿੱਚ ਮੋਢਿਆਂ 'ਤੇ ਅਸਾਲਟਾਂ ਲਟਕਾ ਕੇ ਪਿੰਡਾਂ ਵਿੱਚ ਲੋਕਾਂ ਦੇ ਘਰੀਂ ਜਾ ਵੜਦੀਆਂ ਨੇ। ਇਹ ਨਕਲੀ ਜੁਝਾਰੂ, ਖ਼ੁਦ ਨੂੰ ਅਸਲੀ ਜੁਝਾਰੂ ਦੱਸ ਕੇ ਰੋਟੀ ਪਾਣੀ ਖਾਂਦੇ ਤੇ ਫਿਰ ਧੀਆਂ-ਭੈਣਾਂ ਦੀ ਬੇਪਤੀ ਵੀ ਕਰਦੇ ਹਨ। ਕਈ ਥਾਂਵਾਂ 'ਤੇ ਨੌਜਵਾਨ ਲੜਕੀਆਂ ਨੂੰ ਚੁੱਕ ਕੇ ਲੈ ਜਾਂਦੇ ਹਨ.... ਜਦੋਂ ਮਨੁੱਖੀ ਹੱਕਾਂ ਲਈ ਲੜ ਰਹੀਆਂ ਜਥੇਬੰਦੀਆਂ ਥਾਣਿਆਂ ਵਿੱਚ ਸਿੱਖ ਬੀਬੀਆਂ 'ਤੇ ਹੁੰਦੇ ਵਹਿਸ਼ੀ ਅੱਤਿਆਚਾਰਾਂ ਵਿਰੁੱਧ ਅਵਾਜ਼ ਚੁੱਕਦੀਆਂ ਹਨ, ਉਦੋਂ ਹੀ ਖਾੜਕੂਆਂ ਦੇ ਭੇਸ ਵਿੱਚ ਇਹ ਕਾਲੀਆਂ ਬਿੱਲੀਆਂ ਔਰਤਾਂ ਦੀ ਬੇਪਤੀ ਕਰਨ ਦੀਆਂ ਕਾਰਵਾਈਆਂ ਵਿੱਚ ਵੀ ਤੇਜ਼ੀ ਲੈ ਆਉਂਦੀਆਂ ਹਨ ਤਾਂ ਕਿ ਬਦਨਾਮੀ ਖਾੜਕੂਆਂ ਦੀ ਵੀ ਪੁਲੀਸ ਦੇ ਬਰਾਬਰ ਹੀ ਹੋਵੇ। ਕੁਝ ਕੱਚੇ-ਪਿੱਲੇ ਖਾੜਕੂਆਂ ਦੀਆਂ ਨੀਤੀ ਵਿਹੂਣੀਆਂ ਵਾਰਦਾਤਾਂ ਕਾਰਨ ਇਹ ਕਾਲੀਆਂ ਬਿੱਲੀਆਂ ਆਪਣੀਆਂ ਗ਼ਲਤ ਕਾਰਵਾਈਆਂ ਨੂੰ ਖਾੜਕੂਆਂ ਦੇ ਖਾਤੇ ਪਾਉਣ 'ਚ ਸਫ਼ਲ ਹੁੰਦੀਆਂ ਆ ਰਹੀਆਂ ਹਨ। ਕਈ ਥਾਂਵਾਂ 'ਤੇ ਇਹ ਕਾਲੀਆਂ ਬਿੱਲੀਆਂ ਕਿਸੇ*

*ਅਮੀਰ ਘਰ ਵਿੱਚ ਜਾ ਕੇ ਰੋਟੀ ਪਾਣੀ ਖਾਂਦੀਆਂ ਤੇ ਫਿਰ ਕੁਝ ਦਿਨਾਂ ਬਾਅਦ ਉਥੇ ਪੁਲੀਸ ਨੂੰ ਭੇਜ ਦਿੰਦੀਆਂ ਹਨ ਕਿ ਤੁਸੀਂ ਅੱਤਵਾਦੀਆਂ ਨੂੰ ਰੋਟੀ ਖਵਾਉਂਦੇ ਹੋ। ਘਰ ਵਾਲਿਆਂ ਦੇ ਨਾਂਹ ਕਰਨ 'ਤੇ ਉਹ ਇੱਕ-ਇੱਕ ਗੱਲ ਦਾ ਚੇਤਾ ਕਰਵਾਉਂਦੇ ਹਨ ਕਿ ਫਲਾਣੀ ਤਰੀਕ ਨੂੰ ਏਨੇ ਖਾੜਕੂ ਤੁਹਾਡੇ ਘਰ ਆਏ ਸਨ ਤੇ ਤੁਸੀਂ ਫਲਾਣੀ-ਫਲਾਣੀ ਗੱਲ ਕੀਤੀ ਸੀ। ਘਰ ਵਾਲੇ ਡਰ ਜਾਂਦੇ ਨੇ ਕਿ ਉਹਨਾਂ ਦੀ ਚੋਰੀ ਫੜੀ ਗਈ ਹੈ, ਫਿਰ ਉਹ ਮੋਟੀ ਰਕਮ ਦੇ ਕੇ ਜਾਨ ਛੁਡਾਉਂਦੇ ਹਨ। ਇਸ ਤਰ੍ਹਾਂ ਇਹ ਕਾਲੀਆਂ ਬਿੱਲੀਆਂ ਬੜੀ ਅਸਾਨੀ ਨਾਲ ਸਿੱਖ ਲਹਿਰ ਦੇ ਹਮਦਰਦਾਂ ਦੀ ਨਿਸ਼ਾਨਦੇਹੀ ਵੀ ਕਰ ਲੈਂਦੀਆਂ ਹਨ।"*

ਚਿੱਟੇ ਕੱਪੜਿਆਂ ਤੇ ਅੰਮ੍ਰਿਤਧਾਰੀ ਬਾਣਿਆਂ ਵਿੱਚ ਵਿਚਰਦੀਆਂ ਇਹਨਾਂ ਕਾਲੀਆਂ ਬਿੱਲੀਆਂ ਦੀਆਂ ਕਰਤੂਤਾਂ (ਕਈ ਵਾਰ ਮੌਕੇ 'ਤੇ ਲੋਕਾਂ ਵੱਲੋਂ ਫੜ ਲਏ ਜਾਣ 'ਤੇ) ਅਖ਼ਬਾਰਾਂ ਵਿੱਚ ਨਸ਼ਰ ਹੋਣ ਲੱਗੀਆਂ ਤਾਂ ਇਨਸਾਫ਼ਪਸੰਦ ਲੋਕਾਂ ਵੱਲੋਂ ਹਿੰਦੁਸਤਾਨ ਸਰਕਾਰ ਦੇ ਪਾਲੇ ਇਹਨਾਂ ਗੁੰਡਾ-ਗਿਰੋਹਾਂ ਨੂੰ ਖ਼ਤਮ ਕਰਨ ਬਾਰੇ ਕਿਹਾ ਜਾਣ ਲੱਗਾ। ਹਿੰਦੁਸਤਾਨ ਦੀ ਸਰਕਾਰ ਬੜੀ ਬੇਸ਼ਰਮੀ ਨਾਲ ਇਸ 'ਤੇ ਘੇਸਲ ਵੱਟ ਬੈਠੀ। ਪਰ ਇਸ ਕਰੂਰਤਾ ਭਰਪੂਰ ਸਰਕਾਰੀ ਮਸ਼ੀਨਰੀ ਦੇ ਪ੍ਰਮੁੱਖ ਸੰਦ ਕੇ.ਪੀ.ਐਸ. ਗਿੱਲ ਨੇ ਤਾਂ ਸੌ ਦੀ ਇਕੋ ਹੀ ਸੁਣਾ ਦਿੱਤੀ। 'ਇੰਡੀਆ ਟੂਡੇ' ਦੇ ਪੱਤਰਕਾਰ ਵੀ.ਕੇ. ਮੁਦਗਿਲ ਨਾਲ ਗੱਲ ਕਰਦਿਆਂ ਗਿੱਲ ਨੇ ਕਿਹਾ:

*"ਪੰਜਾਬ ਅੰਦਰ (ਭਾਰਤੀ) ਸੁਰੱਖਿਆ ਦਲ (ਅਜਿਹੇ) ਖੁਫ਼ੀਆ ਦਸਤਿਆਂ ਤੋਂ ਬਗੈਰ ਕੁਝ ਵੀ ਨਹੀਂ ਕਰ ਸਕਦੇ। ਅਜਿਹੇ ਦਸਤਿਆਂ ਨੂੰ ਖ਼ਤਮ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।"*

ਅਜਿਹੇ ਕਈ ਗੁੰਡਾ ਅਨਸਰਾਂ ਨੂੰ ਹਿੰਦੁਸਤਾਨੀ ਸਰਕਾਰ ਨੇ ਕਾਲਜਾਂ ਅਤੇ ਯੂਨੀਵਰਸਿਟੀਆਂ 'ਚ ਦਾਖਲੇ ਵੀ ਦਿਵਾਏ ਤੇ ਸਿੱਖ ਵਿਦਿਆਰਥੀਆਂ ਵਿਚਲੀ ਚੇਤਨਾ ਲਹਿਰ ਨੂੰ ਠੱਲ੍ਹਣ ਦੇ ਯਤਨ ਕੀਤੇ ਤੇ ਹਿੰਦੁਸਤਾਨੀ ਸਰਕਾਰ ਨੇ ਅਜਿਹੇ ਗੁੰਡਾ ਗਿਰੋਹਾਂ ਦੀ ਸਰਪ੍ਰਸਤੀ ਜਾਰੀ ਰੱਖੀ। ਸਿੱਖ ਜੁਝਾਰੂਆਂ ਨੇ ਹਿੰਦੁਸਤਾਨੀ ਸਰਕਾਰ ਦੇ ਕਈ ਗਿਰੋਹ ਖ਼ਤਮ ਕੀਤੇ। ਹਿੰਦੁਸਤਾਨੀ ਸਰਕਾਰ ਦੇ ਪਾਲੇ ਹੋਏ ਅਜਿਹੇ ਕੁਝ ਗੁੰਡਿਆਂ ਨੇ ਪੰਜਾਬ ਵਿੱਚ ਜੁਝਾਰੂ ਲਹਿਰ ਦੇ ਥੰਮ ਜਾਣ ਪਿੱਛੋਂ ਵੀ ਬਲਾਤਕਾਰਾਂ ਦਾ ਸਿਲਸਿਲਾ ਜਾਰੀ ਰੱਖਿਆ, ਜਿਸ ਕਾਰਨ ਹਿੰਦੁਸਤਾਨੀ ਹਕੂਮਤ ਨੂੰ ਮਜਬੂਰਨ ਉਹਨਾਂ ਨੂੰ ਖੁਦ ਖ਼ਤਮ ਕਰਨਾ ਪਿਆ, ਪਰ ਅਜਿਹੇ ਕੁਝ ਗੁੰਡਾ ਕਮਾਂਡਰ ਅਜੇ ਤਕ ਵੀ ਹਿੰਦੁਸਤਾਨੀ ਸਰਕਾਰੀ ਸਰਪ੍ਰਸਤੀ ਵਿੱਚ ਦਨਦਨਾਉਂਦੇ ਫਿਰਦੇ ਹਨ। ਇਸ ਕਿਤਾਬ ਦੇ ਅਗਲੇ ਪੰਨਿਆਂ 'ਤੇ ਨੋਟਿਸ ਵਿੱਚ ਆਏ ਅਜਿਹੇ ਕੁਝ ਕੁ ਗੁੰਡਾ ਗਿਰੋਹਾਂ ਦੇ ਸਰਗਣਿਆਂ ਬਾਰੇ ਜਾਣਕਾਰੀ ਦਿੱਤੀ ਜਾ ਰਹੀ ਹੈ।

* * *



# ਸੰਤੋਖ ਕਾਲ਼ਾ

ਪੰਜਾਬ ਅੰਦਰ ਸਿੱਖ ਜੁਝਾਰੂ ਲਹਿਰ ਨੂੰ ਕੁਚਲਣ ਲਈ ਹਿੰਦੁਸਤਾਨੀ ਹਕੂਮਤ ਨੇ ਪੁਲੀਸ ਫੋਰਸਾਂ ਨੂੰ ਆਪਣੇ ਬਣਾਏ ਕਾਲ਼ੇ ਕਨੂੰਨਾਂ ਤੋਂ ਵੀ ਵਧੇਰੇ ਅਸੀਮ ਤਾਕਤਾਂ ਦੇ ਦਿੱਤੀਆਂ। ਇਹਨਾਂ ਹੀ ਤਾਕਤਾਂ ਦੀ ਵਰਤੋਂ ਵਿੱਚ ਨਵੇਂ ਤੋਂ ਨਵੇਂ ਹਥਕੰਡੇ ਅਪਣਾਉਂਦਿਆਂ ਸਭ ਤੋਂ ਪਹਿਲਾਂ ਅੰਮ੍ਰਿਤਸਰ ਦੇ ਐਸ.ਐਸ.ਪੀ. ਮੁਹੰਮਦ ਇਜ਼ਹਾਰ ਆਲਮ ਨੇ ਕੁਝ ਗੁੰਡਾ ਗਿਰੋਹ ਕਾਇਮ ਕੀਤੇ, ਜਿਨ੍ਹਾਂ ਨੂੰ 'ਆਲਮ ਸੈਨਾ' ਕਿਹਾ ਜਾਂਦਾ ਸੀ, ਪਰ ਬਾਅਦ ਵਿੱਚ ਆਲਮ ਨੇ ਇਸ ਦਾ ਨਾਂ 'ਪੰਥਕ ਟਾਈਗਰਜ਼ ਫੋਰਸ' ਰੱਖ ਦਿੱਤਾ।

ਆਲਮ ਵੱਲੋਂ ਕਾਇਮ ਕੀਤੇ ਗੁੰਡਾ ਗਿਰੋਹਾਂ ਦੇ ਪਤਾ ਨਹੀਂ ਕਿੰਨੇ ਕੁ ਸਰਗਣੇ ਸਨ, ਪਰ ਸ਼ੁਹਰਤ ਦੀ ਲਾਲਸਾ ਅਧੀਨ ਕੇਵਲ ਸੰਤੋਖਾ ਕਾਲ਼ਾ ਹੀ ਵਧੇਰੇ ਸੁਰਖੀਆਂ ਵਿੱਚ ਆਉਂਦਾ ਰਿਹਾ। ਉਸ ਦਾ ਪਿਛੋਕੜ ਅਵਾਰਾਗਰਦ ਮੁਸ਼ਟੰਡਿਆਂ ਵਾਲ਼ਾ ਸੀ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲ਼ਿਆਂ ਦੇ ਸਮੇਂ ਦਰਬਾਰ ਸਾਹਿਬ ਆਉਂਦੇ ਜਾਂਦੇ ਉਸ ਨੇ ਕਈ ਸਿੰਘਾਂ ਨਾਲ਼ ਨੇੜਤਾ ਕਾਇਮ ਕਰ ਲਈ। ਸਾਕਾ ਨੀਲਾ ਤਾਰਾ ਤੋਂ ਬਾਅਦ ਉਹ ਥੋੜ੍ਹਾ ਚਿਰ ਭਿੰਡਰਾਂਵਾਲਾ ਟਾਈਗਰਜ਼ ਫੋਰਸ ਦੇ ਸਿੰਘਾਂ ਨਾਲ਼ ਸੰਬੰਧ ਰੱਖਦਾ ਰਿਹਾ। ਫੜ੍ਹੇ ਜਾਣ ਤੋਂ ਬਾਅਦ ਜਦੋਂ ਉਸ ਦੇ ਚਰਿੱਤਰ ਦਾ ਭੇਤ ਐਸ.ਐਸ.ਪੀ. ਆਲਮ ਦੇ ਸਾਮ੍ਹਣੇ ਖੁੱਲ੍ਹਿਆ ਤਾਂ ਉਸ ਨੇ ਲਾਲਚ ਦੇ ਕੇ ਉਸ ਨੂੰ ਆਪਣੇ ਗੁੰਡਾ ਗਿਰੋਹ ਦਾ ਮੈਂਬਰ ਬਣਾ ਲਿਆ।

ਕਾਲ਼ਾ ਕਈ ਖਾੜਕੂਆਂ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਆਲਮ ਨੇ ਉਸ ਨੂੰ ਸੀ.ਆਰ.ਪੀ. (ਹਿੰਦੁਸਤਾਨ ਦੀ ਸੈਂਟਰਲ ਰਿਜ਼ਰਵ ਪੁਲੀਸ) ਦੀ 25 ਵੀਂ ਬਟਾਲੀਅਨ ਦਾ ਪਛਾਣ-ਪੱਤਰ ਮੁਹੱਈਆ ਕਰਵਾਇਆ ਤੇ ਫਿਰ ਇੱਕ ਅਮਰੀਕਨ ਥਾਮਸਨ ਗੰਨ, ਇੱਕ ਸਪੇਨਿਸ਼ ਮਾਊਜ਼ਰ, ਇੱਕ ਕਾਲ਼ੇ ਸ਼ੀਸ਼ਿਆਂ ਵਾਲ਼ੀ ਕਾਰ ਦੇ ਕੇ ਉਸ ਦੀ ਡਿਊਟੀ ਸ੍ਰੀ ਦਰਬਾਰ ਸਾਹਿਬ ਦੇ ਇਰਦ-ਗਿਰਦ ਲਾ ਦਿੱਤੀ ਤੇ ਆਪਣੇ ਪਾਲੇ ਹੋਏ ਗੁੰਡਿਆਂ ਵਿੱਚੋਂ 25 ਚੋਣਵੇਂ ਗੁੰਡੇ ਉਸ ਦੇ ਅਧੀਨ ਲਾ ਦਿੱਤੇ। ਕਾਲ਼ਾ ਤੇ ਉਸ ਦੇ ਸਾਥੀ ਗੁੰਡੇ ਦਰਬਾਰ ਸਾਹਿਬ ਦੇ ਚਾਰਾਂ ਦਰਵਾਜ਼ਿਆਂ ਦੇ ਬਾਹਰ ਵੱਖ-ਵੱਖ ਸਮੇਂ ਘਾਤ ਲਾ ਕੇ ਬੈਠੇ ਰਹਿੰਦੇ, ਜੇ ਕੋਈ ਜੁਝਾਰੂ

ਨੌਜਵਾਨ ਅੰਦਰ ਜਾਂਦਾ ਜਾਂ ਬਾਹਰ ਨਿਕਲਦਾ ਤਾਂ ਇਹ ਗੁੰਡੇ ਗਿਰਝਾਂ ਵਾਂਗ ਉਸ 'ਤੇ ਝਪਟ ਪੈਂਦੇ ਤੇ ਗੱਡੀ ਵਿੱਚ ਸੁੱਟ ਕੇ ਮਾਲ-ਮੰਡੀ ਦੇ ਬੁੱਚੜਖਾਨੇ ਛੱਡ ਆਉਂਦੇ। ਜੇਕਰ ਕੋਈ ਔਖ ਹੁੰਦੀ ਤਾਂ ਇਹ ਗੁੰਡੇ ਹੱਥ ਆਏ ਜੁਝਾਰੂ ਨੂੰ ਗੋਲ਼ੀ ਮਾਰ ਦਿੰਦੇ ਅਤੇ ਉਸ ਦੀ ਲਾਸ਼ ਇੱਕ ਤੋਹਫ਼ੇ ਵਜੋਂ ਆਲਮ ਨੂੰ ਦੇ ਆਉਂਦੇ।

ਫਿਰ ਕਾਲੇ ਦੇ ਗਿਰੋਹ ਦੀ ਹਿੰਮਤ ਏਨੀ ਵਧ ਗਈ ਕਿ ਉਸ ਨੇ ਆਲਮ ਨਾਲ ਗੱਲ ਕਰ ਕੇ ਗੁਰਦੁਆਰਾ ਸ਼ਹੀਦਾਂ ਤੇ ਸ੍ਰੀ ਦਰਬਾਰ ਸਾਹਿਬ 'ਤੇ ਵੀ ਪੰਥਕ ਟਾਈਗਰਜ਼ ਫੋਰਸ ਦੇ ਨਾਂ ਹੇਠ ਕਬਜ਼ਾ ਕਰ ਲੈਣ ਦੀ ਵਿਉਂਤ ਤਿਆਰ ਕਰ ਲਈ। ਗੁਰਦੁਆਰਾ ਸ਼ਹੀਦਾਂ ਦੇ ਕੁਝ ਗਰੰਥੀ ਉਸ ਨੇ ਇੱਕ-ਇੱਕ ਕਰ ਕੇ ਕਤਲ ਕੀਤੇ, ਜਿਨ੍ਹਾਂ ਵਿੱਚੋਂ ਨਿਰਵੈਰ ਸਿੰਘ ਬੋਲੇਵਾਲ ਦਾ ਕਤਲ ਅਖ਼ਬਾਰੀ ਸੁਰਖੀਆਂ 'ਚ ਛਾਇਆ ਰਿਹਾ। ਉਸ ਨੂੰ ਗੁਰਦੁਆਰੇ ਦੇ ਅੰਦਰ ਜਾ ਕੇ ਗੋਲ਼ੀ ਮਾਰੀ ਗਈ ਸੀ। ਇਸ ਪਿੱਛੋਂ ਕਾਲ਼ੇ ਦਾ ਗਿਰੋਹ ਗੁਰਦੁਆਰਾ ਸ਼ਹੀਦਾਂ 'ਤੇ ਕਬਜ਼ਾ ਕਰਨ ਵਿੱਚ ਸਫ਼ਲ ਹੋ ਗਿਆ। ਟਿੱਡੇ ਦੇ ਪਹਾੜ ਢਾਹ ਲੈਣ ਦੇ ਭਰਮ ਵਿੱਚ ਫਿਰ ਉਸ ਨੇ ਸ੍ਰੀ ਦਰਬਾਰ ਸਾਹਿਬ 'ਤੇ ਕਬਜ਼ਾ ਕਰਨ ਦੇ ਯਤਨ ਅਰੰਭ ਕਰ ਦਿੱਤੇ। ਇਹ ਆਪ੍ਰੇਸ਼ਨ ਕਾਲੀ ਗਰਜ ਦੇ ਨਾਂ ਹੇਠ ਸ੍ਰੀ ਦਰਬਾਰ ਸਾਹਿਬ 'ਤੇ ਹੋਏ ਦੂਜੇ ਹਿੰਦੁਸਤਾਨੀ ਹਮਲੇ ਤੋਂ ਥੋੜ੍ਹਾ ਸਮਾਂ ਪਹਿਲਾਂ ਦੀ ਗੱਲ ਹੈ। ਸ੍ਰੀ ਦਰਬਾਰ ਸਾਹਿਬ ਅੰਦਰ ਜੁਝਾਰੂਆਂ ਦਾ ਕਬਜ਼ਾ ਸੀ, ਜਿਸ ਕਰਕੇ ਕਾਲ਼ੇ ਦੀ ਕੋਈ ਪੇਸ਼ ਨਾ ਗਈ। ਫਿਰ ਵੀ ਭਾਰਤੀ ਫੋਰਸਾਂ ਨੇ ਉਸ ਨੂੰ ਅੱਗੇ ਕਰ ਕੇ ਦਰਬਾਰ ਸਾਹਿਬ ਦੇ ਅੰਦਰਲੇ ਜੁਝਾਰੂਆਂ ਨੂੰ ਭੜਕਾਉਣ ਲਈ ਕਈ ਕਾਰਵਾਈਆਂ ਕਰਵਾਈਆਂ। ਇੱਥੋਂ ਤਕ ਕਿ ਕਾਲ਼ੇ ਨੂੰ ਨੇੜਲੀਆਂ ਬਿਲਡਿੰਗਾਂ 'ਤੇ ਲਿਜਾ ਕੇ ਅੰਦਰਲੇ ਜੁਝਾਰੂਆਂ ਨੂੰ ਗਾਲ਼ਾਂ ਕਢਵਾਈਆਂ ਅਤੇ ਲਲਕਾਰੇ ਮਰਵਾਏ। ਸੂਤਰਾਂ ਅਨੁਸਾਰ ਦਰਬਾਰ ਸਾਹਿਬ ਦੇ ਅੰਦਰੋਂ ਗੋਲ਼ੀ ਚੱਲ ਕੇ ਡੀ.ਆਈ.ਜੀ. ਵਿਰਕ ਦਾ ਜਬਾੜਾ ਟੁੱਟਣ ਦੀ ਘਟਨਾ ਇਹਨਾਂ ਭੜਕਾਊ ਕਾਰਵਾਈਆਂ ਕਾਰਨ ਹੀ ਵਾਪਰੀ, ਜਿਸ ਨੂੰ ਹਿੰਦੁਸਤਾਨੀ ਸਰਕਾਰ ਨੇ ਦਰਬਾਰ ਸਾਹਿਬ 'ਤੇ ਇੱਕ ਹੋਰ ਹਮਲੇ ਦਾ ਬਹਾਨਾ ਬਣਾਇਆ।

ਪਰ 'ਕਾਲੀ ਗਰਜ' ਤੋਂ ਬਾਅਦ ਹਿੰਦੁਸਤਾਨ ਦੀ ਸਰਕਾਰੀ ਗੁੰਡਾਗਰਦੀ ਖਿਲਾਫ਼ ਸਿੱਖਾਂ ਅੰਦਰ ਰੋਹ ਪੈਦਾ ਹੋ ਜਾਣ ਕਾਰਨ ਦਰਬਾਰ ਸਾਹਿਬ 'ਤੇ ਕਬਜ਼ਾ ਕਰਨਾ ਤਾਂ ਦੂਰ, ਆਲਮ ਨੂੰ ਗੁਰਦੁਆਰਾ ਸ਼ਹੀਦਾਂ ਦਾ ਕਬਜ਼ਾ ਵੀ ਛੱਡਣਾ ਪਿਆ। ਇਸ ਪਿੱਛੋਂ ਕਾਲਾ ਪੱਤਰਕਾਰਾਂ ਦੇ ਸਾਮ੍ਹਣੇ ਖੁੱਲ੍ਹ ਕੇ ਆਇਆ। ਇੱਥੋਂ ਤਕ ਕਿ ਦੋ ਅਮਰੀਕੀ ਅਖ਼ਬਾਰਾਂ 'ਵਾਸ਼ਿੰਗਟਨ ਟਾਈਮਜ਼' ਅਤੇ 'ਸੰਡੇ ਨਿਊਜ਼' ਦੇ ਪੱਤਰਕਾਰਾਂ ਨਾਲ ਉਸ ਨੇ ਹੋਟਲ ਇੰਟਰਨੈਸ਼ਨਲ ਵਿੱਚ ਇੱਕ ਲੰਮੀ ਮੁਲਾਕਾਤ ਕਰ ਕੇ ਆਪਣੀ 'ਬਹਾਦਰੀ' ਦੇ ਕਾਰਨਾਮੇ ਸੁਣਾਏ। ਇਸ ਮੁਲਾਕਾਤ ਪਿੱਛੋਂ 'ਵਾਸ਼ਿੰਗਟਨ ਟਾਈਮਜ਼' ਨੇ ਲਿਖਿਆ:

...ਇੱਕ ਸਰਕਾਰੀ ਖੁਫ਼ੀਆ ਕਾਤਲ ਟੋਲਾ ਸੁਤੰਤਰ ਰਾਜ ਮੰਗਣ ਵਾਲਿਆਂ ਦੇ



ਕਤਲ ਕਰਨ ਲਈ ਅੰਮ੍ਰਿਤਸਰ ਸ਼ਹਿਰ ਵਿੱਚ ਘੁੰਮ ਰਿਹਾ ਹੈ। ਇਸ ਟੋਲੇ ਦੇ ਮੈਂਬਰ ਦੱਸਦੇ ਹਨ ਕਿ ਭਾਰਤੀ ਪੁਲੀਸ ਕਤਲਾਂ ਵਿੱਚ ਉਹਨਾਂ ਦੀ ਮਦਦ ਕਰਦੀ ਹੈ। .....ਇਸ ਟੋਲੇ ਦੇ ਮੈਂਬਰਾਂ ਨੂੰ ਹਥਿਆਰ ਲੈ ਕੇ ਚੱਲਦਿਆਂ ਅਤੇ ਥਾਣਿਆਂ ਵਿੱਚ ਪੁਲਸ ਅਧਿਕਾਰੀਆਂ ਨਾਲ ਗੱਲਾਂਬਾਤਾਂ ਕਰਦਿਆਂ ਆਮ ਵੇਖਿਆ ਗਿਆ ਹੈ। ਇਸ ਟੋਲੇ ਦਾ ਨੇਤਾ ਇੱਕ ਹੱਟਾ-ਕੱਟਾ ਸੰਤੋਖ ਸਿੰਘ ਕਾਲਾ ਹੈ। .....ਕਾਲ਼ੇ ਨੇ ਸ਼ੇਖੀ ਮਾਰਦਿਆਂ ਦੱਸਿਆ ਕਿ 'ਮੈਂ ਕਈ ਮਹੱਤਵਪੂਰਨ ਖ਼ਾਲਿਸਤਾਨੀਆਂ ਨੂੰ ਮਾਰਿਆ ਹੈ।' ਉਸ ਨੇ ਇਹ ਵੀ ਦੱਸਿਆ; 'ਅੰਮ੍ਰਿਤਸਰ ਜਿਲ੍ਹੇ ਅੰਦਰ ਹੀ ਮੇਰੇ 20-25 ਸਾਥੀ ਹਨ.....ਮੈਂ ਅਤੇ ਮੇਰੇ ਸਾਥੀ ਕਾਰ ਵਿੱਚ ਘੁੰਮਦੇ ਹਾਂ, ਜਿੱਥੇ ਕੋਈ ਖ਼ਾਲਿਸਤਾਨੀ ਸਾਨੂੰ ਟੱਕਰ ਜਾਵੇ, ਉਸ ਦਾ ਕੰਮ ਤਮਾਮ ਕਰ ਦਿੰਦੇ ਹਾਂ। .....ਮੈਨੂੰ ਹੁਕਮ ਹੈ ਕਿ ਜੇ ਉਹਨਾਂ ਨੂੰ ਜਿਊਂਦੇ ਫੜ ਸਕਾਂ ਤਾਂ ਠੀਕ ਹੈ, ਨਹੀਂ ਤਾਂ ਮਾਰ ਦਿਆਂ...। ....ਨਵੰਬਰ '86 ਤੋਂ ਲੈ ਹੁਣ ਤਕ ਮੈਂ 50 ਬੰਦੇ ਮਾਰੇ ਹਨ।' ਕਾਲ਼ੇ ਨੇ ਪੱਤਰਕਾਰਾਂ ਨੂੰ ਇੱਕ ਕਾਰਡ ਵੀ ਵਿਖਾਇਆ ਜੋ ਉਸ ਦੇ ਕਹਿਣ ਅਨੁਸਾਰ ਪਰਮਿਟ ਸੀ। ਇਸ ਕਾਰਡ ਉੱਪਰ ਇੱਕ ਹੱਥ ਲਿਖਤ ਇਬਾਰਤ ਸੀ, "ਇਸ ਚਿੱਠੀ ਦਾ ਧਾਰਕ ਸੰਤੋਖ ਸਿੰਘ ਕਾਲਾ ਅੰਮ੍ਰਿਤਸਰ ਵਿੱਚ ਹਥਿਆਰ ਅਤੇ ਗੋਲ਼ੀ-ਸਿੱਕੇ ਸਮੇਤ ਸੀ.ਆਰ.ਪੀ. ਦੀ 25ਵੀਂ ਬਟਾਲੀਅਨ ਲਈ ਕੰਮ ਕਰ ਰਿਹਾ ਹੈ।" ਇਸ ਕਾਗਜ਼ 'ਤੇ ਕਮਾਂਡੈਂਟ 25ਵੀਂ ਬਟਾਲੀਅਨ ਸੀ.ਆਰ.ਪੀ. ਦੀ ਜਾਮਨੀ ਰੰਗ ਦੀ ਮੋਹਰ ਲੱਗੀ ਹੋਈ ਸੀ ਅਤੇ ਦਸਤਖ਼ਤ ਵੀ ਸਨ...।"

*(ਵਾਸ਼ਿੰਗਟਨ ਟਾਈਮਜ਼, 5 ਅਪ੍ਰੈਲ 1988)*

'ਸੰਡੇ ਨਿਊਜ਼' ਨੇ ਵੀ ਕਾਲ਼ੇ ਨਾਲ ਗੱਲਬਾਤ ਕਰਨ ਪਿੱਛੋਂ ਲਿਖਿਆ:

"ਕਾਲ਼ੇ ਨੇ ਦੱਸਿਆ ਕਿ 'ਜਦੋਂ ਅਸੀਂ ਕਾਨੂੰਨ ਤੋੜਦੇ ਹਾਂ ਤਾਂ ਉੱਚ ਪੁਲੀਸ ਅਧਿਕਾਰੀਆਂ ਨੂੰ ਦੱਸ ਦਿੰਦੇ ਹਾਂ, ਇਸ ਲਈ ਪੁਲੀਸ ਸਾਡੇ ਖਿਲਾਫ਼ ਕੇਸ ਦਰਜ ਨਹੀਂ ਕਰਦੀ।' ਇੱਕ ਸੀਨੀਅਰ ਪੁਲੀਸ ਅਧਿਕਾਰੀ ਨਾਲ ਗੱਲ ਕਰਨ 'ਤੇ ਉਸ ਨੇ ਕਿਹਾ, 'ਜੰਗ ਦਾ ਮਾਹੌਲ ਹੈ...ਕਈ ਵਾਰੀ ਤੁਹਾਨੂੰ ਐਸੇ ਫ਼ੈਸਲੇ ਵੀ ਕਰਨੇ ਪੈ ਜਾਂਦੇ ਹਨ ਜੋ ਨੈਤਿਕ ਤੌਰ 'ਤੇ ਠੀਕ ਨਹੀਂ ਹੁੰਦੇ...ਪਰ ਰਵਾਇਤੀ ਤਰੀਕਿਆਂ ਨਾਲ 'ਅੱਤਵਾਦ' ਨੂੰ ਠੱਲ੍ਹ ਨਹੀਂ ਪਾਈ ਜਾ ਸਕਦੀ...।' ਉਸ ਨੇ ਇਹ ਵੀ ਦੱਸਿਆ ਕਿ ਇਹ ਨਵੀਂ ਨੀਤੀ ਰਾਜੀਵ ਗਾਂਧੀ ਸਰਕਾਰ ਦੇ ਵੀ ਨੋਟਿਸ ਵਿੱਚ ਹੈ।"

ਅਜਿਹੇ ਗਿਰੋਹਾਂ ਨੂੰ ਕਾਨੂੰਨ ਤੋੜਨ ਦੀ ਖੁੱਲ੍ਹ ਵਿੱਚ ਕਿਸੇ ਦੀ ਦੌਲਤ ਅਤੇ ਇੱਜ਼ਤ ਲੁੱਟ ਲੈਣ ਦੀ ਵੀ ਪੂਰੀ ਖੁੱਲ੍ਹ ਸ਼ਾਮਲ ਸੀ। ਇਸ ਖੁੱਲ੍ਹ ਦਾ ਅਨੰਦ ਮਾਣਦਿਆਂ ਕਾਲ਼ੇ ਨੇ ਕਈ ਬੈਂਕਾਂ ਵੀ ਲੁੱਟ ਲਈਆਂ। ਪਤਾ ਲੱਗਣ 'ਤੇ ਹਿੰਦੁਸਤਾਨੀ ਪੁਲੀਸ ਅਫ਼ਸਰਾਂ ਵੱਲੋਂ ਕਾਲ਼ੇ ਨੂੰ ਬੈਂਕਾਂ ਲੁੱਟਣ ਤੋਂ ਵਰਜ ਦਿੱਤਾ ਗਿਆ, ਪਰ ਪਿੰਡਾਂ ਵਿਚਲੀ ਲੁੱਟਮਾਰ ਲਈ ਖੁੱਲ੍ਹ ਦੇਈ

ਰੱਖੀ।

ਜਦੋਂ ਆਲਮ ਦੀ ਬਦਲੀ ਜਲੰਧਰ ਹੋ ਗਈ ਤਾਂ ਉਹ ਪਾਲੇ ਹੋਏ ਚੋਣਵੇਂ ਗੁੰਡਿਆਂ ਨਾਲ਼ ਕਾਲ਼ੇ ਨੂੰ ਵੀ ਆਪਣੇ ਨਾਲ਼ ਹੀ ਜਲੰਧਰ ਲੈ ਗਿਆ। ਫਿਰ ਜਦੋਂ ਉਹ ਡੀ.ਆਈ.ਜੀ. ਬਣ ਕੇ ਦੁਬਾਰਾ ਵਾਪਸ ਅੰਮ੍ਰਿਤਸਰ ਆਇਆ ਤਾਂ ਕਾਲ਼ੇ ਦਾ ਸਾਥ ਉਸ ਨੂੰ ਨਸੀਬ ਨਾ ਹੋਇਆ। ਜਿਸ ਵੇਲੇ ਆਲਮ ਅੰਮ੍ਰਿਤਸਰ ਰੇਂਜ ਦੇ ਡੀ.ਆਈ.ਜੀ. ਵੱਜੋਂ ਚਾਰਜ ਸੰਭਾਲ਼ ਰਿਹਾ ਸੀ, ਐਨ ਉਸੇ ਹੀ ਦਿਨ ਭਾਈ ਜਿੰਦੇ-ਸੁੱਖੇ ਹੋਰਾਂ ਦੇ ਨਾਲ਼ ਦੇ ਸਿੰਘਾਂ ਨੇ ਭਾਈ ਬਲਜਿੰਦਰ ਸਿੰਘ ਰਾਜੂ ਦੀ ਅਗਵਾਈ ਵਿੱਚ ਕਾਲ਼ੇ ਦੇ ਘਰ ਕਿੱਤਿਆਂ ਵਿੱਚ (ਸੁਲਤਾਨਵਿੰਡ ਰੋਡ) ਪਹੁੰਚ ਕੇ ਉਸ ਨੂੰ ਗੋਲ਼ੀਆਂ ਨਾਲ਼ ਭੁੰਨ ਸੁੱਟਿਆ ਤੇ ਹਿੰਦੁਸਤਾਨ ਦੀ ਸਰਕਾਰੀ ਗੁੰਡਾਗਰਦੀ ਦੇ ਇੱਕ ਅਧਿਆਇ ਦਾ ਅੰਤ ਕਰ ਦਿੱਤਾ। ਕਾਲ਼ੇ ਦੇ ਨਾਲ਼ ਹੀ ਉਸ ਦੀ ਪਤਨੀ ਵੀ ਮਾਰੀ ਗਈ ਤੇ ਉਸ ਦੇ ਬੱਚੇ ਹਿੰਦੁਸਤਾਨੀ ਪੁਲੀਸ ਨੇ ਪਾਲੇ। ਕਾਲ਼ੇ ਤੋਂ ਬਾਅਦ ਉਸ ਦੇ ਗੁੰਡਾ ਗਿਰੋਹ ਦੀ ਕਮਾਨ ਕਿਸ ਨੇ ਸੰਭਾਲ਼ੀ, ਇਹ ਪਤਾ ਨਹੀਂ ਲੱਗ ਸਕਿਆ।

* * *



# ਏ.ਐਸ.ਆਈ. ਦਲਬੀਰਾ

ਦਲਬੀਰਾ ਅੰਮ੍ਰਿਤਸਰ ਜਿਲ੍ਹੇ ਦੀ ਤਹਿਸੀਲ ਤਰਨ ਤਾਰਨ ਦੇ ਪਿੰਡ ਪੱਖੋਕੇ ਦਾ ਵਾਸੀ ਸੀ। ਖੁਡਰ ਸਾਹਿਬ ਅਤੇ ਸਪੋਰਟਸ ਕਾਲਜ ਜਲੰਧਰ ਵਿਖੇ ਪੜ੍ਹਨ ਤੋਂ ਬਾਅਦ ਉਹ ਪੁਲੀਸ ਵਿੱਚ ਭਰਤੀ ਹੋ ਗਿਆ। ਕਾਲਜ ਅੰਦਰੋਂ ਹੀ ਵਿਗੜੀਆਂ ਆਦਤਾਂ ਦੇ ਮੱਦੇਨਜ਼ਰ ਉਸ ਨੇ ਸਮਗਲਰਾਂ ਨੂੰ ਨਕੇਲ ਪਾਉਣ ਦੀ ਬਜਾਏ ਉਹਨਾਂ ਨਾਲ ਇੱਕ ਗਠਜੋੜ ਕਾਇਮ ਕਰ ਲਿਆ ਤੇ ਸਮਗਲਿੰਗ ਵਿੱਚ ਖ਼ੂਬ ਪੈਸਾ ਕਮਾਇਆ। ਇਸ ਘਿਨਾਉਣੇ ਧੰਦੇ ਨਾਲ਼ ਉਸ ਨੇ ਹੋਰ ਵੀ ਕਈ ਸੰਗੀਨ ਜ਼ੁਰਮ ਕਰਨੇ ਅਰੰਭ ਦਿੱਤੇ। ਅਖੀਰ ਇਰਾਦਾ ਕਤਲ ਦੇ ਇੱਕ ਕੇਸ ਵਿੱਚ ਫਸ ਕੇ ਮੁਕਦਮਾ ਦਰਜ ਹੋ ਜਾਣ ਕਾਰਨ ਦਲਬੀਰਾ ਪੁਲੀਸ ਦੀ ਨੌਕਰੀ ਤੋਂ ਬਰਖ਼ਾਸਤ ਹੋ ਗਿਆ। ਇਹ ਫਰਵਰੀ 84 ਦੀ ਗੱਲ ਹੈ। ਫਿਰ ਉਸ ਨੇ ਸਿੱਖ ਜੁਝਾਰੂਆਂ ਨਾਲ਼ ਆਪਣੇ ਸੰਪਰਕ ਕਾਇਮ ਕਰਨੇ ਅਰੰਭੇ ਤੇ ਇਸ ਵਿੱਚ ਉਹ ਸਾਕਾ ਨੀਲਾ ਤਾਰਾ ਤੋਂ ਬਾਅਦ ਕਾਫ਼ੀ ਹੱਦ ਤਕ ਸਫ਼ਲ ਹੋ ਗਿਆ।

ਜਦੋਂ ਹਿੰਦੁਸਤਾਨੀ ਸਰਕਾਰ ਨੇ ਸਿੱਖ ਲਹਿਰ ਨਾਲ ਨਿਬੜਨ ਲਈ ਗੁੰਡਾ ਗਿਰੋਹ ਪਾਲਣੇ ਅਰੰਭੇ ਤਾਂ ਉਹ ਵੀ ਹਿੰਦੁਸਤਾਨੀ ਫੋਰਸਾਂ ਦੇ ਅਫ਼ਸਰਾਂ ਦੀ 'ਮਿਹਰ ਭਰੀ' ਤੇ 'ਪਾਰਖੂ' ਅੱਖ ਹੇਠ ਆਇਆ। ਗੁੰਡਿਆਂ ਵਾਲ਼ੇ ਸਾਰੇ ਗੁਣ ਤਾਂ ਇਸ ਵਿੱਚ ਸਨ ਹੀ, ਉਤੋਂ ਸੋਨੇ 'ਤੇ ਸੋਹਾਗੇ ਵਾਲੀ ਗੱਲ ਇਹ ਸੀ ਕਿ ਉਸ ਨੇ ਪੁਲੀਸ ਦੀ ਨੌਕਰੀ ਵੀ ਕੀਤੀ ਹੋਈ ਸੀ। ਹਿੰਦੁਸਤਾਨੀ ਫੋਰਸਾਂ ਦੇ ਮੁਤਾਬਿਕ ਯੋਗਤਾ ਪੂਰੀ ਸੀ, ਸੋ ਚੁੱਪ-ਚਾਪ 1986 ਵਿੱਚ ਉਸ ਨੂੰ ਦੁਬਾਰਾ ਪੁਲੀਸ ਵਿੱਚ ਲੈ ਲਿਆ ਗਿਆ। ਪਹਿਲਾਂ ਉਹ ਅੰਮ੍ਰਿਤਸਰ ਵਿੱਚ ਐਸ.ਐਸ.ਪੀ. ਮੁਹੰਮਦ ਇਜ਼ਹਾਰ ਆਲਮ ਦੀ ਅਗਵਾਈ ਵਿੱਚ ਅਤੇ ਫਿਰ ਪਟਿਆਲ਼ੇ ਦੇ ਐਸ.ਐਸ.ਪੀ. ਸੀਤਲ ਦਾਸ ਦੇ ਮਾਤਹਿਤ 'ਕੰਮ' ਕਰਦਾ ਰਿਹਾ। ਦਲਬੀਰੇ ਦੀ ਕਮਾਨ ਹੇਠ ਦਸ ਕੁ ਚੁਣੇ ਹੋਏ ਗੁੰਡੇ ਕੰਮ ਕਰਦੇ ਸਨ।

ਆਪਣੀ ਗੁੰਡਾਗਰਦੀ ਦੇ ਨਾਲ਼ ਨਾਲ਼ ਦਲਬੀਰੇ ਨੇ ਜੁਝਾਰੂਆਂ ਵਿਰੁੱਧ ਵੀ ਬਹੁਤ ਕੰਮ ਕੀਤਾ। ਤਰਨ ਤਾਰਨ ਵਿੱਚ 'ਏ' ਸ਼੍ਰੇਣੀ ਦੇ ਖਾੜਕੂ ਭਾਈ ਪਰਮਜੀਤ ਸਿੰਘ ਨੂੰ ਗੋਲ਼ੀਆਂ

ਮਾਰ ਕੇ ਮਾਰਨ ਤੋਂ ਇਲਾਵਾ, ਉਸ ਨੇ 'ਬੀ' ਸ਼੍ਰੇਣੀ ਦੇ ਭਾਈ ਰਣਜੀਤ ਸਿੰਘ ਤੇ ਬਲਵਿੰਦਰ ਸਿੰਘ ਬਿੰਦਾ ਅਤੇ ਮੁਹਾਲੀ ਤੋਂ ਗੁਰਬਚਨ ਸਿੰਘ ਆਦਿ ਨੂੰ ਚੁੱਕ ਕੇ ਭਾਰਤੀ ਫੋਰਸਾਂ ਦੇ ਹਵਾਲੇ ਕੀਤਾ।

1988 ਦੇ ਸ਼ੁਰੂ ਵਿੱਚ ਦਲਬੀਰੇ ਨੇ ਅਕ੍ਰਿਤਘਣਤਾ ਦੀ ਹੱਦ ਕਰ ਦਿੱਤੀ, ਜਦੋਂ ਉਸ ਨੇ ਇੱਕ ਵਾਰ ਉਸ ਦੀ ਜਾਨ ਬਖ਼ਸ਼ ਦੇਣ ਵਾਲੇ ਭਾਈ ਜਿੰਦੇ ਹੋਰਾਂ ਦੇ ਨੇੜਲੇ ਸਾਥੀ ਭਾਈ ਸੁਖਵਿੰਦਰ ਸਿੰਘ ਸਿੱਧੂ ਉਰਫ ਕੇ.ਸੀ. ਸ਼ਰਮਾ ਅਤੇ ਉਸ ਦੇ ਸਾਥੀ ਭਾਈ ਹਰਿੰਦਰ ਸਿੰਘ ਬੰਟੀ ਨੂੰ, ਜਦੋਂ ਉਹ ਚੰਡੀਗੜ੍ਹ ਵਿੱਚ ਬਿਲਕੁਲ ਅਵੇਸਲੇ ਬੈਠੇ ਗੱਲਾਂ ਕਰ ਰਹੇ ਸਨ ਅਚਾਨਕ ਪਿੱਛੋਂ ਦੀ ਜਾ ਕੇ ਸਿਰ ਵਿੱਚ ਗੋਲੀਆਂ ਮਾਰ ਕੇ ਕਤਲ ਕਰ ਦਿੱਤਾ। ਜਦੋਂ ਉਹ ਗੋਲੀਆਂ ਚਲਾ ਰਿਹਾ ਸੀ ਤਾਂ ਅਚਾਨਕ ਹੀ ਚੰਡੀਗੜ੍ਹ ਪੁਲੀਸ ਦੀ ਇੱਕ ਗਸ਼ਤੀ ਟੁਕੜੀ ਉਧਰ ਆ ਨਿਕਲੀ। ਉਹਨਾਂ ਨੇ ਸਮਝਿਆ ਕਿ ਕੋਈ ਸਾਧਾਰਨ ਕਾਤਲ ਕਤਲ ਕਰ ਕੇ ਭੱਜ ਰਿਹਾ ਹੈ। ਪੁਲੀਸ ਪਾਰਟੀ ਇਸ ਦੇ ਪਿੱਛੇ ਝਪਟੀ। ਦਲਬੀਰੇ ਨੇ ਤੁਰੰਤ ਆਪਣਾ 'ਆਈ-ਕਾਰਡ' ਕੱਢਿਆ ਤੇ ਲਹਿਰਾਉਣ ਲੱਗਾ। ਜਦੋਂ ਪੁਲੀਸ ਨਾ ਰੁਕੀ ਤਾਂ ਉਹ ਭੱਜ ਕੇ ਨੇੜੇ ਹੀ ਪੁਲੀਸ ਮੁਖੀ ਜੇ.ਐਫ. ਰਿਬੇਰੋ ਦੀ ਕੋਠੀ ਵਿੱਚ ਜਾ ਵੜਿਆ। ਅਗਲੇ ਦਿਨ ਰਿਬੈਰੋ ਨੇ ਇੱਕ ਵਿਸ਼ੇਸ਼ ਪ੍ਰੈੱਸ ਕਾਨਫਰੰਸ ਬੁਲਾ ਕੇ ਐਲਾਨ ਕੀਤਾ ਕਿ ਖ਼ਤਰਨਾਕ ਖਾੜਕੂ ਸੁਖਵਿੰਦਰ ਸਿੰਘ ਉਰਫ਼ ਕੇ.ਸੀ. ਸ਼ਰਮਾ ਅਤੇ ਹਰਿੰਦਰ ਸਿੰਘ ਬੰਟੀ ਪੁਲੀਸ ਨਾਲ ਹੋਏ ਇੱਕ ਮੁਕਾਬਲੇ ਵਿੱਚ ਮਾਰੇ ਗਏ ਨੇ।

ਇਸ ਪਿੱਛੋਂ ਦਲਬੀਰਾ ਸਿੱਧਾ ਹੀ ਰਿਬੈਰੋ ਦਾ ਲਾਡਲਾ ਬਣ ਗਿਆ। ਉਸ ਨੂੰ ਸਿੱਧੀਆਂ ਦੋ ਤਰੱਕੀਆਂ ਦੇ ਕੇ ਏ.ਐਸ.ਆਈ. ਬਣਾ ਦਿੱਤਾ ਗਿਆ। ਇੱਕ ਮਾਰੂਤੀ, ਇੱਕ ਫਿਏਟ ਤੇ ਨਾਲ ਪੁਲੀਸ ਦੀ ਗਾਰਦ ਵੀ ਦੇ ਦਿੱਤੀ ਗਈ। ਕਿਸੇ ਥਾਣੇ ਵਿੱਚ ਰੋਜ਼ਾਨਾ ਹਾਜ਼ਰੀ ਲਵਾਉਣ ਦੇ ਝੰਜਟ ਤੋਂ ਮੁਕਤ ਕਰ ਕੇ ਉਸ ਦਾ ਕਾਰਜ ਖੇਤਰ ਸਾਰੇ ਪੰਜਾਬ ਵਿੱਚ ਵਧਾ ਦਿੱਤਾ ਗਿਆ।

ਹੁਣ ਦਲਬੀਰੇ ਨੇ ਬੇਖ਼ੌਫ਼ ਹੋ ਕੇ ਬਿਨਾਂ ਰੋਕ-ਟੋਕ ਦੇ ਲੁੱਟ ਮਾਰ ਅਰੰਭੀ ਤੇ ਕਈ ਲੜਕੀਆਂ ਦੀ ਪੱਤ ਲੁੱਟੀ। ਉਸ ਨੇ ਦੌਲਤ ਵੀ ਰੱਜ ਕੇ ਲੁੱਟੀ, ਫਿਰੌਤੀਆਂ ਲਈਆਂ ਤੇ ਪੰਜਾਬ ਦੇ ਸਾਰੇ ਹੀ ਵੱਡੇ ਸ਼ਹਿਰਾਂ ਵਿੱਚ ਕੋਠੀਆਂ ਪਾ ਲਈਆਂ। ਉਹ ਲੁੱਟ ਦਾ ਮਾਲ ਕੁਝ ਖ਼ਾਸ ਪੁਲੀਸ ਅਫ਼ਸਰਾਂ ਨਾਲ ਵੀ ਵੰਡ ਲੈਂਦਾ ਸੀ।

ਇੱਕ ਵਾਰ ਦਲਬੀਰੇ ਨੇ ਜੰਮੂ ਦੇ ਕੁਝ ਵਪਾਰੀਆਂ ਨੂੰ ਅਗਵਾ ਕਰ ਕੇ ਉਹਨਾਂ ਦੇ ਪਰਿਵਾਰਾਂ ਤੋਂ ਸੱਤ ਲੱਖ ਰੁਪਏ ਦਾ ਸੋਨਾ ਫਿਰੌਤੀ ਵਜੋਂ ਲਿਆ ਤੇ ਇਸ ਮਾਅਰਕੇ ਨੂੰ ਆਪਣੇ ਮਾਈ ਬਾਪ ਹਿੰਦੁਸਤਾਨੀ ਪੁਲੀਸ ਅਫ਼ਸਰਾਂ ਤੋਂ ਲੁਕਾ ਕੇ ਰੱਖਿਆ। ਇਸ ਦੀ ਸੂਹ ਉਹਨਾਂ ਅਫ਼ਸਰਾਂ ਨੂੰ ਮਿਲ ਗਈ। ਪਟਿਆਲੇ ਦੇ ਐਸ.ਐਸ.ਪੀ. ਸੀਤਲ ਦਾਸ ਨੇ ਦਲਬੀਰੇ



ਨੂੰ ਆਪਣੇ ਦਫ਼ਤਰ ਵਿੱਚ ਬੁਲਾਇਆ। ਐਸ.ਪੀ. ਬਲਦੇਵ ਸਿੰਘ ਬਰਾੜ ਵੀ ਉਥੇ ਹੀ ਮੌਜੂਦ ਸੀ। ਦੋਵਾਂ ਨੇ ਉਸ ਤੋਂ ਫਿਰੌਤੀ ਦੀ ਰਕਮ ਦੇ ਬਾਰੇ ਪੁੱਛਿਆ ਤਾਂ ਉਹ ਇਕੱਲਾ ਖਾਣ ਦਾ ਮਾਰਾ ਇਸ ਵਾਰਦਾਤ ਤੋਂ ਹੀ ਮੁਨਕਰ ਹੋ ਬੈਠਾ। ਗੱਲ ਜਦੋਂ ਤੂੰ-ਤੂੰ ਮੈਂ-ਮੈਂ ਤਕ ਪਹੁੰਚੀ ਤਾਂ ਰਿਬੈਰੋ ਦੇ ਲਾਡਲੇ ਦਲਬੀਰੇ ਨੇ ਡੱਬ 'ਚੋਂ ਮਾਊਜ਼ਰ ਕੱਢ ਲਿਆ ਤੇ ਗੋਲੀਆਂ ਚਲਾ ਕੇ ਐਸ.ਐਸ.ਪੀ. ਸੀਤਲ ਦਾਸ ਤੇ ਐਸ.ਪੀ. ਬਲਦੇਵ ਬਰਾੜ ਨੂੰ ਉਥੇ ਹੀ ਢੇਰੀ ਕਰ ਦਿੱਤਾ। ਗੋਲੀਆਂ ਦੀ ਅਵਾਜ਼ ਸੁਣ ਕੇ ਗਾਰਡਾਂ ਨੇ ਗੋਲੀਆਂ ਚਲਾ ਕੇ ਦਲਬੀਰੇ ਨੂੰ ਵੀ ਥਾਂ 'ਤੇ ਹੀ ਢੇਰੀ ਕਰ ਦਿੱਤਾ। ਰਿਬੈਰੋ ਅਤੇ ਹਿੰਦੁਸਤਾਨੀ ਸਰਕਾਰ ਦੇ ਤਿੰਨ ਵਿਸ਼ੇਸ਼ ਕਰਿੰਦਿਆਂ ਦੀਆਂ ਅਰਥੀਆਂ ਇਕੋ ਹੀ ਸਮੇਂ ਉਠੀਆਂ ਤੇ ਇਹਨਾਂ ਅਰਥੀਆਂ ਦੇ ਨਾਲ ਹੀ ਸਰਕਾਰੀ ਗੁੰਡਾ-ਗਿਰੋਹਾਂ ਦਾ ਕੁਝ ਕੁਝ ਸੱਚ ਵੀ ਲੋਕਾਂ ਸਾਮ੍ਹਣੇ ਨਸ਼ਰ ਹੋ ਗਿਆ। 'ਇੰਡੀਆ ਟੁਡੇ' ਦੇ ਪੱਤਰਕਾਰ 'ਵੀ ਮੁਦਗਿੱਲ' ਨਾਲ ਗੱਲ ਕਰਦਿਆਂ ਭਰੇ ਹੋਏ ਮਨ ਨਾਲ ਰਿਬੈਰੋ ਨੇ ਕਿਹਾ:

"ਦਲਬੀਰ ਦੀ ਮੌਤ ਨਾਲ ਪਿਆ ਘਾਟਾ ਪੂਰਾ ਕਰਨਾ ਮੁਸ਼ਕਲ ਹੈ। ਜੇ ਉਸ ਦੇ ਨਾਲ ਹੀ ਦੋ ਅਫ਼ਸਰਾਂ ਦੀ ਮੌਤ ਨਾ ਹੋਈ ਹੁੰਦੀ, ਤਾਂ ਸਾਡੀਆਂ ਅਜਿਹੀਆਂ ਕਾਰਵਾਈਆਂ ਨੇ ਜ਼ਾਹਰ ਨਹੀਂ ਸੀ ਹੋਣਾ।"

*(ਇੰਡੀਆ ਟੁਡੇ, ਹਿੰਦੀ, 15 ਸਤੰਬਰ 1988)*

* * *

# ਜਸਵਿੰਦਰ ਕਾਲ਼ਾ, ਲੱਖਾ ਮਰੂਤੀ ਤੇ ਬੰਟੀ

ਜਸਵਿੰਦਰ ਕਾਲ਼ਾ ਤੇ ਲੱਖਾ ਮਰੂਤੀ ਹਿੰਦੁਸਤਾਨੀ ਪੁਲੀਸ ਦੇ ਉਸ ਐਸ.ਐਸ.ਪੀ. ਗੋਬਿੰਦ ਰਾਮ ਦੇ ਪਾਲਤੂ ਗੁੰਡੇ ਸਨ, ਜਿਹੜਾ ਸ਼ਰੇਆਮ ਟਾਹਰਾਂ ਮਾਰਦਾ ਸੀ ਕਿ ਸਿੱਖ (ਗੁਰੂ) ਗੋਬਿੰਦ ਸਿੰਘ (ਜੀ) ਨੂੰ ਭੁੱਲ ਜਾਣਗੇ ਅਤੇ ਗੋਬਿੰਦ ਰਾਮ ਨੂੰ ਚੇਤੇ ਰੱਖਣਗੇ। ਇਸ ਨੇ ਵੀ ਬਹੁਤ ਪਾਲਤੂ ਗੁੰਡਾ ਗਿਰੋਹ ਪਾਲ ਕੇ ਬਟਾਲੇ ਇਲਾਕੇ ਵਿੱਚ ਖੁੱਲ੍ਹੇ ਛੱਡੇ ਹੋਏ ਸਨ। ਇਹਨਾਂ ਕਈ ਗੁੰਡਾ ਗਿਰੋਹਾਂ ਵਿੱਚੋਂ ਹੀ ਇੱਕ ਗਿਰੋਹ ਜਸਵਿੰਦਰ ਕਾਲ਼ੇ ਅਤੇ ਲੱਖਾ ਮਰੂਤੀ ਦਾ ਸੀ। ਕਾਲ਼ੇ ਨਾਲ ਮੁਲਾਕਾਤ ਕਰ ਕੇ ਟਾਈਮਜ਼ ਆਫ਼ ਇੰਡੀਆ ਦੇ ਪੱਤਰਕਾਰ ਦਿਨੇਸ਼ ਕੁਮਾਰ ਨੇ 31 ਅਗਸਤ 1988 ਦੇ ਪਰਚੇ ਵਿੱਚ ਲਿਖਿਆ:

"ਕੋਈ ਵੀ ਅਸਾਨੀ ਨਾਲ਼ ਭੁਲੇਖਾ ਖਾ ਸਕਦੈ...ਰਤਾ ਜਿੰਨਾ ਫ਼ਰਕ ਨਹੀਂ। ਓਹੀ ਰਵਾਇਤੀ ਚਾਦਰਾ, ਕੁੰਢੀਆਂ ਮੁੱਛਾਂ, ਸ਼ੱਕੀ ਦਿੱਖ ਅਤੇ ਸਭ ਤੋਂ ਅਹਿਮ ਹੱਥ ਵਿੱਚ ਏ.ਕੇ. ਸੰਤਾਲੀ, ਜਿਸ ਉੱਪਰ ਲਿਖਿਆ ਹੈ 'ਖਾਲਿਸਤਾਨ'। ਕਿਸੇ ਵੀ ਸਮੇਂ ਅੱਗ ਉਗਲਣ ਨੂੰ ਤਿਆਰ। ਸਥਾਨ ਹਰਗੋਬਿੰਦਪੁਰ ਟਾਂਡਾ।"

ਜਸਵਿੰਦਰ ਕਾਲ਼ੇ ਤੇ ਲੱਖੇ ਦੇ ਗਿਰੋਹ ਨੇ ਬਟਾਲੇ ਦੇ ਪਿੰਡਾਂ ਵਿੱਚ ਅੰਨ੍ਹੀ-ਲੁੱਟ ਮਚਾਈ। ਲੱਖੇ ਦਾ ਤਾਂ ਨਾਂ 'ਲੱਖਾ ਮਰੂਤੀ' ਇਸ ਕਰ ਕੇ ਹੀ ਪਿਆ ਸੀ ਕਿ ਉਹ ਜਿੱਥੇ ਵੀ ਨਵੀਂ ਮਰੂਤੀ ਵੇਖਦਾ, ਖੋਹ ਲੈਂਦਾ ਸੀ। ਇਹਨਾਂ ਨੇ ਆਪਣੀ ਵਫ਼ਾਦਾਰੀ ਵਿਖਾਉਣ ਲਈ ਭਾਈ ਜੁਗਰਾਜ ਸਿੰਘ ਤੂਫ਼ਾਨ ਦੇ ਸਾਥੀ ਅਤੇ ਇੱਕ ਲੱਖ ਰੁਪਏ ਦੇ ਇਨਾਮਧਾਰੀ ਲਖਵਿੰਦਰ ਸਿੰਘ ਲੱਖਾ ਨੂੰ ਵਿਸਾਹ ਕੇ ਮਾਰ ਦਿੱਤਾ ਤੇ ਲਾਸ਼ ਗੋਬਿੰਦ ਰਾਮ ਤਕ ਪਹੁੰਚਾ ਦਿੱਤੀ। ਉਸ ਦੇ ਸਾਥੀ ਤੋਤੀ ਨੂੰ ਜਿਊਂਦੇ ਹੀ ਗੋਬਿੰਦ ਰਾਮ ਦੇ ਪੇਸ਼ ਕੀਤਾ ਗਿਆ। ਗੋਬਿੰਦ ਰਾਮ ਨੇ ਭਾਈ ਤੂਫ਼ਾਨ ਦੇ ਸਾਥੀ ਲੱਖੇ ਦੇ ਮਾਰੇ ਜਾਣ ਦੀ ਕਹਾਣੀ ਇਉਂ ਬਿਆਨ ਕੀਤੀ:

"ਅੱਜ ਸਿਖਰ ਦੁਪਹਿਰੇ ਪੁਲਸ ਜ਼ਿਲ੍ਹਾ ਬਟਾਲ਼ਾ ਦੇ ਪਿੰਡ ਦਿਆਲ਼ਗੜ੍ਹ ਲਾਗੇ ਇੱਕ ਡਰੇਨ 'ਤੇ ਹੋਏ ਪੁਲਸ ਮੁਕਾਬਲੇ ਵਿੱਚ ਲੱਖਾ ਸੁਰੱਖਿਆ ਬਲਾਂ ਹੱਥੋਂ ਮਾਰਿਆ ਗਿਆ। ਪੁਲੀਸ ਜ਼ਿਲ੍ਹਾ ਬਟਾਲ਼ਾ ਦੇ ਪੁਲੀਸ ਮੁਖੀ ਗੋਬਿੰਦ ਰਾਮ ਨੇ ਦੱਸਿਆ ਕਿ ਗੁਪਤ ਸੂਚਨਾ ਮਿਲ਼ੀ ਸੀ ਕਿ ਲੱਖਾ ਆਪਣੇ ਇੱਕ ਸਾਥੀ ਨਾਲ ਦਿਆਲ਼ਗੜ੍ਹ ਦੀ ਇੱਕ ਬਹਿਕ 'ਤੇ ਛੁਪਿਆ ਹੋਇਆ ਸੀ। ਇਸ 'ਤੇ ਉਹ (ਗੋਬਿੰਦ ਰਾਮ), ਐਸ.ਪੀ. (ਹੈਡ ਕੁਆਰਟਰਜ਼) ਅਨਿਲ ਸ਼ਰਮਾ ਅਤੇ ਐਸ.ਪੀ. (ਉਪਰੇਸ਼ਨ) ਹਰਭਜਨ ਸਿੰਘ ਦੀ ਅਗਵਾਈ ਹੇਠ ਭਾਰੀ ਗਿਣਤੀ ਵਿੱਚ ਪੁਲਸ ਅਤੇ ਬੀ.ਐਸ.ਐਫ. ਮੌਕੇ 'ਤੇ ਪੁੱਜ ਗਈ। ਪੁਲੀਸ ਪਾਰਟੀ ਨੂੰ ਦੇਖ ਕੇ ਦਹਿਸ਼ਤਪਸੰਦਾਂ ਨੇ ਫਾਇਰਿੰਗ ਸ਼ੁਰੂ ਕਰ ਦਿੱਤੀ। ਜਵਾਬ ਵਿੱਚ ਪੁਲੀਸ ਪਾਰਟੀ ਨੇ ਵੀ ਭਾਰੀ ਫਾਇਰਿੰਗ ਕੀਤੀ। ਕੁਝ ਚਿਰ ਦੇ ਗੋਲ਼ੀਆਂ ਦੇ ਵਟਾਂਦਰੇ ਦੌਰਾਨ ਇੱਕ ਸ਼ੱਕੀ ਵਿਅਕਤੀ ਮਾਰਿਆ ਗਿਆ, ਜਦੋਂ ਕਿ ਦੂਸਰਾ ਫਰਾਰ ਹੋਣ ਵਿੱਚ ਕਾਮਯਾਬ ਹੋ ਗਿਆ। ਮ੍ਰਿਤਕ ਦੀ ਮਗਰੋਂ ਲਖਵਿੰਦਰ ਸਿੰਘ ਲੱਖਾ ਮਲਕਪੁਰ ਵਜੋਂ ਸ਼ਨਾਖਤ ਕੀਤੀ ਗਈ।"

ਇਸ ਪਿੱਛੋਂ ਤੋਤੀ ਨੂੰ ਕੋਹ-ਕੋਹ ਕੇ ਮਾਰਿਆ ਗਿਆ। ਗੁਰਦਾਸਪੁਰ ਦਾ ਐਸ.ਐਸ.ਪੀ. ਗੋਬਿੰਦ ਰਾਮ ਨਾਲ ਇਸ ਗੱਲੋਂ ਲੜ ਪਿਆ ਕਿ 'ਲੱਖੇ ਨੂੰ ਗੁਰਦਾਸਪੁਰ ਦੇ ਇਲਾਕੇ 'ਚ ਮਾਰ ਕੇ ਇਨਾਮ ਬਟਾਲ਼ਾ ਪੁਲੀਸ ਮੁਖੀ ਇਕੱਲਾ ਹੀ ਕਿਉਂ ਖਾ ਰਿਹੈ?' ਇਸ ਤੋਂ ਇਲਾਵਾ ਭਾਈ ਤੂਫ਼ਾਨ ਦਾ ਸੱਜਾ ਹੱਥ ਸਮਝਿਆ ਜਾਂਦਾ ਭਾਈ ਮੇਜਰ ਸਿੰਘ ਵੀ ਇਸ ਗਰੋਹ ਨੇ ਵਿਸਾਹ ਕੇ ਮਾਰਿਆ ਤੇ ਲਾਸ਼ ਗੋਬਿੰਦ ਰਾਮ ਤਕ ਪਹੁੰਚਾ ਦਿੱਤੀ। ਗੋਬਿੰਦ ਰਾਮ ਖੁਸ਼ ਹੋ ਗਿਆ ਤੇ ਇਹਨਾਂ ਨੂੰ ਪਿੰਡਾਂ ਦੇ ਪਿੰਡ ਲੁੱਟ ਖਾਣ ਦੀ ਹੋਰ ਖੁੱਲ੍ਹ ਮਿਲ਼ ਗਈ।

ਇਹਨਾਂ ਦੇ ਗਿਰੋਹ ਦੇ ਇੱਕ ਬੰਟੀ ਨਾਂ ਦੇ ਗੁੰਡੇ ਨੇ ਭਾਈ ਧਰਮ ਸਿੰਘ ਕਾਸ਼ਤੀਵਾਲ ਦੇ ਨੇੜਲੇ ਸਾਥੀ ਭਾਈ ਕੰਵਰਜੀਤ ਸਿੰਘ ਛਿੰਦੀ ਰਿਆਲ਼ੀ ਪਿੰਡ ਨੂੰ ਚੁਕਵਾ ਦਿੱਤਾ ਤੇ ਛਿੰਦੀ ਦੀਆਂ ਭੈਣਾਂ ਨੂੰ ਟਿੱਚਰਾਂ ਕੀਤੀਆਂ। ਗੋਬਿੰਦ ਰਾਮ ਛਿੰਦੀ 'ਤੇ ਅਥਾਹ ਤਸ਼ੱਦਦ ਕਰਦਾ ਰਿਹਾ, ਪਿੰਡਾਂ ਅੰਦਰ ਲਿਜਾ ਕੇ ਉਸ ਦੇ ਗੁਦਾ ਵਿੱਚ ਸੰਗੀਨਾਂ ਤਕ ਘੁਸੇੜ ਦਿੱਤੀਆਂ ਗਈਆਂ ਪਰ ਉਹ ਅਖੀਰ ਤਕ ਗੋਬਿੰਦ ਰਾਮ ਨੂੰ ਲਲਕਾਰ ਕੇ ਕਹਿੰਦਾ ਰਿਹਾ: "ਬੱਬਰ ਮੇਰੇ ਦਿਲ 'ਚ ਰਹਿੰਦੇ ਈ...ਕੱਢ ਸਕਦੈਂ ਤਾਂ ਕੱਢ ਲੈ...।" ਉਹ ਇਸੇ ਤਰ੍ਹਾਂ ਤਸ਼ੱਦਦ ਸਹਿੰਦਾ ਸ਼ਹੀਦ ਹੋ ਗਿਆ। ਰੋਹ ਵਿੱਚ ਭਾਈ ਕਾਸ਼ਤੀਵਾਲ ਦਾ ਗਰੁੱਪ ਬੰਟੀ ਨੂੰ ਲੱਭਣ ਲੱਗਾ, ਉਸ ਨੇ ਭੱਜਣ ਦੇ ਬੜੇ ਯਤਨ ਕੀਤੇ ਪਰ ਅੰਤ ਇੱਕ ਦਿਨ ਉਹ ਭਾਈ ਕਾਸ਼ਤੀਵਾਲ ਦੇ ਗਰੁੱਪ ਦੇ ਕਾਬੂ ਆ ਗਿਆ ਤੇ ਉਹਨਾਂ ਨੇ ਉਸ ਨੂੰ ਤੂੰਬਾ-ਤੂੰਬਾ ਕਰ ਕੇ ਉਡਾ ਦਿੱਤਾ।

ਫਿਰ ਇੱਕ ਦਿਨ ਕਾਲ਼ੇ ਅਤੇ ਲੱਖਾ ਮਾਰੂਤੀ ਦੀ ਅੱਤ ਦਾ ਵੀ ਅੰਤ ਆਣ ਬਹੁੜਿਆ। ਪਿੰਡਾਂ ਵਿੱਚ ਮਚਾਈ ਨਾਦਰਸ਼ਾਹੀ ਲੁੱਟ ਦੀ ਲੜੀ ਵਿੱਚ ਇਹਨਾਂ ਦਾ ਗਿਰੋਹ 10 ਸਤੰਬਰ 1989 ਨੂੰ ਧਾਰੀਵਾਲ ਥਾਣੇ ਦੇ ਪਿੰਡ ਦਲੇਰ ਖੁਰਦ ਵਿੱਚ ਇੱਕ ਵਿਆਹ ਵਾਲ਼ੇ ਘਰ ਨੂੰ ਲੁੱਟਣ ਜਾ ਧਮਕਿਆ। ਪਿੰਡ ਦੀ ਬਿਜਲੀ ਕੱਟ ਕੇ ਪਹਿਲਾਂ ਉਹਨਾਂ ਨੇ ਸ. ਕੁਲਵੰਤ ਸਿੰਘ ਦਾ ਘਰ ਲੁੱਟਿਆ ਅਤੇ ਫਿਰ ਮਹਿੰਦਰ ਸਿੰਘ ਫ਼ੌਜੀ ਦੇ ਘਰ ਜਾ ਵੜੇ। ਉੱਥੇ ਜਾ ਕੇ ਇਹਨਾਂ ਕੁੜੀ ਦੇ ਵਿਆਹ ਲਈ ਤਿਆਰ ਕੀਤੇ ਗਹਿਣਿਆਂ ਦੀ ਮੰਗ ਕੀਤੀ ਤੇ ਹਿੰਦੂਸਤਾਨੀ

ਹਦਾਇਤਾਂ ਮੁਤਾਬਕ ਕਹਿਣ ਲੱਗੇ:

"ਖ਼ਾਲਿਸਤਾਨ ਦੀ ਲੜਾਈ ਜਾਰੀ ਰੱਖਣ ਲਈ ਹਥਿਆਰਾਂ ਦੀ ਲੋੜ ਹੈ, ਤਾਂ ਹੀ ਗਹਿਣੇ ਲੈਣ ਆਏ ਹਾਂ.....।"

ਜਿਹੜਾ ਘਰ ਇਹ ਪਹਿਲਾਂ ਲੁੱਟ ਕੇ ਆਏ ਸੀ, ਉਸ ਰਾਹੀਂ ਸਾਰੇ ਪਿੰਡ ਵਿੱਚ ਖ਼ਬਰ ਫੈਲ ਗਈ। ਕੁਦਰਤੀ ਹੀ ਇਸ ਵੇਲੇ ਪਿੰਡ ਵਿੱਚ ਦੋ ਜੁਝਾਰੂ ਸਿੰਘ ਲੀਡਰ ਭਾਈ ਬਲਵਿੰਦਰ ਸਿੰਘ ਸ਼ਾਹਪੁਰ ਅਤੇ ਭਾਈ ਹਰਦੇਵ ਸਿੰਘ ਕਾਲੀਆ ਬੈਠੇ ਹੋਏ ਸਨ । ਉਹਨਾਂ ਨੇ ਸੁਣਿਆ ਤਾਂ ਉਹ ਹਥਿਆਰ ਸੰਭਾਲ ਕੇ ਉਠ ਖੜ੍ਹੇ ਹੋਏ ਕਿ ਵੇਖੀਏ ਕਿ ਇਹ ਕਿਹੜੇ ਨਵੇਂ ਖ਼ਾਲਿਸਤਾਨੀਏ ਆਏ ਨੇ ਜਿਹੜੇ ਆਮ ਲੋਕਾਂ ਨੂੰ ਲੁੱਟ ਕੇ ਹਥਿਆਰ ਖ਼ਰੀਦਦੇ ਹਨ। ਜਿਉਂ ਹੀ ਉਹਨਾਂ ਦੀ ਨਜ਼ਰ ਇਹਨਾਂ ਕਾਲੀਆਂ ਬਿੱਲੀਆਂ 'ਤੇ ਪਈ ਤਾਂ ਉਹਨਾਂ ਨੂੰ ਰੋਹ ਚੜ੍ਹ ਗਿਆ। ਉਹ ਤਾਂ ਕਾਫ਼ੀ ਸਮੇਂ ਤੋਂ ਇਹਨਾਂ ਨੂੰ ਲੱਭਦੇ ਫਿਰਦੇ ਸਨ। ਉਦੋਂ ਕਾਲ਼ਾ ਤੇ ਲੱਖਾ ਗਹਿਣੇ ਨਾ ਦੇਣ 'ਤੇ ਵਿਆਹ ਵਾਲ਼ੀ ਕੁੜੀ ਜਸਵੰਤ ਕੌਰ ਨੂੰ ਕੁੱਟ ਰਹੇ ਸਨ। ਸਿੰਘਾਂ ਨੇ ਜਾਂਦਿਆਂ ਹੀ ਲਲਕਾਰਾ ਮਾਰਿਆ ਕਿ ਬੇਦੋਸ਼ੇ ਲੋਕਾਂ 'ਤੇ ਜ਼ੁਲਮ ਕਰਨ ਦੀ ਬਜਾਏ ਐਧਰ ਸਿੰਘਾਂ ਵੱਲ ਮੂੰਹ ਕਰੋ।

ਸਾਰੇ ਗੁੰਡੇ ਘਬਰਾ ਗਏ ਤੇ ਉਹਨਾਂ ਨੇ ਗੋਲ਼ੀਆਂ ਚਲਾਉਣੀਆਂ ਅਰੰਭ ਕਰ ਦਿੱਤੀਆਂ। ਮਹਿੰਦਰ ਸਿੰਘ ਫ਼ੌਜੀ ਦਾ ਤੇਰਾਂ ਸਾਲ ਦਾ ਲੜਕਾ ਅਜਮੇਰ ਸਿੰਘ ਗੋਲ਼ੀ ਲੱਗਣ ਨਾਲ ਮਾਰਿਆ ਗਿਆ। ਸਿੰਘਾਂ ਦੀ ਜਵਾਬੀ ਗੋਲ਼ੀ ਨਾਲ਼ ਲੱਖਾ ਮਾਰੂਤੀ ਵੀ ਢੇਰ ਹੋ ਗਿਆ। ਬਾਕੀ ਗੁੰਡੇ ਭੱਜ ਖਲੋਤੇ ਪਰ ਕਾਲ਼ਾ ਸਿੰਘਾਂ ਦੇ ਹੱਥ ਆ ਗਿਆ। ਸਿੰਘਾਂ ਨੇ ਕਾਲ਼ੇ ਦੇ ਪਾਪਾਂ ਦਾ ਹਿਸਾਬ ਸਾਰੇ ਪਿੰਡ ਦੇ ਸਾਮ੍ਹਣੇ ਕੀਤਾ ਤੇ ਉਥੇ ਹੀ ਉਸ ਨੂੰ ਕੁੱਟ-ਕੁੱਟ ਕੇ ਮਾਰ ਦਿੱਤਾ। ਇਸ ਤਰ੍ਹਾਂ ਹਿੰਦੁਸਤਾਨੀ ਫੋਰਸਾਂ ਦੇ ਇਹਨਾਂ ਦੇ 'ਸਪੈਸ਼ਲ ਪੁਲੀਸ ਅਫ਼ਸਰਾਂ' ਦੀ ਦਹਿਸ਼ਤ ਦਾ ਵੀ ਅੰਤ ਹੋ ਗਿਆ।

* * *



# ਚੰਨਾ ਦਿਆਲ਼ਗੜ੍ਹੀਆ

ਐਸ.ਐਸ.ਪੀ. ਗੋਬਿੰਦ ਰਾਮ ਦੇ ਪਾਲੇ ਗੁੰਡਾ ਗਿਰੋਹਾਂ ਵਿੱਚੋਂ ਹੀ ਇੱਕ ਸੀ- ਮਜੀਠਾ ਪੁਲੀਸ ਜਿਲ੍ਹੇ ਵਿਚਲੇ ਪਿੰਡ ਦਿਆਲ਼ਗੜ੍ਹ ਬੁੱਟਰ ਦਾ ਚੰਨਾ। ਇਹ ਬੀ.ਟੀ.ਐਫ. ਦੇ ਲੈਫਟੀਨੈਂਟ ਅਤੇ ਪ੍ਰਸਿੱਧ ਜੁਝਾਰੂ ਭਾਈ ਭੁਪਿੰਦਰ ਸਿੰਘ ਭਿੰਦਾ ਕੰਮੋਕੇ ਨੂੰ ਧੋਖੇ ਨਾਲ਼ ਕਤਲ ਕਰ ਕੇ ਗੋਬਿੰਦ ਰਾਮ ਦਾ ਲਾਡਲਾ ਬਣ ਗਿਆ ਸੀ।

ਭੁਪਿੰਦਰ ਸਿੰਘ ਭਿੰਦਾ ਕੰਮੋਕੇ ਆਪਣੇ ਇਲਾਕੇ ਦੇ ਸਿੱਖਾਂ ਦੇ ਨਾਲ਼-ਨਾਲ਼ ਹਿੰਦੂਆਂ ਵਿੱਚ ਵੀ ਰਖਿਅਕ ਵਜੋਂ ਜਾਣਿਆ ਜਾਂਦਾ ਸੀ। ਚੰਨਾ ਪੰਥ-ਪੰਥ ਕੂਕਦਾ ਤੇ ਮਿੱਠੀਆਂ-ਮਿੱਠੀਆਂ ਗੱਲਾਂ ਕਰ ਕੇ ਉਸ ਦਾ ਵਿਸ਼ਵਾਸ ਹਾਸਲ ਕਰਨ ਵਿੱਚ ਸਫ਼ਲ ਹੋ ਗਿਆ। ਭਾਈ ਭਿੰਦੇ ਨੂੰ ਭਾਈ ਪੈਂਟੇ ਦੀ ਸ਼ਹੀਦੀ ਤੋਂ ਬਾਅਦ ਉਸ ਦੀ ਥਾਂ ਲੈਫਟੀਨੈਂਟ ਜਨਰਲ ਬਣਾਇਆ ਗਿਆ ਸੀ। ਭਾਈ ਭਿੰਦੇ ਨੇ ਬਹੁਤ ਹੀ ਸੂਝ-ਬੂਝ ਭਰੇ ਤਰੀਕੇ ਨਾਲ਼ ਲਹਿਰ ਤੋਰੀ ਤੇ ਸਾਰੇ ਇਲਾਕੇ ਨੂੰ ਆਪਣੇ ਨਾਲ ਜੋੜ ਲਿਆ। ਭਿੰਦੇ ਦੇ ਇਸ ਨਵੇਂ ਰੁਝਾਨ ਤੋਂ ਹਿੰਦੁਸਤਾਨੀ ਹਕੂਮਤ ਖ਼ੌਫ਼ਜ਼ਦਾ ਹੋ ਗਈ ਸੀ ਤੇ ਕਿਸੇ ਵੀ ਤਰੀਕੇ ਭਿੰਦੇ ਨੂੰ ਖ਼ਤਮ ਕਰਨ ਦੇ ਹੁਕਮ ਆਪਣੀਆਂ ਫੋਰਸਾਂ ਨੂੰ ਚਾੜ੍ਹ ਰਹੀ ਸੀ। ਪਰ ਭਿੰਦਾ ਸਿੱਧੇ ਮੁਕਾਬਲਿਆਂ ਵਿੱਚ ਵੱਡੇ-ਵੱਡੇ ਘੇਰੇ ਤੋੜ ਕੇ ਬਚ ਨਿਕਲ਼ਦਾ ਸੀ। ਅਖੀਰ ਐਸ.ਐਸ.ਪੀ. ਗੋਬਿੰਦ ਰਾਮ ਨੇ ਭਿੰਦੇ ਦੀ ਨੇੜਤਾ ਹਾਸਲ ਕਰ ਕੇ ਘਾਤ ਲਾਉਣ ਦੀ ਡਿਊਟੀ ਆਪਣੇ ਪਾਲਤੂ 'ਚੰਨੇ' ਦੀ ਲਾਈ।

ਚੰਨੇ ਨੇ ਬੜੇ ਤਰੀਕੇ ਨਾਲ਼ ਭਿੰਦੇ ਦਾ ਵਿਸ਼ਵਾਸ ਹਾਸਲ ਕੀਤਾ ਤੇ ਫਿਰ ਉਸ ਨੂੰ ਘਾਤ ਲਾ ਕੇ ਮਾਰ ਦੇਣ ਦੇ ਕੋਝੇ ਮਨਸੂਬੇ ਬਣਾਉਣ ਲੱਗਾ। ਇੱਕ ਦਿਨ ਉਸ ਨੇ ਪਤਾ ਲਾ ਲਿਆ ਕਿ ਭਿੰਦੇ ਨੇ ਮਿਤੀ 13 ਫਰਵਰੀ 1989 ਨੂੰ ਥਾਣਾ ਬਿਆਸ ਅਧੀਨ ਆਉਂਦੇ ਪਿੰਡ ਸੁਧਾਰ ਦੇ ਸਕੂਲ ਵਿੱਚ ਇੱਕ ਝਗੜੇ ਦਾ ਨਿਬੇੜਾ ਕਰਨ ਜਾਣਾ ਹੈ। ਉਸ ਨੇ ਸਾਰੇ ਰਾਹਾਂ ਵਿੱਚ ਆਉਂਦੇ ਨਾਕਿਆਂ 'ਤੇ ਆਪਣੇ ਬੰਦੇ ਤਾਇਨਾਤ ਕਰ ਦਿੱਤੇ। ਖ਼ੁਦ ਮੋਟਰ ਸਾਈਕਲ ਲੈ ਕੇ ਇਹ ਰਾਹ 'ਚ ਘਾਤ ਲਾ ਕੇ ਬੈਠ ਗਏ।

ਜਿਉਂ ਹੀ ਭਿੰਦਾ ਤੇ ਉਸ ਦਾ ਸਾਥੀ ਕਸ਼ਮੀਰ ਸਿੰਘ ਮੌਲਵੀ ਸਕੂਟਰ 'ਤੇ ਲੰਘੇ ਤਾਂ

ਇਹਨਾਂ ਨੇ ਕੁਝ ਵਿੱਥ ਮਗਰੇ ਹੀ ਆਪਣਾ ਮੋਟਰ ਸਾਈਕਲ ਲਾ ਲਿਆ। ਵਿਸ਼ਵਾਸ ਹਾਸਲ ਕੀਤਾ ਹੋਣ ਕਰਕੇ ਇਹਨਾਂ ਨੂੰ ਖੌਫ਼ ਨਹੀਂ ਸੀ ਤੇ ਭਿੰਦੇ ਹੋਰਾਂ ਨੂੰ ਕੋਈ ਸ਼ੱਕ ਨਹੀਂ ਸੀ।

ਜਿਉਂ ਹੀ ਭਿੰਦੇ ਹੋਰੀਂ ਸਕੂਲ ਅੱਪੜ ਕੇ ਸਕੂਟਰ ਸਟੈਂਡ 'ਤੇ ਲਾਉਣ ਲੱਗੇ ਤਾਂ ਤੇਜ਼ੀ ਨਾਲ ਮੋਟਰ ਸਾਈਕਲ 'ਤੇ ਆਏ ਇਹਨਾਂ ਵਿਸ਼ਵਾਸਘਾਤੀਆਂ ਨੇ ਅਸਾਲਟ ਨਾਲ ਫਾਇਰਿੰਗ ਕਰ ਕੇ ਦੋਨੋਂ ਹੀ ਸੂਰਮਿਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਫਿਰ ਇਹ ਅਕ੍ਰਿਤਘਣ ਲਾਸ਼ਾਂ ਚੁੱਕ ਕੇ ਲਿਜਾਣ ਲਈ ਟਰੈਕਟਰ ਟਰਾਲੀ ਲੱਭਣ ਲੱਗੇ, ਪਰ ਕਿਸੇ ਨੇ ਵੀ ਟਰੈਕਟਰ ਟਰਾਲੀ ਨਾ ਦਿੱਤੀ। ਇਹ ਛੇਤੀ ਨਾਲ ਕਿਤੋਂ ਇੱਕ ਥਰੀ-ਵ੍ਹੀਲਰ ਫੜ ਲਿਆਏ। ਹੁਣ ਤਕ ਲਾਸ਼ਾਂ ਕੋਲ ਭੀੜ ਜੁੜ ਚੱਕੀ ਸੀ। ਇਹਨਾਂ ਨੇ ਫਾਇਰਿੰਗ ਕਰ ਕੇ ਭੀੜ ਨੂੰ ਡਰਾਇਆ ਤੇ ਲਾਸ਼ਾਂ ਚੁੱਕ ਕੇ ਥਰੀ-ਵ੍ਹੀਲਰ ਵਿੱਚ ਸੁੱਟ ਲਈਆਂ ਤੇ ਲੈ ਤੁਰੇ। ਇਹ ਲਾਸ਼ਾਂ ਇਹਨਾਂ ਨੇ ਗੋਬਿੰਦ ਰਾਮ ਕੋਲ ਲੈ ਕੇ ਜਾਣੀਆਂ ਸਨ। ਰਾਹ 'ਚ ਦਨਿਆਲ ਪਿੰਡ ਵਿੱਚ ਆਈ ਜੰਞ ਤੋਂ ਇਹਨਾਂ ਨੇ ਮਾਰੂਤੀ ਖੋਹ ਲਈ ਤੇ ਲਾਸ਼ਾਂ ਉਸ ਵਿੱਚ ਪਾ ਕੇ ਹਰਗੋਬਿੰਦਪੁਰ ਪਹੁੰਚ ਗਏ। ਗੋਬਿੰਦ ਰਾਮ ਬੜਾ ਖੁਸ਼ ਹੋਇਆ ਤੇ ਇਸ ਲਈ ਇਹਨਾਂ ਪਾਲਤੂ ਗੁੰਡਿਆਂ ਨੂੰ ਪੂਰੇ ਇਲਾਕੇ 'ਚ ਲੁੱਟ ਮਚਾਉਣ ਦੇ ਪਰਮਿਟ ਜਾਰੀ ਕਰ ਦਿੱਤੇ। ਭਾਈ ਭਿੰਦੇ ਦੇ ਮਾਰੇ ਜਾਣ 'ਤੇ ਸਾਰੇ ਇਲਾਕੇ ਦੇ ਘਰਾਂ ਦੇ ਚੁੱਲ੍ਹੇ ਕਈ ਦਿਨ ਠੰਢੇ ਰਹੇ।

ਇਸ ਪਿੱਛੋਂ ਚੰਨੇ ਨੇ ਬਟਾਲਾ ਪੁਲੀਸ ਜਿਲ੍ਹੇ ਵਿੱਚ ਗੋਬਿੰਦ ਰਾਮ ਦੇ ਥਾਪੜੇ ਨਾਲ ਅੰਨ੍ਹੀ ਲੁੱਟ ਮਚਾਈ। ਘਰਾਂ ਦੇ ਘਰ ਲੁੱਟੇ ਤੇ ਨੌਜਵਾਨ ਲੜਕੀਆਂ ਦੀ ਬੇਪਤੀ ਕੀਤੀ। ਅਖੀਰ 25 ਅਕਤੂਬਰ 1989 ਨੂੰ ਕੁਝ ਜੁਝਾਰੂ ਸਿੰਘਾਂ ਨੇ ਇਸ ਨੂੰ ਇੱਕ ਮੇਲੇ ਵਿੱਚ ਘੇਰ ਲਿਆ। ਚੰਨਾ ਬਥੇਰਾ ਭੱਜਿਆ ਪਰ ਸਿੰਘਾਂ ਨੇ ਅਖੀਰ ਖੇਤਾਂ ਵਿੱਚ ਜਾ ਘੇਰਿਆ। ਚੰਨੇ ਨੇ ਬਥੇਰੀਆਂ ਬਹੁੜੀਆਂ ਪਾਈਆਂ। ਪਰ ਸਿੰਘਾਂ ਨੇ ਇਸ ਅਕ੍ਰਿਤਘਣ ਵੱਲ ਸੇਧ ਕੇ ਆਪਣੀਆਂ ਅਸਾਲਟਾਂ ਦੀਆਂ ਨਾਲ਼ਾਂ 'ਚੋਂ ਅੱਗ ਉਗਲੀ ਤੇ ਚੰਨੇ ਦੀ 'ਅੱਤ' ਦਾ 'ਅੰਤ' ਕਰ ਦਿੱਤਾ। ਇਸ ਦੀ ਡੱਬ 'ਚੋਂ ਸਿੰਘਾਂ ਨੇ ਪਿਸਟਲ ਬਰਾਮਦ ਕੀਤਾ। ਚੰਨੇ ਦਾ ਅਹੁਦਾ ਗੋਬਿੰਦ ਰਾਮ ਨੇ ਫਿਰ ਕਿਹੜੇ ਪਾਲਤੂ ਗੁੰਡੇ ਨੂੰ ਦਿੱਤਾ, ਇਹ ਪਤਾ ਨਹੀਂ ਲੱਗ ਸਕਿਆ।

* * *



# ਕੇਵਲ ਅਤੇ ਪੱਪੀ

ਹਿੰਦੁਸਤਾਨੀ ਸਰਕਾਰ ਦੀ ਨੀਤੀ ਦੇ ਤਹਿਤ ਜੁਝਾਰੂਆਂ ਦੇ ਭੇਸ ਅੰਦਰ ਪਾਲੇ ਹੋਏ ਗੁੰਡਿਆਂ ਵਿੱਚ ਬਟਾਲੇ ਇਲਾਕੇ ਵਿੱਚ ਅੱਤ ਮਚਾਉਣ ਵਾਲੇ 'ਕੇਵਲ' ਅਤੇ ਉਸ ਦੇ ਭਰਾ 'ਪੱਪੀ' ਦਾ ਨਾਂ ਸ਼ਾਇਦ ਬਟਾਲੇ ਇਲਾਕੇ ਦਾ ਬੱਚਾ-ਬੱਚਾ ਜਾਣਦਾ ਹੋਵੇਗਾ। ਇਹ ਜਾਂਗਲਾ ਪਿੰਡ ਦੇ ਰਹਿਣ ਵਾਲੇ ਸਨ। ਕੇਵਲ ਬਾਰੇ ਇਲਾਕੇ ਦੇ ਲੋਕ ਦੱਸਦੇ ਹਨ ਕਿ ਉਸ ਦੇ ਪੈਦਾ ਹੁੰਦੇ ਹੀ ਉਸ ਦੀ ਮਾਂ ਚੜ੍ਹਾਈ ਕਰ ਗਈ ਸੀ ਤੇ ਉਸ ਦੇ ਪਿਓ ਨੇ ਹੋਰ ਵਿਆਹ ਕਰਵਾ ਲਿਆ। ਇਹ ਪੰਜ-ਪੰਜ ਜਮਾਤਾਂ ਹੀ ਪੜ੍ਹੇ ਤੇ ਪਿੰਡ ਦੇ ਵਿਗੜੇ ਹੋਏ ਮੁੰਡੇ ਸਨ। ਜਦੋਂ ਤਕ ਇਹ ਨੌਨਿਹਾਲ ਜਵਾਨੀ ਵਿੱਚ ਕਦਮ ਧਰਨ ਲੱਗੇ, ਉਦੋਂ ਤਕ ਪੰਜਾਬ ਵਿੱਚ ਸਿੱਖ ਸੰਘਰਸ਼ ਦਾ ਆਗਾਜ਼ ਹੋ ਚੁੱਕਾ ਸੀ ਤੇ ਉਦੋਂ ਕੇਵਲ ਹਵਾ ਦਾ ਰੁਖ਼ ਵੇਖ ਕੇ ਦਮਦਮੀ ਟਕਸਾਲ ਨਾਲ ਆਪਣੀ ਸਾਂਝ ਬਣਾ ਚੁੱਕਿਆ ਸੀ, ਫਿਰ ਛੇਤੀ ਹੀ ਉਸ ਦੇ ਸੁਖਵਿੰਦਰ ਸਿੰਘ ਪੱਪੂ ਗੋਰਾ ਗਰੁੱਪ ਦੇ ਸਿੰਘਾਂ ਨਾਲ ਵੀ ਜਾਣ-ਪਛਾਣ ਹੋ ਗਈ। ਸਿੰਘਾਂ ਵਿੱਚ ਥੋੜ੍ਹਾ ਚਿਰ ਰਹਿ ਕੇ ਕੇਵਲ ਨੇ ਅਨੁਭਵ ਕਰ ਲਿਆ ਕਿ ਮੇਰੀਆਂ ਖਾਹਸ਼ਾਂ ਦੀ ਪੂਰਤੀ ਸਿੰਘਾਂ ਵਿੱਚ ਰਹਿ ਕੇ ਨਹੀਂ ਹੋ ਸਕਦੀ, ਇਸ ਕਾਰਨ ਉਸ ਨੇ ਟਾਊਟੀ ਦਾ ਰਾਹ ਫੜ ਕੇ ਹਿੰਦੁਸਤਾਨੀ ਪੁਲੀਸ ਨਾਲ ਆਪਣਾ ਮੇਲ-ਜੋਲ ਬਣਾਇਆ। ਬਟਾਲੇ ਦੇ ਐਸ.ਐਸ.ਪੀ. ਸੁਖਦੇਵ ਸਿੰਘ ਬਰਾੜ ਨੇ ਕੇਵਲ ਤੇ ਪੱਪੀ ਦੋਹਾਂ ਨੂੰ ਥਾਪੜਾ ਦੇ ਕੇ ਕੈਟ ਬਣਾ ਲਿਆ ਤੇ ਇਲਾਕੇ ਦੇ ਜੁਝਾਰੂ ਗਰੁੱਪਾਂ ਨਾਲ ਤਾਲਮੇਲ ਬਣਾ ਕੇ ਉਹਨਾਂ ਦੀ ਸੂਹ ਦੇਣ, ਉਹਨਾਂ ਨੂੰ ਬਦਨਾਮ ਕਰਨ ਤੇ ਮੌਕਾ ਮਿਲਦੇ ਹੀ ਖ਼ਤਮ ਕਰ ਦੇਣ ਦੀ ਡਿਊਟੀ 'ਤੇ ਲਾ ਦਿੱਤਾ।

ਕੇਵਲ ਅਤੇ ਪੱਪੀ ਦੀਆਂ ਕਰਤੂਤਾਂ ਦਾ ਛੇਤੀ ਹੀ ਸੁਖਵਿੰਦਰ ਸਿੰਘ ਪੱਪੂ ਗੋਰਾ ਦੇ ਗਰੁੱਪ ਨੂੰ ਪਤਾ ਲੱਗ ਗਿਆ ਤੇ ਉਹਨਾਂ ਸਿੰਘਾਂ ਨੇ ਇਹਨਾਂ ਦੀ ਸੁਧਾਈ ਕਰਨ ਦਾ ਫ਼ੈਸਲਾ ਕਰ ਲਿਆ, ਇਸ ਦੀ ਭਿਣਕ ਇਹਨਾਂ ਨੂੰ ਲੱਗ ਗਈ ਤੇ ਇਹਨਾਂ ਨੇ ਪੱਪੂ ਦਾ ਗਰੁੱਪ ਛੱਡ ਕੇ ਹੋਰ ਗਰੁੱਪਾਂ ਨਾਲ ਨੇੜਤਾ ਕਾਇਮ ਕਰਨ ਦੇ ਯਤਨ ਕੀਤੇ। ਇਸ ਵਿੱਚ ਉਹ ਸਫ਼ਲ ਵੀ ਹੋ ਗਏ, ਪਰ ਇਹਨਾਂ ਦੋਨਾਂ ਦੀਆਂ ਗ਼ਲਤ ਕਾਰਵਾਈਆਂ ਕਾਰਨ ਇਹਨਾਂ ਦੀ ਇਲਾਕੇ ਅੰਦਰ ਦਹਿਸ਼ਤ ਫੈਲ ਚੁੱਕੀ ਸੀ, ਜਿਸ ਕਾਰਨ ਇਹ ਜੁਝਾਰੂਆਂ ਦੀਆਂ ਅੱਖਾਂ ਵਿੱਚ ਰੜਕਣ ਲੱਗ ਪਏ ਸਨ। ਅਸਾਲਟਾਂ ਦੇ ਜ਼ੋਰ ਆਪਣੇ ਕੰਮ ਮੁਫ਼ਤ ਵਿੱਚ ਕਰਵਾਉਣੇ ਤੇ ਕੰਮ

ਨਾ ਕਰਨ ਵਾਲੇ ਨੂੰ ਸ਼ਰੇਆਮ ਜਾਨੋਂ ਮਾਰ ਦੇਣਾ, ਇਹਨਾਂ ਲਈ ਆਮ ਗੱਲ ਸੀ। ਇਲਾਕੇ ਦੇ ਵਸਨੀਕ ਅਜੇ ਤਕ ਉਹ ਦ੍ਰਿਸ਼ ਯਾਦ ਕਰਦੇ ਹਨ, ਜਦੋਂ ਇਹਨਾਂ ਨੇ ਮੁਫ਼ਤ ਵਿੱਚ ਕੰਮ ਕਰਨ ਤੋਂ ਨਾਂਹ ਕਰਨ ਦੇ ਦੋਸ਼ ਵਿੱਚ ਇੱਕ ਸਾਂਹਸੀ ਨੂੰ ਭਜਾ-ਭਜਾ ਕੇ ਮਾਰਿਆ ਜਦਕਿ ਉਹ ਬਹੁੜੀਆਂ ਪਾਉਂਦਾ ਹੋਇਆ ਆਪਣਾ ਕਸੂਰ ਪੁੱਛਦਾ ਇਹ ਵੀ ਕਹਿ ਰਿਹਾ ਸੀ ਕਿ 'ਮੇਰੇ ਨਿੱਕੇ-ਨਿੱਕੇ ਬੱਚੇ ਨੇ, ਉਹ ਭੁੱਖੇ ਮਰ ਜਾਣਗੇ, ਮੈਨੂੰ ਛੱਡ ਦਿਓ।' ਪਰ ਇਹਨਾਂ ਨੇ ਉਸ ਨੂੰ ਉਥੇ ਹੀ ਸ਼ਰੇਆਮ ਕਤਲ ਕੀਤਾ। ਪੰਜਾਂ ਭਰਾਵਾਂ 'ਚੋਂ ਇਹ ਦੋਵੇਂ ਹੀ ਹਿੰਦੁਸਤਾਨੀ ਬਦਮਾਸ਼ ਜੁੰਡਲੀ ਦੇ ਮੈਂਬਰ ਬਣੇ ਸਨ, ਇਹਨਾਂ ਦੇ ਬਾਕੀ ਤਿੰਨ ਭਰਾ ਵੀ ਇਹਨਾਂ ਤੋਂ ਦੁਖੀ ਸਨ।

ਫਿਰ ਇਹਨਾਂ ਦਾ ਹੌਸਲਾ ਏਨਾ ਵੱਧ ਗਿਆ ਕਿ ਇਹਨਾਂ ਨੇ ਕਈ ਪਰਿਵਾਰਾਂ ਨੂੰ ਬੰਧਕ ਬਣਾ ਕੇ ਬਾਕੀ ਪਰਿਵਾਰਕ ਮੈਂਬਰਾਂ ਦੇ ਸਾਮ੍ਹਣੇ ਉਹਨਾਂ ਦੀਆਂ ਜਵਾਨ ਲੜਕੀਆਂ ਦੀ ਪੱਤ ਲੁੱਟਣੀ ਸ਼ੁਰੂ ਕਰ ਦਿੱਤੀ। ਸੰਨ 1990 ਵਿੱਚ ਇਹਨਾਂ ਦੀਆਂ ਕਰਤੂਤਾਂ ਦਾ ਪਤਾ ਲੱਗਣ 'ਤੇ ਭਾਈ ਧਰਮ ਸਿੰਘ ਕਾਸ਼ਤੀਵਾਲ ਦਾ ਗਰੁੱਪ ਇਹਨਾਂ ਦੋਨਾਂ ਦੀ ਸੁਧਾਈ ਕਰਨ ਲਈ ਸਰਗਰਮ ਹੋ ਗਿਆ। ਇੱਕ ਵਾਰ ਭਾਈ ਧਰਮ ਸਿੰਘ ਕਾਸ਼ਤੀਵਾਲ ਦੇ ਗਰੁੱਪ ਨੇ ਇਹਨਾਂ ਦੋਨਾਂ ਭਰਾਵਾਂ ਨੂੰ ਕਾਬੂ ਕਰ ਕੇ ਇਹਨਾਂ ਦੀਆਂ ਬਾਹਵਾਂ ਬੰਨ ਲਈਆਂ। ਮਿੱਠੀ ਜ਼ਬਾਨ ਵਾਲੇ ਇਹਨਾਂ ਦੋਨਾਂ ਭਰਾਵਾਂ ਨੇ ਸੌਂਹਾਂ ਖਾਣੀਆਂ ਅਰੰਭ ਕਰ ਦਿੱਤੀਆਂ। ਧਰਮ ਸਿੰਘ ਦਾ ਗਰੁੱਪ ਇਹਨਾਂ ਨੂੰ ਜਾਂਗਲਾ ਪਿੰਡ ਦੇ ਗੁਰਦੁਆਰਾ ਸਾਹਿਬ ਵਿਖੇ ਲੈ ਗਿਆ। ਉਥੇ ਇਹਨਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ 'ਚ ਸੁਧਰ ਜਾਣ ਦੀਆਂ ਸੌਂਹਾਂ ਖਾਧੀਆਂ ਤੇ ਇਹਨਾਂ ਨੂੰ ਛੱਡ ਦਿੱਤਾ ਗਿਆ, ਪਰ ਇਸ ਪਿੱਛੋਂ ਵੀ ਇਹਨਾਂ ਨੇ ਆਪਣੀਆਂ ਕਰਤੂਤਾਂ ਜਾਰੀ ਰੱਖੀਆਂ।

ਭਾਈ ਕਾਸ਼ਤੀਵਾਲ ਦੇ ਗਰੁੱਪ ਨੇ ਇਹਨਾਂ ਦੀ ਸੁਧਾਈ ਦੀ ਫਿਰ ਤਿਆਰੀ ਕੀਤੀ। ਪਤਾ ਲੱਗਣ 'ਤੇ ਕੇਵਲ ਨੇ ਭਾਈ ਕਾਸ਼ਤੀਵਾਲ ਨੂੰ ਸੁਨੇਹਾ ਭੇਜਿਆ ਕਿ ਤੁਹਾਨੂੰ ਸਾਡੇ ਬਾਰੇ ਗ਼ਲਤ-ਫਹਿਮੀ ਹੋ ਗਈ ਹੈ ਤੇ ਆਪਾਂ ਇਹ ਮਿਲ ਬੈਠ ਕੇ ਦੂਰ ਕਰ ਲੈਂਦੇ ਹਾਂ। ਇਸ ਤਰ੍ਹਾਂ ਉਸ ਨੇ ਭਾਈ ਧਰਮ ਸਿੰਘ ਨਾਲ ਮਿਲਣ ਦਾ ਥਾਂ ਨਿਯਤ ਕਰ ਕੇ ਉਸ ਥਾਂ ਨੂੰ ਗੁਪਤ ਰੂਪ ਵਿੱਚ ਹੀ ਚਾਰ-ਚੁਫੇਰੇ ਹਿੰਦੁਸਤਾਨੀ ਫੋਰਸਾਂ ਦਾ ਘੇਰਾ ਪੁਆ ਦਿੱਤਾ।

ਉਧਰੋਂ ਪਹਿਲਾਂ ਹੀ ਸੁਚੇਤ ਭਾਈ ਕਾਸ਼ਤੀਵਾਲ ਨੇ ਵੀ ਆਪਣੇ ਗਰੁੱਪ ਨੂੰ ਪੰਜ ਹਿੱਸਿਆਂ ਵਿੱਚ ਵੰਡ ਲਿਆ, ਚਾਰ ਹਿੱਸੇ ਵੱਖ-ਵੱਖ ਦਿਸ਼ਾਵਾਂ ਵਿੱਚ ਨਿਯੁਕਤ ਕਰ ਕੇ ਖੁਦ ਕੁਝ ਸਿੰਘਾਂ ਨਾਲ ਕੇਵਲ ਨੂੰ ਘਣੀਏ ਕੇ ਬਾਂਗਰ ਪਿੰਡ ਦੇ ਇੱਕ ਸੂਏ ਕੋਲ ਮਿਲੇ। ਕੇਵਲ ਭਾਈ ਕਾਸ਼ਤੀਵਾਲ ਦੇ ਸਾਰੇ ਸਵਾਲਾਂ ਦਾ ਜਵਾਬ ਨਾ ਦੇ ਸਕਿਆ। ਭਾਈ ਕਾਸ਼ਤੀਵਾਲ ਦੇ ਹੁਕਮ 'ਤੇ ਸਿੰਘਾਂ ਨੇ ਕੇਵਲ ਦੀਆਂ ਬਾਹਵਾਂ ਬੰਨ ਲਈਆਂ, ਪਰ ਨਾਲ ਦੇ ਕੁਝ ਸਿੰਘਾਂ







ਪਿੱਠ ਨਾ ਲਵਾਈ ਕਦੇ, ਹਾਣੀਆਂ 'ਚ ਖੇਡਦੇ ਨੇ, ਅੱਜ ਕਾਹਤੋਂ ਪਿੰਡੇ 'ਤੇ ਨਿਸ਼ਾਨ ਵੇ
ਦਿੰਦੇ ਨੇ ਗਵਾਹੀ ਫੱਟ, ਹੋਇਆ ਨ੍ਹੀਂ ਮੁਕਾਬਲਾ ਇਹ; ਝੂਠ ਬੋਲੀ ਜਾਂਦੇ ਨੇ ਸ਼ੈਤਾਨ ਵੇ





# ਪੰਜਾਬ ਅੰਦਰ ਚਰਚਿਤ ਰਹੇ ਹਿੰਦੁਸਤਾਨੀ ਅੱਤਵਾਦੀਆਂ ਵਿੱਚੋਂ ਕੁਝ ਕੁ ਚਿਹਰੇ



**ਗਵਰਨਰ ਸਿਧਾਰਥ ਸ਼ੰਕਰ ਰੇਅ**
ਗਵਰਨਰੀ ਰਾਜ ਦੌਰਾਨ [illegible] ਦੇ ਕਤਲ ਦੇ
ਨਾਲ-ਨਾਲ ਹਜ਼ਾਰਾਂ ਸਿੱਖ ਨੌਜਵਾਨਾਂ ਦੇ ਕਤਲਾਂ ਦਾ ਦੋਸ਼ੀ





**ਪੁਲੀਸ ਮੁਖੀ ਜੇ.ਐਫ. ਰਿਬੈਰੋ**
ਗੋਲੀ ਬਦਲੇ ਗੋਲੀ ਦਾ ਐਲਾਨ ਕਰ ਕੇ ਸਿੱਖਾਂ ਪ੍ਰਤੀ ਨੀਤੀ ਨੂੰ
[illegible]। ਸਿੰਘਾਂ ਨੇ ਇਸ ਦਾ ਰੋਮਾਨੀਆ ਤਕ ਪਿੱਛਾ ਕੀਤਾ



**ਪੁਲੀਸ ਮੁਖੀ ਕੇ.ਪੀ.ਐਸ. ਗਿੱਲ**
ਸਿੱਖ ਨੌਜਵਾਨਾਂ ਦੀ ਵੱਡੀ ਗਿਣਤੀ ਵਿੱਚ ਨਸਲਕੁਸ਼ੀ
ਕਰਨ ਦੀ ਹਿੰਦੁਸਤਾਨੀ ਨੀਤੀ ਦਾ ਸਿਰ ਕੱਢ ਵਜ਼ੀਰ ਮੋਹਰਾ



**ਮੁੱਖ ਮੰਤਰੀ ਬੇਅੰਤਾ**
31 ਅਗਸਤ 1995 ਨੂੰ ਆਪਣੀ ਕੀਤੀ ਦਾ ਫਲ ਭੋਗ ਕੇ
ਚੰਡੀਗੜ੍ਹ ਸਕੱਤਰੇਤ ਵਿਖੇ ਸਿੰਘਾਂ ਹੱਥੋਂ ਬੰਬ ਧਮਾਕੇ ਵਿੱਚ ਹਲਾਕ



**ਐਸ.ਐਸ.ਪੀ. ਗੋਬਿੰਦ ਰਾਮ**
10 ਜਨਵਰੀ 1990 ਨੂੰ ਆਪਣੀ ਕੀਤੀ ਦਾ ਫਲ ਭੋਗ ਕੇ
ਪੀ.ਏ.ਪੀ. ਜਲੰਧਰ ਵਿਖੇ ਸਿੰਘਾਂ ਹੱਥੋਂ ਬੰਬ ਧਮਾਕੇ ਵਿੱਚ ਹਲਾਕ



**ਐਸ.ਐਸ.ਪੀ. ਸੀਤਲ ਦਾਸ**
17 ਅਗਸਤ 1988 ਨੂੰ ਆਪਣੇ ਹੀ ਇੱਕ
ਪੁਲੀਸ ਕੈਟ ਦਲਬੀਰੇ ਦੀ ਗੋਲੀ ਨਾਲ ਹਲਾਕ



**ਐਸ.ਪੀ.(ਅਪਰੇਸ਼ਨ) ਹਰਜੀਤ ਸਿੰਘ**
24 ਨਵੰਬਰ 1990 ਨੂੰ ਭਾਈ ਸੰਘੇ ਦੀ ਸ਼ਹੀਦੀ ਦੇ ਜਵਾਬ
ਵਿੱਚ ਸਿੰਘਾਂ ਹੱਥੋਂ ਬੰਬ ਧਮਾਕੇ ਵਿੱਚ ਹਲਾਕ



**ਗੁਰਮੀਤ ਪਿੰਕੀ (ਪੁਲੀਸ ਕੈਟ)**
ਇੱਕ ਆਮ ਨਾਗਰਿਕ ਦੇ ਕਤਲ ਕੇਸ ਵਿੱਚ
ਉਮਰ ਕੈਦੀ ਦੇ ਰੂਪ ਵਿੱਚ ਹੁਣ ਜੇਲ੍ਹ ਵਿੱਚ ਹੈ।



**ਲੱਖਾ ਮਰੂੜੀ (ਪੁਲੀਸ ਕੈਟ)**
ਇੱਕ ਪਿੰਡ ਵਿੱਚ ਹਿੰਦੁਸਤਾਨੀ ਨੀਤੀ ਅਨੁਸਾਰ
ਲੁੱਟ ਮਚਾਉਂਦਿਆਂ ਸਿੰਘਾਂ ਦੀ ਗੋਲੀ ਨਾਲ ਹਲਾਕ

# ਪਿੰਡ ਕਿਲ੍ਹੀ ਬੋਦਲਾ ਵਿੱਚ ਹਿੰਦੁਸਤਾਨੀ ਵਹਿਸ਼ਤ ਦਾ ਸ਼ਿਕਾਰ ਹੋਏ



ਮਾਤਾ ਇਕਬਾਲ ਕੌਰ



ਸ. ਅਜੀਤ ਸਿੰਘ



ਬੀਬੀ ਲਖਵਿੰਦਰ ਕੌਰ



ਬੀਬੀ ਜਸਵਿੰਦਰ ਕੌਰ



ਬੀਬੀ ਮਨਜੀਤ ਕੌਰ



ਕਾਕਾ ਰਜਵਿੰਦਰ ਸਿੰਘ



ਕਾਕਾ ਸੁਖਵਿੰਦਰ ਸਿੰਘ



ਬਾਪੂ ਦਲਬੀਰ ਸਿੰਘ ਤੇ ਉਸ ਦੀ ਪੁੱਤਰੀ ਬੀਬੀ ਜਸਬੀਰ ਕੌਰ
ਇਸ ਵਹਿਸ਼ੀ ਕਾਂਡ ਬਾਰੇ ਲੇਖਕ ਨੂੰ ਜਾਣਕਾਰੀ ਦਿੰਦੇ ਹੋਏ



ਖੰਡਰ ਦਾ ਰੂਪ ਧਾਰ ਚੁੱਕਾ ਘਰ ਦਾ ਵਿਹੜਾ



ਸੁੰਨਸਾਨ ਪਿਆ ਘਰ



ਅੱਜ ਵੀ ਵੇਖਿਆ ਜਾ ਸਕਦਾ ਹੈ ਉਸ ਸੰਗਲ ਦਾ ਟੁਕੜਾ



ਇਸ ਧਰੇਕ ਨਾਲ ਸੰਗਲਾਂ ਨਾਲ ਬੰਨ੍ਹ ਕੇ
ਪਰਿਵਾਰ 'ਤੇ ਤਸ਼ੱਦਦ ਕੀਤਾ ਗਿਆ



ਆਹ ਵੇਖੋ ! ਗੋਲੀਆਂ ਦੇ ਨਿਸ਼ਾਨ



ਜਿੱਥੇ ਲੁੱਕ ਗਰਮ ਕੀਤੀ ਗਈ, ਨਿਸ਼ਾਨ ਅਜੇ ਵੀ ਬਾਕੀ ਹਨ



ਕਦੇ ਵੀ ਵਾਪਸ ਪਰਤ ਕੇ ਨਾ ਆਉਣ ਵਾਲੇ ਪਰਿਵਾਰ ਦੇ ਜੀਆਂ ਨੂੰ ਯਾਦ ਕਰਦਿਆਂ

ਮਾਤਾ ਤਰਨਾਮ ਕੌਰ



ਬਾਪੂ ਸ. ਸਾਧੂ ਸਿੰਘ (ਪਤੀ)



ਸ. ਗੁਰਦੀਪ ਸਿੰਘ (ਪੁੱਤਰ)



ਸ. ਹਰਦੇਵ ਸਿੰਘ (ਪੋਤਰਾ)

# ਬੱਗਾ ਪਿੰਡ ਦੇ ਉਦਾਸ ਵਿਹੜੇ ਵਿੱਚ ਵਿਛੜੇ ਜੀਆਂ ਦੀਆਂ ਤਸਵੀਰਾਂ ਨਾਲ ਉਹਨਾਂ ਦੇ ਵਾਰਸ













ਦਵਿੰਦਰ ਸਿੰਘ ਦੀ ਪਤਨੀ ਆਪਣੀਆਂ ਮਸੂਮ ਲੜਕੀਆਂ ਨਾਲ
ਦਵਿੰਦਰ ਸਿੰਘ ਦੇ ਚੁੱਕੇ ਜਾਣ ਸਮੇਂ ਛੋਟੀ ਲੜਕੀ ਕੇਵਲ ਅੱਠ ਦਿਨਾਂ ਦੀ ਸੀ



ਘਰ ਦਾ ਉਹ ਵਿਹੜਾ ਜਿੱਥੇ ਕਿਸੇ ਸਮੇਂ ਰੌਣਕਾਂ ਹੁੰਦੀਆਂ ਸਨ



ਸ਼ਹੀਦ ਭਾਈ ਜਸਵੰਤ ਸਿੰਘ ਖਾਲੜਾ



ਸ਼ਹੀਦ ਭਾਈ ਗੁਰਦੇਵ ਸਿੰਘ ਕਾਉਂਕੇ



ਹਿੰਦੁਸਤਾਨੀ ਫੋਰਸਾਂ ਵੱਲੋਂ ਮਾਰੀ ਗਈ ਭਾਈ ਧਰਮਜੀਤ ਸਿੰਘ ਕਾਉਂਕੇ ਦੀ ਗਰਭਵਤੀ ਭਰਜਾਈ ਬੀਬੀ ਕੰਵਲਜੀਤ ਕੌਰ



ਰੋਪੜ ਦੇ ਵਕੀਲ ਸ. ਕੁਲਵੰਤ ਸਿੰਘ ਦਾ ਦੋਸ਼ ਕੇਵਲ ਏਨਾ ਸੀ ਕਿ ਉਹ ਸਿੱਖ ਨੌਜਵਾਨਾਂ ਦੇ ਕੇਸ ਮੁਫ਼ਤ ਲੜਦਾ ਸੀ
ਹਿੰਦੁਸਤਾਨੀ ਫੋਰਸਾਂ ਨੇ 1993 ਵਿਚ ਉਸ ਨੂੰ ਤੇ ਉਸ ਦੀ ਪਤਨੀ ਨੂੰ ਬੱਚੇ ਸਮੇਤ ਮਾਰ ਕੇ ਨਹਿਰ ਵਿੱਚ ਰੋੜ੍ਹ ਦਿੱਤਾ



ਭਾਈ ਹਰਮੀਤ ਸਿੰਘ ਭਾਊਵਾਲ ਦੀ ਖੂਬਸੂਰਤ ਬੇਟੀ
ਪਰਮਜੀਤ ਕੌਰ ਨੂੰ ਹਿੰਦੁਸਤਾਨੀ ਫੋਰਸਾਂ ਨੇ ਉਸ ਦੇ ਦੁੱਧ
ਚੁੰਘਦੇ ਬੱਚੇ ਸਮੇਤ ਮਾਰ ਮੁਕਾਇਆ।



ਇੱਕ ਝੂਠੇ ਪੁਲੀਸ ਮੁਕਾਬਲੇ ਵਿੱਚ ਮਾਰ ਦਿੱਤੇ ਗਏ
ਫੈਡਰੇਸ਼ਨ ਨੇਤਾ ਭਾਈ ਧਰਮਜੀਤ ਸਿੰਘ ਕਾਉਂਕੇ



ਇੱਕ ਝੂਠੇ ਪੁਲੀਸ ਮੁਕਾਬਲੇ ਦਾ ਚਸ਼ਮਦੀਦ ਗਵਾਹ
ਸ. ਸੁਰਿੰਦਰ ਸਿੰਘ ਫੌਜੀ ਫ਼ਤਿਹਾਬਾਦ



ਭਾਈ ਜਸਵਿੰਦਰ ਸਿੰਘ ਗੰਡਾਸਾ ਦੀ ਮਾਤਾ ਆਪਣੀਆਂ ਦੋ ਨੂੰਹਾਂ ਨਾਲ ਜਿਨ੍ਹਾਂ ਦੇ ਪਤੀ ਹਿੰਦੁਸਤਾਨੀ ਫੋਰਸਾਂ ਨੇ ਲਾਪਤਾ ਕਰ ਦਿੱਤੇ।



ਬੀਬੀ ਸੰਦੀਪ ਕੌਰ
(ਭਾਈ ਧਰਮ ਸਿੰਘ ਖਾਲਸਾ ਟਰੱਸਟ)



ਬੀਬੀ ਪਰਮਜੀਤ ਕੌਰ ਖਾਲੜਾ
(ਖਾਲੜਾ ਮਿਸ਼ਨ ਆਰਗੇਨਾਈਜ਼ੇਸ਼ਨ)



ਭਾਈ ਗੁਰਜੰਟ ਸਿੰਘ ਬੁੱਧ ਸਿੰਘ ਵਾਲਾ ਦੇ ਮਾਤਾ ਜੀ



ਸ਼ਹੀਦ ਭਾਈ ਸੋਹਨ ਸਿੰਘ ਮਰੋਵਾਲ ਦੇ ਪਰਿਵਾਰ 'ਚੋਂ ਰਹੀ ਇੱਕੋ-ਇੱਕ ਫਰਜ਼ਾਨੀ ਕੁਲਵਿੰਦਰ ਕੌਰ।



ਭਾਈ ਮੁਖਤਿਆਰ ਸਿੰਘ ਵੇਰਕਾ ਦੀ ਪਤਨੀ ਤੇ ਪੁੱਤਰ



ਕਵੀਸ਼ਰ ਭਾਈ ਨਿਰਮਲ ਸਿੰਘ ਚੋਹਲਾ ਦੀ ਪਤਨੀ

ਨੇ ਭਾਈ ਧਰਮ ਸਿੰਘ ਨੂੰ ਸਲਾਹ ਦਿੱਤੀ ਕਿ ਜੇ ਮਾਰਨੇ ਹਨ ਤਾਂ ਇਹ ਦੋਵੇਂ ਭਰਾ ਇਕੱਠੇ ਹੀ ਮਾਰੇ ਜਾਣ, ਇੱਕ ਨੂੰ ਮਾਰਨ ਦਾ ਕੋਈ ਲਾਭ ਨਹੀਂ ਜੇ ਹੋਣਾ। ਕੇਵਲ ਤੇ ਪੱਪੀ ਦੀ ਵੀ ਮੁੱਢ ਤੋਂ ਹੀ ਇਹ ਨੀਤੀ ਸੀ ਕਿ ਇਹ ਇਕੱਠੇ ਕਦੇ ਨਹੀਂ ਸੀ ਰਹਿੰਦੇ, ਵੱਖ-ਵੱਖ ਹੀ ਰਹਿੰਦੇ ਸਨ। ਭਾਈ ਕਾਸ਼ਤੀਵਾਲ ਦੇ ਗਰੁੱਪ ਦੇ ਕਾਬੂ ਆਏ ਕੇਵਲ ਨੇ ਪੈਂਤੜਾ ਵਰਤਿਆ ਤੇ ਕਿਹਾ ਕਿ 'ਮੈਂ ਇੱਕ ਥਾਂ ਹਥਿਆਰ ਨੱਪ ਕੇ ਰੱਖੇ ਹੋਏ ਨੇ।' ਭਾਈ ਧਰਮ ਸਿੰਘ ਦਾ ਗਰੁੱਪ ਉਸ ਨੂੰ ਅੱਗੇ ਲਾ ਕੇ ਹਥਿਆਰ ਹਾਸਲ ਕਰਨ ਲਈ ਤੁਰ ਪਿਆ। ਕੇਵਲ ਇਸ ਸਿੰਘਾਂ ਦੇ ਜਥੇ ਨੂੰ ਉਲਝਾ ਕੇ ਹਿੰਦੁਸਤਾਨੀ ਫੋਰਸਾਂ ਦੀ ਗੁਪਤ ਘੇਰਾਬੰਦੀ ਵਿੱਚ ਲੈ ਗਿਆ ਤੇ ਕਿਸੇ ਤਰੀਕੇ ਭਾਰਤੀ ਫੋਰਸਾਂ ਨੂੰ ਇਸ਼ਾਰਾ ਕਰ ਕੇ ਇੱਕ ਦਮ ਜ਼ਮੀਨ 'ਤੇ ਲੇਟ ਗਿਆ।

ਲੁਕੇ ਹੋਏ ਹਿੰਦੁਸਤਾਨੀ ਫੋਰਸਾਂ ਦੇ ਸਿਪਾਹੀਆਂ ਨੇ ਇੱਕ-ਦਮ ਫਾਇਰਿੰਗ ਸ਼ੁਰੂ ਕਰ ਦਿੱਤੀ। ਭਾਈ ਧਰਮ ਸਿੰਘ ਕਾਸ਼ਤੀਵਾਲ ਦੇ ਗਰੁੱਪ ਦਾ ਫ਼ੌਜੀ ਨਾਂ ਦਾ ਇੱਕ ਸਿੰਘ, ਜਿਸ ਨੇ ਕੇਵਲ ਦੇ ਹੋਏ ਬੰਨ੍ਹੇ ਹੋਏ ਹੱਥਾਂ ਦੀ ਰੱਸੀ ਆਪਣੇ ਹੱਥ ਵਿੱਚ ਫੜੀ ਹੋਈ ਸੀ, ਹਿੰਦੁਸਤਾਨੀ ਫੋਰਸਾਂ ਦੀ ਗੋਲੀ ਲੱਗਣ ਨਾਲ ਸਖਤ ਜ਼ਖਮੀ ਹੋ ਗਿਆ, ਪਰ ਬਾਕੀ ਸਿੰਘ ਪੁਜੀਸ਼ਨਾਂ ਲੈ ਕੇ ਮੁਕਾਬਲਾ ਕਰਨ ਲੱਗ ਪਏ। ਭਾਈ ਕਾਸ਼ਤੀਵਾਲ ਦੇ ਵੱਖ-ਵੱਖ ਥਾਂਵਾਂ 'ਤੇ ਨਿਯੁਕਤ ਬਾਕੀ ਚਾਰ ਜਥਿਆਂ ਦੇ ਸਿੰਘਾਂ ਨੇ ਵੀ ਗੋਲੀਆਂ ਦੀ ਅਵਾਜ਼ ਸੁਣ ਕੇ ਫਾਇਰ ਖੋਲ੍ਹ ਦਿੱਤਾ ਤੇ ਵੱਡਾ ਘੇਰਾ ਘੱਤੀ ਬੈਠੀਆਂ ਹਿੰਦੁਸਤਾਨੀ ਫੋਰਸਾਂ ਨੂੰ ਕਈ ਥਾਂਵਾਂ ਤੋਂ ਮੁਕਾਬਲੇ ਵਿੱਚ ਉਲਝਾ ਲਿਆ। ਹਿੰਦੁਸਤਾਨੀ ਮਿਲਟਰੀ ਨੇ ਆਕਾਸ਼ ਵਿੱਚ ਚਾਨਣ ਕਰਨ ਵਾਲੇ ਗੋਲੇ ਸੁੱਟ ਕੇ ਦਿਨ ਚਾੜ੍ਹ ਦਿੱਤਾ, ਪਰ ਸਿੰਘ ਕਣਕ ਦੇ ਖੇਤਾਂ ਵਿੱਚ ਦੀ ਮੁਕਾਬਲਾ ਕਰਦੇ ਇਹ ਘੇਰਾ ਤੋੜ ਕੇ ਨਿਕਲ ਗਏ। ਇਸ ਮੁਕਾਬਲੇ ਵਿੱਚ ਕੇਵਲ ਵੀ ਸਿੰਘਾਂ ਦੀ ਚੁੰਗਲ 'ਚੋਂ ਬਚ ਨਿਕਲਿਆ।

ਭਾਈ ਕਾਸ਼ਤੀਵਾਲ ਦੇ ਗਰੁੱਪ ਦੀ ਚੁੰਗਲ 'ਚੋਂ ਨਿਕਲਦੇ ਹੀ ਕੇਵਲ ਆਪਣੇ ਗਿਰੋਹ ਸਮੇਤ ਭਾਈ ਧਰਮ ਸਿੰਘ ਨੂੰ ਜਵਾਬ ਦੇਣ ਲਈ ਹਰਕਤ ਵਿੱਚ ਆਇਆ। ਹੋਰ ਕਿਸੇ ਪਾਸੇ ਤਾਂ ਵੱਸ ਨਹੀਂ ਸੀ ਚੱਲਦਾ, ਇਸ ਲਈ ਕੇਵਲ ਆਪਣੇ ਪਿੰਡ ਜਾਂਗਲਾ ਦੇ ਗੇਜਾ ਨਾਂ ਦੇ ਸਿੰਘ ਜੋ ਕਿ ਭਾਈ ਕਾਸ਼ਤੀਵਾਲ ਦੇ ਗਰੁੱਪ ਵਿੱਚ ਸੀ, ਦੇ ਘਰ ਅੱਪੜਿਆ। ਗੇਜੇ ਦੀ ਮਾਂ ਤੇ ਭਰਾ ਨੂੰ ਰੱਜ ਕੇ ਬੇਇਜ਼ਤ ਕਰਨ ਪਿੱਛੋਂ ਗੇਜੇ ਦੇ ਭਰਾ ਨੂੰ ਗੋਲੀਆਂ ਨਾਲ ਭੁੰਨ ਦਿੱਤਾ। ਇਸ ਪਿੱਛੋਂ ਜਵਾਨ ਪੁੱਤ ਦੀ ਲਾਸ਼ ਤੇ ਕੀਰਨੇ ਪਾਉਂਦੀ ਉਸ ਦੀ ਮਾਂ ਨੂੰ ਬੇਰਹਿਮੀ ਨਾਲ ਫੜ ਕੇ ਕੇਵਲ ਕਹਿਣ ਲੱਗਾ:

"ਬੁੜੀਏ ਰੋਣਾ ਨਹੀਂ.....ਨੱਚਣਾ ਐ.....।"

ਇਸ ਪਿੱਛੋਂ ਪੱਪੀ ਤੇ ਕੇਵਲ ਨੇ ਆਪਣੀਆਂ ਕਰਤੂਤਾਂ ਸ਼ਰੇਆਮ ਕਰਨੀਆਂ ਸ਼ੁਰੂ ਕਰ ਦਿੱਤੀਆਂ। ਹੁਣ ਉਹ ਪਿੰਡਾਂ ਵਿੱਚ ਸਿੱਖ ਘਰਾਂ ਵਿੱਚ ਜਾ ਕੇ ਅੱਤ ਮਚਾਉਣ ਵੇਲੇ

ਹਿੰਦੁਸਤਾਨੀ ਪੁਲੀਸ ਵਾਲਿਆਂ ਨੂੰ ਵੀ ਨਾਲ ਰੱਖਦੇ, ਪੁਲੀਸ ਨਾਲ ਮਿਲ ਕੇ ਖੁਦ ਨਾਕੇ ਲਾਉਂਦੇ ਤੇ ਜੁਝਾਰੂ ਸਿੰਘਾਂ ਦੇ ਪਰਿਵਾਰਾਂ ਦੀ ਸ਼ਰੇਆਮ ਕੁੱਟਮਾਰ ਕਰਨ ਲੱਗ ਪਏ। ਸਿੱਧੀ ਐਸ.ਐਸ.ਪੀ. ਨਾਲ ਗੱਲ ਹੋਣ ਕਾਰਨ ਇਹ ਕਿਸੇ ਥਾਣੇਦਾਰ ਨੂੰ ਵੀ ਕੁਝ ਨਹੀਂ ਸੀ ਸਮਝਦੇ, ਜਿਸ ਕਾਰਨ ਕਈ ਥਾਣੇਦਾਰ ਵੀ ਅੰਦਰੋ-ਅੰਦਰੀ ਇਹਨਾਂ ਤੋਂ ਬਹੁਤ ਦੁਖੀ ਸਨ। ਅਜੈਬ ਸਿੰਘ ਡੀ.ਐਸ.ਪੀ. ਨੇ ਤਾਂ ਦੁਖੀ ਹੋ ਕੇ ਇੱਕ ਵਾਰ ਕੇਵਲ ਨੂੰ ਫੜ ਕੇ ਉਸ ਦਾ ਮੂੰਹ ਕਾਲਾ ਕਰ ਕੇ ਉਸ ਨੂੰ ਸਾਰੇ ਅਲੀਵਾਲ ਵਿੱਚ ਘੁਮਾਇਆ, ਬੇਸ਼ੱਕ ਇਸ ਲਈ ਉਸ ਨੂੰ ਬਾਅਦ ਵਿੱਚ ਐਸ.ਐਸ.ਪੀ. ਦੇ ਗੁੱਸੇ ਦਾ ਸ਼ਿਕਾਰ ਹੋਣਾ ਪਿਆ। ਇਹਨਾਂ ਦੇ ਸਿਰ 'ਤੇ ਹਿੰਦੁਸਤਾਨੀ ਹਕੂਮਤ ਦਾ ਮਿਹਰ ਭਰਿਆ ਹੱਥ ਪੰਜਾਬ ਵਿੱਚ ਸ਼ਾਂਤੀ ਹੋ ਜਾਣ ਪਿੱਛੋਂ ਵੀ ਬਰਕਰਾਰ ਰਿਹਾ। ਅਸਾਲਟਾਂ ਦੇ ਜ਼ੋਰ ਹਰ ਤਰ੍ਹਾਂ ਦੀ ਗੁੰਡਾਗਰਦੀ ਕਰਨ ਦੇ ਨਾਲ-ਨਾਲ 'ਕੇਵਲ' ਧੱਕੇ ਨਾਲ ਆਪਣੇ ਪਿੰਡ ਦਾ ਸਰਪੰਚ ਵੀ ਬਣ ਬੈਠਾ। ਇਹਨਾਂ ਦੀ ਲੁੱਟ-ਖਸੁੱਟ ਤੇ ਧੱਕੇਸ਼ਾਹੀ ਹਿੰਦੁਸਤਾਨੀ ਹਕੂਮਤ ਦੀ ਸਰਪ੍ਰਸਤੀ ਹੇਠ ਸ਼ਰੇਆਮ ਚੱਲਦੀ ਹੀ ਰਹੀ।

1999 ਵਿੱਚ ਪਿੰਡ ਸੰਘਰਾਵਾਂ ਵਿੱਚ ਬਾਹਰੋਂ ਆਏ ਕਿਸੇ ਰਈਸ ਨੇ ਆਪਣੇ ਲੜਕੇ ਦੇ ਵਿਆਹ 'ਤੇ ਕੇਵਲ ਹੋਰਾਂ ਨੂੰ ਇਲਾਕੇ ਦੇ ਪ੍ਰਭਾਵਸ਼ਾਲੀ ਸ਼ਖਸ਼ ਹੋਣ ਕਰ ਕੇ ਸੱਦ ਲਿਆ। ਉਥੇ ਖਾਂਦਿਆਂ-ਪੀਂਦਿਆਂ ਉਸ ਪਰਿਵਾਰ ਨੇ ਇਹਨਾਂ ਨੂੰ ਆਪਣੇ ਵਿਸ਼ਾਲ ਕਾਰੋਬਾਰ ਬਾਰੇ ਸਭ ਕੁਝ ਦੱਸ ਦਿੱਤਾ। ਇਹ ਸਮਝ ਗਏ ਕਿ ਆਸਾਮੀ ਮੋਟੀ ਹੈ। ਇਹਨਾਂ ਅਗਲੇ ਦਿਨ ਰਾਤ ਨੂੰ ਉਥੇ ਹੀ ਡਾਕਾ ਜਾ ਮਾਰਿਆ ਤੇ ਕਾਫ਼ੀ ਸੋਨਾ ਤੇ ਪੈਸਾ ਲੁੱਟ ਲਿਆ। ਡਾਕੇ ਦੀ ਜਾਂਚ ਕਰਦਿਆਂ ਪੁਲੀਸ ਨੇ ਵਿਆਹ ਦੀ ਮੂਵੀ ਵਿੱਚ 'ਕੇਵਲ' ਤੇ 'ਪੱਪੀ' ਘੁੰਮਦੇ ਵੇਖੇ ਤਾਂ ਘਣੀਏ ਕੇ ਬਾਂਗਰ ਥਾਣੇ ਦਾ ਥਾਣੇਦਾਰ ਸਭ ਕੁਝ ਸਮਝ ਗਿਆ। ਉਸ ਨੇ ਉਸੇ ਵੇਲੇ ਕੇਵਲ ਦੇ ਘਰ ਛਾਪਾ ਮਾਰ ਕੇ ਡਾਕੇ ਦੇ ਮਾਲ ਬਰਾਮਦ ਕਰ ਲਿਆ ਤੇ ਕੇਵਲ ਤੇ ਪੱਪੀ ਨੂੰ ਗ੍ਰਿਫ਼ਤਾਰ ਕਰ ਲਿਆ। ਇਲਾਕੇ ਦੇ ਲੋਕ ਕਹਿਣ ਲੱਗੇ ਕਿ ਇਹ ਦੋਵੇਂ ਹੁਣ ਨਹੀਂ ਛੁਟਦੇ, ਪਰ ਹਿੰਦੁਸਤਾਨੀ ਹਕੂਮਤ ਦੀ ਕਿਰਪਾ ਨਾਲ ਇਹ ਥੋੜ੍ਹੇ ਹੀ ਦਿਨਾਂ ਵਿੱਚ ਛੁਟ ਕੇ ਬਾਹਰ ਆ ਗਏ।

ਇੱਕ ਵਾਰ ਪੱਪੀ ਬਿਆਸ ਆਪਣੇ ਕਿਸੇ ਰਿਸ਼ਤੇਦਾਰ ਦੇ ਘਰ ਕਿਸੇ ਫੰਕਸ਼ਨ 'ਤੇ ਗਿਆ। ਉਸ ਰਿਸ਼ਤੇਦਾਰ ਦੀ ਆਪਣੇ ਗੁਆਂਢੀਆਂ ਨਾਲ ਲੱਗਦੀ ਸੀ। ਉਸ ਨੇ ਇਹ ਗੱਲ ਪੱਪੀ ਨੂੰ ਦੱਸੀ। ਪੱਪੀ ਨੇ ਆਪਣੀ ਅਸਾਲਟ ਦਾ ਪੂਰਾ ਬ੍ਰਸਟ ਉਸ ਘਰ ਵੱਲ ਮੂੰਹ ਕਰ ਕੇ ਕੱਢ ਦਿੱਤਾ ਤੇ ਫਿਰ ਵਾਪਸ ਆ ਗਿਆ। ਉਸ ਗੁਆਂਢੀ ਨੇ ਅਸਾਲਟ ਦੇ ਰੌਂਦ ਇਕੱਠੇ ਕਰ ਕੇ ਥਾਣੇ ਜਾ ਵਿਖਾਏ। ਉਥੋਂ ਦਾ ਥਾਣੇਦਾਰ ਏ.ਕੇ. ਸੰਤਾਲੀ ਦੇ ਰੌਂਦ ਵੇਖ ਕੇ ਤ੍ਰਬਕ ਪਿਆ। ਪੱਪੀ ਦੇ ਰਿਸ਼ਤੇਦਾਰ ਤੋਂ ਪੁੱਛਗਿੱਛ ਕੀਤੀ ਗਈ ਕਿ ਉਹ ਤੇਰਾ ਕਿਹੜਾ ਰਿਸ਼ਤੇਦਾਰ ਸੀ? ਉਸ ਵੱਲੋਂ ਦੱਸਣ 'ਤੇ ਬਿਆਸ ਤੇ ਘਣੀਏ ਕੇ ਬਾਂਗਰ ਦੀ ਪੁਲੀਸ ਨੇ ਮਿਲ ਕੇ ਛਾਪਾ



ਮਾਰਿਆ ਤੇ ਕਈ ਹਥਿਆਰ ਜ਼ਬਤ ਕਰਨ ਦੇ ਨਾਲ ਨਾਲ ਪੱਪੀ ਤੇ ਕੇਵਲ ਦੋਵੇਂ ਗ੍ਰਿਫ਼ਤਾਰ ਕਰ ਲਏ। ਸਾਰੇ ਇਲਾਕੇ ਦੇ ਲੋਕਾਂ ਵਿੱਚ ਫਿਰ ਚਰਚਾ ਛਿੜੀ ਕਿ ਹੁਣ ਇਹ ਦੋਵੇਂ ਨਹੀਂ ਛੁੱਟਦੇ, ਪਰ ਹਿੰਦੁਸਤਾਨੀ ਕਿਰਪਾ-ਦ੍ਰਿਸ਼ਟੀ ਨਾਲ ਉਹ ਥੋੜ੍ਹੇ ਹੀ ਦਿਨਾਂ ਵਿੱਚ ਫਿਰ ਵਾਪਸ ਆ ਗਏ।

ਇਸ ਤੋਂ ਬਾਅਦ ਸੰਨ 2000 ਵਿੱਚ ਇਹਨਾਂ ਦੋਨਾਂ ਕੋਲੋਂ ਅੰਮ੍ਰਿਤਸਰ ਰਣਜੀਤ ਐਵੀਨਿਊ ਵਿਖੇ ਕੋਠੀ ਵਿੱਚੋਂ ਕੰਪਿਊਟਰ ਤੇ ਸਕੈਨਰ ਦੀ ਮਦਦ ਨਾਲ ਵੱਡੀ ਪੱਧਰ 'ਤੇ ਨਕਲੀ ਨੋਟ ਛਾਪਣ ਦਾ ਸਾਜੋ ਸਮਾਨ (ਕਾਫ਼ੀ ਜ਼ਾਅਲੀ ਨੋਟਾਂ ਸਣੇ) ਫੜਿਆ ਗਿਆ ਤੇ ਇਹ ਦੋਵੇਂ ਗ੍ਰਿਫ਼ਤਾਰ ਹੋ ਗਏ। ਅਖ਼ਬਾਰਾਂ ਵਿੱਚ ਬਹੁਤ ਵੱਡੀ ਪੱਧਰ 'ਤੇ ਰੌਲਾ ਪਿਆ ਤੇ ਲੋਕ ਕਹਿਣ ਲੱਗੇ ਕਿ ਹੁਣ ਤਾਂ ਇਹ ਨਹੀਂ ਛੁੱਟਦੇ, ਪਰ ਇਹ ਹਿੰਦੁਸਤਾਨੀ ਸਰਕਾਰ ਦੇ ਦੋਵੇਂ ਨੌਨਿਹਾਲ ਫਿਰ ਥੋੜ੍ਹੇ ਹੀ ਦਿਨਾਂ ਵਿੱਚ ਬਾਹਰ ਆ ਗਏ। ਹੁਣ ਲੋਕਾਂ ਉੱਪਰ ਇਹਨਾਂ ਦੀ ਹੋਰ ਜ਼ਿਆਦਾ ਦਹਿਸ਼ਤ ਫੈਲ ਗਈ। ਜਿਸ ਦੀ ਮਰਜ਼ੀ ਇਹ ਦੌਲਤ ਲੁੱਟ ਲੈਣ ਤੇ ਜਿਸ ਦੀ ਮਰਜ਼ੀ ਇੱਜ਼ਤ, ਕੋਈ ਚੂੰ-ਚਾਂ ਨਹੀਂ ਸੀ ਕਰਦਾ।

ਥੋੜ੍ਹੇ ਹੀ ਦਿਨਾਂ ਬਾਅਦ ਇਹਨਾਂ ਦੋਨਾਂ ਨੇ ਆਪਣੇ ਪਿੰਡ ਦੇ ਹੀ ਇੱਕ ਹੋਰ ਤਕੜੇ ਘਰ, ਜਿਸ ਨੂੰ ਗਿੱਲਾਂ ਦਾ ਖ਼ਾਨਦਾਨ ਕਿਹਾ ਜਾਂਦਾ ਸੀ, ਦੀ ਜ਼ਮੀਨ 'ਤੇ ਕਬਜ਼ਾ ਕਰਨ ਦਾ ਯਤਨ ਕੀਤਾ, ਪਰ ਉਹ ਅੱਗੋਂ ਮੁਕਾਬਲੇ 'ਤੇ ਉੱਤਰ ਖਲੋਤੇ। ਪੇਸ਼ ਨਾ ਜਾਂਦੀ ਵੇਖ ਕੇ ਕੇਵਲ ਨੇ ਆਪਣੇ ਗਿਰੋਹ ਰਾਹੀਂ ਆਪਣਾ ਭਰਾ ਹਰਪਾਲਾ ਤੇ ਉਸ ਦਾ ਮਜ਼੍ਹਬੀ ਕਾਮਾ ਅਗਵਾ ਕਰ ਲਏ ਤੇ ਇਸ ਅਗਵਾ ਦੇ ਦੋਸ਼ ਵਿੱਚ ਗਿੱਲ ਖ਼ਾਨਦਾਨ ਦੇ ਗਿਆਰਾਂ ਜੀਆਂ 'ਤੇ ਐਫ.ਆਈ.ਆਰ. ਦਰਜ ਕਰਵਾ ਕੇ ਉਸ ਸਾਰੇ ਖਾਨਦਾਨ ਨੂੰ ਇੱਕ ਲੰਮੇ ਕਨੂੰਨੀ ਚਾਰਾਜੋਈ ਦੇ ਚੱਕਰ ਵਿੱਚ ਫਸਾ ਦਿੱਤਾ। ਪੁਲੀਸ ਦੀ ਜਾਂਚ ਵਿੱਚ ਉਹ ਖ਼ਾਨਦਾਨ ਭਾਵੇਂ ਬੇਕਸੂਰ ਸਾਬਤ ਹੋ ਰਿਹਾ ਸੀ ਪਰ ਕਨੂੰਨੀ ਉਲਝਣਾਂ ਬਰਕਰਾਰ ਸਨ। ਇਹ ਭੇਤ ਬਾਅਦ ਵਿੱਚ ਉਦੋਂ ਖੁੱਲ੍ਹਾ, ਜਦੋਂ ਫਰਵਰੀ 2002 ਵਿੱਚ ਇਹਨਾਂ ਦਾ ਭਰਾ ਹਰਪਾਲਾ ਅੱਖ ਬਚਾ ਕੇ ਇਹਨਾਂ ਦੀ ਹਿਰਾਸਤ ਵਿੱਚੋਂ ਭੱਜ ਨਿਕਲਿਆ ਤੇ ਸਿੱਧਾ ਹੀ ਘਣੀਏ ਕੇ ਬਾਂਗਰ ਥਾਣੇ ਵਿੱਚ ਜਾ ਪੇਸ਼ ਹੋਇਆ। ਉਸ ਨੇ ਪੁਲੀਸ ਨੂੰ ਦੱਸ ਦਿੱਤਾ ਕਿ 'ਮੈਨੂੰ ਹੋਰ ਕਿਸੇ ਨੇ ਨਹੀਂ, ਮੇਰੇ ਭਰਾਵਾਂ ਪੱਪੀ ਅਤੇ ਕੇਵਲ ਨੇ ਹੀ ਅਗਵਾ ਕੀਤਾ ਸੀ ਤੇ ਮੇਰੇ ਨਾਲ ਅਗਵਾ ਕੀਤੇ ਮਜ਼੍ਹਬੀ ਨੂੰ ਨੌ ਕੁ ਮਹੀਨੇ ਪਹਿਲਾਂ ਮੇਰੇ ਤੋਂ ਨਿਖੇੜ ਦਿੱਤਾ ਗਿਆ ਸੀ। ਉਸ ਗਰੀਬ ਮਜ਼ਬੀ ਦਾ ਪਤਾ ਨਹੀਂ ਕੀ ਬਣਿਆ।' ਇਹਨਾਂ ਨੂੰ ਇੱਕ ਵਾਰ ਫਿਰ ਗ੍ਰਿਫ਼ਤਾਰ ਕੀਤਾ ਗਿਆ, ਪਰ ਹਿੰਦੁਸਤਾਨੀ ਹਕੂਮਤ ਦੇ ਲਾਡਲੇ ਪੁੱਤ ਥੋੜ੍ਹੇ ਹੀ ਦਿਨਾਂ ਵਿੱਚ ਫਿਰ ਬਾਹਰ ਆ ਗਏ। ਜਦਕਿ ਮਜ਼੍ਹਬੀ ਕਾਮਾ ਅਜੇ ਤਕ ਨਹੀਂ ਲੱਭਾ। ਲੋਕਾਂ ਵਿੱਚ ਚਰਚਾ ਹੈ ਕਿ ਉਸ ਨੂੰ ਵੀ ਹੋਰ ਕਈ ਲੋਕਾਂ ਵਾਂਗ ਇਹਨਾਂ ਨੇ ਮਾਰ ਕੇ ਖਪਾ ਦਿੱਤਾ ਸੀ।

ਇਹਨਾਂ ਦਾ ਗਿਰੋਹ ਭਾੜਾ ਲੈ ਕੇ ਕਤਲ ਵੀ ਕਰਦਾ ਸੀ। ਬਟਾਲਾ ਸ਼ਹਿਰ ਵਿੱਚ ਰਹਿਣ ਵਾਲੇ ਡਾਕਟਰ ਅਵਤਾਰ ਸਿੰਘ ਦੀ ਆਪਣੇ ਸਹੁਰਿਆਂ ਨਾਲ ਲੜਾਈ ਸੀ ਤੇ ਇਹਨਾਂ ਵੱਲੋਂ ਸਹੁਰੇ ਪਰਿਵਾਰ ਦਾ ਇੱਕ ਮੈਂਬਰ ਕਤਲ ਹੋ ਗਿਆ ਸੀ। ਡਾਕਟਰ ਅਵਤਾਰ ਸਿੰਘ ਦੇ ਪਰਿਵਾਰ ਦੇ ਕਈ ਜੀਅ ਇਸ ਸਿਲਸਿਲੇ 'ਚ ਜੇਲ੍ਹ ਵਿੱਚ ਸਨ ਤੇ ਡਾਕਟਰ ਖ਼ੁਦ ਆਪਣੇ ਪਰਿਵਾਰ ਦੀ ਪੈਰਵਾਈ ਕਰ ਰਿਹਾ ਸੀ। ਡਾਕਟਰ ਦੀ ਮਾਤਾ ਤੇ ਡਾਕਟਰ ਦੋਵੇਂ ਹੀ ਘਰ ਵਿੱਚ ਸਨ। ਭਾਵੇਂ ਕਿ ਇਹ ਸਪਸ਼ਟ ਨਹੀਂ ਹੋ ਸਕਿਆ ਕਿ ਡਾਕਟਰ ਦੇ ਸਹੁਰੇ ਪਰਿਵਾਰ ਨੇ ਕੇਵਲ ਨੂੰ ਸੁਪਾਰੀ ਦਿੱਤੀ ਕਿ ਨਹੀਂ; ਪਰ ਹੁਣ ਘਰ ਰਹਿ ਰਹੇ ਡਾਕਟਰ ਦਾ ਦੋਸ਼ ਇਹੀ ਹੈ। ਡਾਕਟਰ ਅਵਤਾਰ ਸਿੰਘ ਨੂੰ ਕੇਵਲ ਦੇ ਗਿਰੋਹ ਨੇ 23 ਨਵੰਬਰ 2002 ਨੂੰ ਅਲੀਵਾਲ ਤੋਂ ਸ਼ਰੇਆਮ ਅਗਵਾ ਕਰ ਲਿਆ। ਡਾਕਟਰ ਨੇ ਆਪਣੀ ਜਾਨ ਬਚਾਉਣ ਲਈ ਕੇਵਲ ਹੋਰਾਂ ਨੂੰ ਮੂੰਹ ਮੰਗੇ ਪੈਸੇ ਦੇਣ ਦੀ ਪੇਸ਼ਕਸ਼ ਕੀਤੀ। ਹਰਜੀਤ ਸਿੰਘ, ਜੋ ਕਿ ਡਾਕਟਰ ਦੇ ਪਰਿਵਾਰ ਵੱਲੋਂ ਚਲਾਏ ਜਾ ਰਹੇ ਸਕੂਲ ਦਾ ਪ੍ਰਿੰਸੀਪਲ ਸੀ, ਨੂੰ ਫ਼ੋਨ ਕਰ ਕੇ ਡਾਕਟਰ ਨੇ ਥੋੜ੍ਹੇ ਪੈਸੇ ਮੰਗਵਾਏ ਵੀ, ਜੋ ਕਿ ਹਰਜੀਤ ਸਿੰਘ ਕੇਵਲ ਦੇ ਘਰ ਦੇ ਕੇ ਆਇਆ। ਹਰਜੀਤ ਸਿੰਘ ਦੇ ਦੱਸਣ ਮੁਤਾਬਿਕ ਕੇਵਲ ਆਪਣੀ ਪਤਨੀ ਨੂੰ ਇਹ ਕਹਿ ਰਿਹਾ ਸੀ ਕਿ "ਐਸੀ 'ਸਾਮੀ ਲੱਭੀ ਆ ਕਿ ਆਪਣੀ ਸੁਮਨ (ਬੇਟੀ) ਦੇ ਵਿਆਹ 'ਤੇ ਹੈਲੀਕਾਪਟਰ ਨਾਲ ਫੁੱਲਾਂ ਦੀ ਵਰਖਾ ਹੋਊ...।" ਇਹ ਸ਼ਬਦ ਹਰਜੀਤ ਸਿੰਘ ਨੇ ਆਪਣੀ ਕੰਨੀ ਸੁਣੇ, ਜਿਸ ਤੋਂ ਸਪਸ਼ਟ ਹੋ ਗਿਆ ਕਿ ਕੇਵਲ ਨੂੰ ਅਗਵਾ ਕੀਤੇ ਡਾਕਟਰ ਅਵਤਾਰ ਸਿੰਘ ਦੇ ਪਰਿਵਾਰ ਤੋਂ ਵੀ ਮੋਟੀ ਰਕਮ ਹੜੱਪਣ ਦੀ ਲਾਲਸਾ ਜਾਗ ਉਠੀ ਸੀ।

ਇਸ ਪਿੱਛੋਂ ਹਰਜੀਤ ਨੂੰ ਵੀ ਉਹਨਾਂ ਨੇ ਅਗਵਾ ਕਰ ਲਿਆ ਤੇ ਡਾਕਟਰ ਅਵਤਾਰ ਸਿੰਘ ਦੇ ਨਾਲ ਹੀ ਲਿਆ ਕੇ ਸੰਗਲ ਵਿੱਚ ਨੂੜ ਦਿੱਤਾ। ਇਹਨਾਂ ਦੋਨਾਂ ਨੂੰ ਇੱਕ ਬਹਿਕ 'ਤੇ ਰੱਖਿਆ ਹੋਇਆ ਸੀ ਤੇ ਥਾਂ ਬਦਲੀ ਕਰਨ ਵੇਲੇ ਰੋਜ਼ ਤੜਕੇ ਨੂੰ ਇਹਨਾਂ ਦੋਨਾਂ ਦੀਆਂ ਅੱਖਾਂ 'ਤੇ ਪੱਟੀ ਬੰਨ੍ਹ ਕੇ ਲਿਜਾਇਆ ਜਾਂਦਾ ਸੀ। ਗਿਰੋਹ ਦੇ ਹੋਰਨਾਂ ਬੰਦਿਆਂ ਤੋਂ ਇਲਾਵਾ, ਪੱਪੀ ਜਾਂ ਕੇਵਲ ਦੋਨਾਂ 'ਚੋਂ ਇੱਕ ਜ਼ਰੂਰ ਨਾਲ ਪਹਿਰੇ 'ਤੇ ਰਹਿੰਦਾ ਸੀ। ਇੱਕ ਵਾਰ ਦੋਨਾਂ ਭਰਾਵਾਂ 'ਚੋਂ ਕੋਈ ਵੀ ਪਹਿਰੇ 'ਤੇ ਮੌਜੂਦ ਨਾ ਹੋਣ 'ਤੇ ਡਾਕਟਰ ਨੇ ਇਸ ਗਿਰੋਹ ਵਿਚਲੇ ਫ਼ੌਜੀ ਨਾਂ ਦੇ ਸ਼ਖਸ ਜੋ ਕਿ ਗੁਰਬਾਣੀ ਦਾ ਪਾਠ ਕਰਦਾ ਇਹਨਾਂ ਨੇ ਸੁਣਿਆ ਸੀ, ਨੂੰ ਪੁੱਛਿਆ 'ਸਾਡਾ ਕੀ ਕਸੂਰ ਹੈ?' ਫ਼ੌਜੀ ਕਹਿਣ ਲੱਗਾ:

"ਤੁਸੀਂ ਇਹਨਾਂ ਦੋਹਾਂ ਭਰਾਵਾਂ ਤੋਂ ਜਿਹੜਾ ਤੀਹ ਲੱਖ ਰੁਪਿਆ ਲਿਐ, ਉਹ ਵਾਪਸ ਕਰੋ ਜਾਂ ਵਾਅਦੇ ਮੁਤਾਬਿਕ ਇਹਨਾਂ ਨੂੰ ਬਾਹਰ (ਬਾਹਰਲੇ ਦੇਸ਼) ਭੇਜੋ...।"

ਇਹ ਗੱਲ ਸੁਣ ਕੇ ਡਾਕਟਰ ਅਵਤਾਰ ਸਿੰਘ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ।



ਉਹ ਸਮਝ ਗਿਆ ਕਿ ਫ਼ੌਜੀ ਹੋਰਾਂ ਨੂੰ ਝੂਠ ਬੋਲ ਕੇ ਇਹਨਾਂ ਦੋਹਾਂ ਨੇ ਸਾਡੇ ਖ਼ਿਲਾਫ਼ ਭੜਕਾਇਆ ਹੈ। ਹੋ ਸਕਦਾ ਹੈ ਕਿ ਲਾਲਚ ਵੀ ਦਿੱਤਾ ਹੋਵੇ ਕਿ ਸਾਡੇ ਤੀਹ ਲੱਖ ਵਾਪਸ ਮਿਲਣ 'ਤੇ ਤੁਹਾਨੂੰ ਵਿੱਚੋਂ ਐਨਾ ਹਿੱਸਾ ਦੇ ਦਿਆਂਗੇ। ਡਾਕਟਰ ਨੇ ਦਲੀਲਾਂ ਦੇ-ਦੇ ਕੇ ਫ਼ੌਜੀ ਹੋਰਾਂ ਨੂੰ ਯਕੀਨ ਦਿਵਾਇਆ ਕਿ 'ਸਾਡਾ ਕੋਈ ਵੀ ਟਰੈਵਲ ਏਜੰਟੀ ਦਾ ਕੰਮ ਨਹੀਂ, ਮੇਰੀ ਤਾਂ ਸਰਕਾਰੀ ਨੌਕਰੀ ਹੈ ਜਦਕਿ ਸਾਡਾ ਇੱਕ ਪ੍ਰਾਈਵੇਟ ਸਕੂਲ ਚੱਲ ਰਿਹਾ ਹੈ।' ਉਸ ਨੇ ਫ਼ੌਜੀ ਨੂੰ ਇਹ ਵੀ ਦੱਸਿਆ ਕਿ 'ਅਸੀਂ ਕੇਵਲ ਹੋਰਾਂ ਤੋਂ ਰੇਤ ਦਾ ਠੇਕਾ ਲਿਆ ਸੀ, ਉਸ ਵਿੱਚ 30 ਹਜ਼ਾਰ ਰੁਪਿਆ ਅਸੀਂ ਇਹਨਾਂ ਤੋਂ ਲੈਣਾ ਹੈ, ਪਰ ਇਹਨਾਂ ਦਾ ਇੱਕ ਪੈਸਾ ਨਹੀਂ ਦੇਣਾ, ਭਾਵੇਂ ਮੂੰਹ 'ਤੇ ਕਰਵਾ ਦਿਓ।' ਫ਼ੌਜੀ ਹੁਰਾਂ ਦੇ ਇਹ ਗੱਲ ਸੁਣ ਕੇ ਕੰਨ ਖੜ੍ਹੇ ਹੋ ਗਏ ਤੇ ਉਹਨਾਂ ਨੇ ਕੇਵਲ ਅਤੇ ਪੱਪੀ ਦੀ ਹਰ ਕਾਰਵਾਈ ਨੂੰ ਡੂੰਘਾਈ ਨਾਲ ਵਾਚਣਾ ਅਰੰਭ ਕਰ ਦਿੱਤਾ। ਹੁਣ ਕੇਵਲ ਹੋਰੀਂ ਹਰਜੀਤ ਸਿੰਘ ਤੋਂ ਡਾ. ਅਵਤਾਰ ਸਿੰਘ ਦੀ ਮਾਤਾ ਨੂੰ ਫ਼ੋਨ ਕਰਵਾਉਂਦੇ ਸੀ ਕਿ ਅਸੀਂ ਜੇਲ੍ਹ ਵਿਚਲੇ ਪਰਿਵਾਰਕ ਮੈਂਬਰਾਂ ਦੀਆਂ ਜ਼ਮਾਨਤਾਂ ਕਰਵਾਉਣ ਲਈ ਚੰਡੀਗੜ੍ਹ ਆਏ ਹੋਏ ਹਾਂ। ਹਰਜੀਤ ਨੂੰ ਲਿਖ ਕੇ ਕਾਗਜ਼ ਦਿੱਤਾ ਜਾਂਦਾ ਸੀ ਤੇ ਨਾਲ ਹੀ ਧਮਕੀ ਕਿ ਇਸ ਤੋਂ ਵੱਧ ਗੱਲ ਕਰਨ 'ਤੇ ਗੋਲੀ ਮਾਰ ਦਿਆਂਗੇ। ਇਹ ਹਰਕਤਾਂ ਵੇਖ ਕੇ ਫ਼ੌਜੀ ਹੋਰੀਂ ਸਮਝ ਗਏ ਕਿ ਆਪਣਾ ਕੰਮ ਕਢਵਾ ਕੇ ਇਹ ਸਾਨੂੰ ਵੀ ਬਿੱਲੇ ਲਾਉਣ ਤੋਂ ਸੰਕੋਚ ਨਹੀਂ ਕਰਨਗੇ। ਫ਼ੌਜੀ ਨੇ ਗਿਰੋਹ ਦੇ ਬਾਕੀ ਸਾਥੀਆਂ ਨਾਲ ਗੱਲ ਕਰ ਕੇ ਇਹਨਾਂ ਦੋਨਾਂ ਹੀ ਭਰਾਵਾਂ ਦਾ ਫਸਤਾ ਵੱਢ ਸੁੱਟਣ ਦੀ ਸਕੀਮ ਤਿਆਰ ਕਰ ਲਈ।

28 ਨਵੰਬਰ ਨੂੰ ਫ਼ੌਜੀ ਅਤੇ ਉਸ ਦੇ ਨਾਲ ਦੇ ਸਾਥੀਆਂ ਨੇ ਕੇਵਲ ਨੂੰ ਮਿਲਣ ਜਾਣਾ ਸੀ, ਜਦਕਿ ਗਿਰੋਹ ਦੇ ਇੱਕ ਮੈਂਬਰ ਅਤੇ ਪੱਪੀ ਨੇ ਬੰਦੀ ਬਣਾਏ ਡਾਕਟਰ ਅਤੇ ਹਰਜੀਤ ਦੇ ਪਹਿਰੇ 'ਤੇ ਰਹਿਣਾ ਸੀ। ਫ਼ੌਜੀ ਹੋਰੀਂ ਜਾਣ ਲੱਗੇ ਪਰਦੇ ਨਾਲ ਡਾਕਟਰ ਅਵਤਾਰ ਸਿੰਘ ਨੂੰ ਕਹਿ ਗਏ ਕਿ 'ਜੇ ਪੱਪੀ ਪਿੱਛੋਂ ਤੁਹਾਡੇ ਗਲ ਪਵੇ ਤਾਂ ਤੁਸੀਂ ਉਸ ਨੂੰ ਫੜ ਲੈਣਾ, ਸਾਡਾ ਸਾਥੀ ਤੁਹਾਡੀ ਮਦਦ ਕਰੇਗਾ। ਤੁਸੀਂ ਤਿੰਨ ਹੋ ਤੇ ਪੱਪੀ ਇਕੱਲਾ ਹੈ।' ਇਹ ਕਹਿ ਕੇ ਉਹ ਚਲੇ ਗਏ। ਪੱਪੀ ਤੇ ਕੇਵਲ ਦਾ ਮੋਬਾਈਲ 'ਤੇ ਆਪਸੀ ਸੰਪਰਕ ਦੁਪਹਿਰ ਤਿੰਨ ਵਜੇ ਟੁੱਟ ਗਿਆ। ਕੇਵਲ ਦਾ ਨੰਬਰ ਮਿਲਾ-ਮਿਲਾ ਕੇ ਉਹ ਥੱਕ ਗਿਆ ਤੇ ਫਿਰ ਕਹਿਣ ਲੱਗਾ ਕਿ ਮੈਨੂੰ ਚਿੰਤਾ ਹੋ ਰਹੀ ਹੈ। ਡਾਕਟਰ ਹੋਰੀਂ ਸਮਝ ਗਏ ਕਿ ਫ਼ੌਜੀ ਹੋਰਾਂ ਨੇ ਕੇਵਲ ਦਾ ਘੋਗਾ ਚਿੱਤ ਕਰ ਦਿੱਤਾ ਹੈ।

ਸ਼ਾਮ ਨੂੰ ਫ਼ੌਜੀ ਹੋਰੀਂ ਰੋਟੀਆਂ ਤੇ ਸਾਗ ਲੈ ਕੇ ਵਾਪਸ ਪਰਤੇ। ਸਭ ਤੋਂ ਪਹਿਲਾਂ ਉਹਨਾਂ ਨੇ ਪੱਪੀ ਨੂੰ ਰੋਟੀ ਪਾ ਕੇ ਦਿੱਤੀ। ਸ਼ੱਕੀ ਸੁਭਾਅ ਦੇ ਪੱਪੀ ਨੇ ਆਦਤ ਮੁਤਾਬਿਕ ਉਹੀ ਰੋਟੀ ਬੰਦੀਆਂ (ਡਾਕਟਰ ਤੇ ਹਰਜੀਤ ਹੋਰਾਂ) ਅੱਗੇ ਰੱਖ ਦਿੱਤੀ। ਡਾਕਟਰ ਅਵਤਾਰ ਨੇ ਪਹਿਲੀ ਬੁਰਕੀ ਮੂੰਹ ਵਿੱਚ ਪਾ ਕੇ ਪਾਣੀ ਮੰਗਿਆ। ਪੱਪੀ ਨੇ ਖ਼ੁਦ ਘੜੇ 'ਚੋਂ ਪਾਣੀ ਦਾ

ਗਿਲਾਸ ਭਰਿਆ, ਏਨੇ ਚਿਰ ਵਿੱਚ ਫ਼ੌਜੀ ਨੇ ਦੋਨਾਲੀ ਬੰਦੂਕ ਭਰ ਲਈ। ਬੰਦੂਕ ਭਰਨ ਦੀ ਅਵਾਜ਼ ਅਤੇ ਅਚਾਨਕ ਹਰਕਤ ਤੋਂ ਪੱਪੀ ਇਕਦਮ ਭੁੜਕ ਉਠਿਆ ਤੇ ਉਸ ਨੇ ਛਾਲ ਮਾਰ ਕੇ ਫ਼ੌਜੀ ਦੇ ਹੱਥ ਵਿਚਲੀ ਬੰਦੂਕ ਨੂੰ ਹੱਥ ਪਾ ਲਿਆ। ਪੱਪੀ ਨੇ ਪੂਰਾ ਜ਼ੋਰ ਲਾ ਲਿਆ ਪਰ ਫ਼ੌਜੀ ਨੇ ਰਾਈਫਲ ਨਾ ਛੱਡੀ। ਰੌਲਾ ਸੁਣ ਕੇ ਫ਼ੌਜੀ ਦੇ ਬਾਕੀ ਸਾਥੀ ਆ ਪਹੁੰਚੇ ਤੇ ਉਹਨਾਂ ਨੇ ਪੱਪੀ ਨੂੰ ਗੋਲ਼ੀਆਂ ਨਾਲ ਭੁੰਨ ਸੁੱਟਿਆ।

ਇਸ ਤੋਂ ਪਿੱਛੋਂ ਫ਼ੌਜੀ ਹੋਰਾਂ ਨੇ ਕੇਵਲ ਦੀ ਲਾਸ਼ ਉਸ ਡਰੰਮ 'ਚੋਂ ਕੱਢੀ, ਜੋ ਡਰੰਮ ਉਹ ਟਰੈਕਟਰ ਦੇ ਨਾਲ ਹੀ ਬੰਨ੍ਹ ਕੇ ਲਿਆਏ ਸਨ। ਉਸ ਨੂੰ ਛੁਰੇ ਮਾਰ-ਮਾਰ ਕੇ ਕਤਲ ਕੀਤਾ ਗਿਆ ਸੀ। ਇਸ ਪਿੱਛੋਂ ਇਹਨਾਂ ਸਾਰਿਆਂ ਨੇ ਬੈਠ ਕੇ ਰੋਟੀ ਖਾਧੀ। ਪੱਪੀ ਦੀ ਲਾਸ਼ ਇੱਕ ਖੇਤ ਵਿੱਚ ਦੱਬ ਦਿੱਤੀ, ਜਦਕਿ ਕੇਵਲ ਦੀ ਲਾਸ਼ ਨਹਿਰ 'ਚ ਰੋੜ੍ਹ ਦਿੱਤੀ। ਹਿੰਦੁਸਤਾਨੀ ਸਰਕਾਰ ਜਿਹੜੀ ਕਿ ਆਪਣੇ ਦੋ ਪਾਲਤੂਆਂ ਨੂੰ ਤੱਤੀ ਵਾਅ ਨਹੀਂ ਸੀ ਲੱਗਣ ਦੇਣਾ ਚਾਹੁੰਦੀ, ਉਹਨਾਂ ਦੀ 'ਅੱਤ' ਦਾ 'ਅੰਤ' ਅਕਾਲ ਪੁਰਖ ਨੇ ਉਹਨਾਂ ਦੇ ਗਿਰੋਹ ਦੇ ਬੰਦਿਆਂ ਕੋਲ਼ੋਂ ਹੀ ਕਰਵਾ ਦਿੱਤਾ। ਵੈਸੇ ਇਲਾਕੇ ਵਿੱਚ ਇਹ ਵੀ ਚਰਚਾ ਹੈ ਕਿ ਇਹਨਾਂ ਦੋਨਾਂ ਦੇ ਕਤਲ ਵਿੱਚ ਮੁੱਖ ਭੂਮਿਕਾ ਨਿਭਾਉਣ ਵਾਲਾ ਮੋਹਨ ਸਿੰਘ ਫ਼ੌਜੀ ਸਿੱਖ ਸੰਘਰਸ਼ ਦਾ ਹੀ ਪੁਰਾਣਾ ਵਰਕਰ ਸੀ ਅਤੇ ਉਸ ਨੇ ਇਸ ਮਕਸਦ ਨਾਲ਼ ਹੀ ਇਹਨਾਂ ਦੇ ਗਿਰੋਹ ਵਿੱਚ ਦਾਖ਼ਲਾ ਲਿਆ ਸੀ ਕਿ ਇਹਨਾਂ ਕੈਟਾਂ ਨੂੰ ਮਾਰਨ ਦੀ ਸੇਵਾ ਮੈਂ ਹੀ ਲੈਣੀ ਹੈ। ਸੱਚਾਈ ਕੁਝ ਵੀ ਹੋਵੇ, ਪਰ ਇਲਾਕੇ ਦੇ ਲੋਕਾਂ ਵਿੱਚ ਖ਼ਬਰ ਫੈਲਣ 'ਤੇ ਖੁਸ਼ੀ ਦੀ ਲਹਿਰ ਦੌੜ ਗਈ। ਹਰ ਕੋਈ ਕਹਿ ਰਿਹਾ ਸੀ ਕਿ ਲੋਕ ਸੁਖੀ ਹੋ ਗਏ ਹਨ। ਕਾਦੀਆਂ ਦੀ ਇੱਕ ਬੀਬੀ, ਜਿਸ ਦਾ ਪੁੱਤਰ ਇਹਨਾਂ ਦੋਨਾਂ ਵੱਲੋਂ ਕਤਲ ਕੀਤਾ ਗਿਆ ਦੱਸਿਆ ਜਾਂਦਾ ਹੈ, ਨੇ ਖੁਸ਼ੀ ਵਿੱਚ ਲੰਗਰ ਲਾਇਆ। ਇਹ ਵੀ ਸੁਣਿਆ ਜਾਂਦਾ ਹੈ ਕਿ ਇੱਕ ਡੀ.ਐਸ.ਪੀ. ਨੇ ਇਹ ਕਿਹਾ ਕਿ ਜੇ ਇਹਨਾਂ ਦੇ ਕਾਤਲਾਂ ਦਾ ਕੇਸ ਮੇਰੇ ਕੋਲ ਆਉਂਦਾ ਤਾਂ ਮੈਂ ਉਹਨਾਂ (ਕਾਤਲਾਂ) ਨੂੰ ਸਨਮਾਨਿਤ ਕਰਨਾ ਸੀ ਇਸ ਦੀ ਭਾਵੇਂ ਪੁਸ਼ਟੀ ਨਹੀਂ ਹੋ ਸਕੀ।

ਕੇਵਲ ਦੀ ਵੱਢੀ-ਟੁੱਕੀ ਲਾਸ਼ ਤਾਂ ਦੋ ਤਿੰਨ ਦਿਨਾਂ ਵਿੱਚ ਹੀ ਮਿਲ ਗਈ ਸੀ, ਪਰ ਪੱਪੀ ਦੀ ਲਾਸ਼ 23 ਦਸੰਬਰ 2002 ਨੂੰ ਖੇਤਾਂ 'ਚੋਂ ਬਰਾਮਦ ਹੋਈ। ਬੁਰੀ ਤਰ੍ਹਾਂ ਗਲੀਆਂ-ਸੜੀਆਂ ਇਹਨਾਂ ਦੋਵਾਂ ਹਿੰਦੁਸਤਾਨੀ ਕੈਟਾਂ ਦੀਆਂ ਲਾਸ਼ਾਂ ਇਲਾਕੇ ਦੇ ਕਈ ਲੋਕਾਂ ਨੇ ਵੇਖੀਆਂ। ਇਹਨਾਂ ਦਾ ਕਤਲ ਕਰਨ ਵਾਲੇ ਜੇਲ੍ਹ ਵਿੱਚ ਹਨ, ਪਰ ਇਲਾਕੇ ਦੇ ਲੋਕ ਰਾਹਤ ਦੇ ਪਲ ਹੰਢਾਉਂਦਿਆਂ ਵੀ ਇਸ ਖ਼ਦਸ਼ੇ ਹੇਠ ਹੀ ਹਨ ਕਿ ਜਿਵੇਂ ਕਨੂੰਨੀ ਸ਼ਿਕੰਜੇ ਵਿੱਚ ਫਸ ਕੇ ਹਰ ਵਾਰ ਉਹ ਛੇਤੀ ਹੀ ਬਾਹਰ ਆ ਜਾਂਦੇ ਸਨ, ਕਿਤੇ ਉਹ ਅਜੇ ਵੀ ਜਿਊਂਦੇ ਹੀ ਨਾ ਨਿਕਲ ਆਉਣ? ਇਲਾਕੇ ਦੇ ਲੋਕਾਂ ਦੇ ਇਸ ਡਰ ਨੂੰ ਵੇਖ ਕੇ ਉਸ ਦਹਿਸ਼ਤ ਦਾ ਅੰਦਾਜ਼ਾ ਲਾਉਣਾ ਔਖਾ ਨਹੀਂ, ਜੋ ਪੱਪੀ ਤੇ ਕੇਵਲ ਨੇ ਹਿੰਦੁਸਤਾਨੀ ਸਰਕਾਰ ਦੇ ਥਾਪੜੇ ਕਾਰਨ ਆਪਣੀ ਗੁੰਡਾਗਰਦੀ ਰਾਹੀਂ ਫੈਲਾ ਰੱਖੀ ਸੀ।



# ਪੂਹਲਾ

ਪੰਜਾਬ ਅੰਦਰ ਸਿੱਖ ਜੁਝਾਰੂ ਲਹਿਰ ਦੇ ਜੋਬਨ ਸਮੇਂ ਸਿੱਖ ਜੁਝਾਰੂਆਂ ਦਾ ਖ਼ਾਤਮਾ ਕਰਨ ਦਾ ਭਰੋਸਾ ਦੇ ਕੇ ਜਿਹੜੇ 'ਗੁੰਡਾ ਅਨਸਰ' ਵੀ ਸਰਕਾਰੀ ਮਦਦ ਨਾਲ਼ ਚੰਮ ਦੀਆਂ ਚਲਾਉਂਦੇ ਰਹੇ ਤੇ ਸਰਕਾਰੀ ਹਥਿਆਰਾਂ ਨਾਲ਼ ਗੁੰਡਾਗਰਦੀ ਕਰਦੇ ਰਹੇ, ਹਿੰਦੁਸਤਾਨੀ ਹਕੂਮਤ ਦਾ ਥਾਪੜਾ ਪ੍ਰਾਪਤ ਅਜਿਹੇ ਗੁੰਡਾ ਅਨਸਰਾਂ 'ਚ ਮਾਝਾ ਖੇਤਰ ਅੰਦਰ ਨਿਹੰਗ ਬਾਣੇ ਹੇਠ ਲੁਕਿਆ ਅਜੀਤ ਸਿੰਘ ਪੂਹਲਾ ਨਾਂ ਦਾ ਬਦਮਾਸ਼ ਸਭ ਤੋਂ ਮੋਹਰੀ ਰਿਹਾ।

ਤਰਨਾ ਦਲ ਦੇ ਮੁਖੀ ਤਾਂ ਬਾਬਾ ਬਿਸ਼ਨ ਸਿੰਘ ਜੀ ਹੁੰਦੇ ਸਨ ਪਰ ਜਥੇਬੰਦੀ ਦਾ ਇੱਕ ਵਿਗੜਿਆ ਜਥੇਦਾਰ ਕਾਹਨ ਸਿੰਘ, ਜਿਸ ਨੂੰ ਆਮ ਲੋਕ 'ਕਾਹਨਾ' ਹੀ ਕਹਿੰਦੇ ਸਨ, ਖਡੂਰ ਸਾਹਿਬ ਆ ਬੈਠਾ। ਦੱਸਦੇ ਹਨ ਕਿ ਉਥੇ ਇੱਕ ਵਾਰ ਚੜ੍ਹਾਵਾ ਘੱਟ ਚੜ੍ਹਨ ਦੀ ਗੱਲ ਹੋਣ 'ਤੇ ਬਾਬਾ ਕਾਹਨ ਸਿੰਘ ਨੇ ਭਰੀ ਸਭਾ 'ਚ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲ਼ਿਆਂ ਨੂੰ ਗਾਲ਼ ਕੱਢ ਦਿੱਤੀ ਕਿ 'ਉਹਦੇ ਕਾਰਨ ਗੁਰਦੁਆਰਿਆਂ 'ਚ ਚੜ੍ਹਾਵਾ ਘਟ ਗਿਐ।' ਉਥੇ ਹੀ ਸੰਗਤ ਵਿੱਚ ਸੰਤ ਜਰਨੈਲ ਸਿੰਘ ਜੀ ਦੀ ਨੇਤਰਤਾ ਦਾ ਨਿੱਘ ਮਾਣਨ ਵਾਲ਼ਾ ਸਿੰਘ ਭਾਈ ਸੁਖਦੇਵ ਸਿੰਘ ਸਖੀਰਾ ਬੈਠਾ ਸੀ। ਉਸ ਨੇ ਉਸੇ ਵੇਲੇ ਇਸ ਕੁਬਚਨ ਦਾ ਨੋਟਿਸ ਲੈ ਕੇ ਕਾਹਨ ਸਿੰਘ ਤੋਂ ਜਵਾਬ ਮੰਗਿਆ ਤਾਂ ਤਕਰਾਰ ਹੋ ਗਈ। ਉਥੇ ਤਾਂ ਸਖੀਰਾ ਕੁਝ ਨਾ ਕਰ ਸਕਿਆ ਪਰ ਬਾਅਦ ਵਿੱਚ ਕਾਹਨ ਸਿੰਘ ਦਾ ਕਤਲ ਹੋ ਗਿਆ ਤਾਂ ਇਹ ਗੱਲ ਧੁੰਮ ਗਈ ਕਿ ਇਹ ਕਤਲ ਸਖੀਰੇ ਨੇ ਹੀ ਕੀਤਾ ਹੈ। ਕਾਹਨ ਸਿੰਘ ਦੇ ਕਤਲ ਪਿੱਛੋਂ ਅਜੀਤ ਸਿੰਘ ਪੂਹਲਾ ਉਸ ਦਾ ਜਾਨਸ਼ੀਨ ਬਣ ਬੈਠਾ।

ਪੂਹਲੇ ਦਾ ਟੋਲਾ ਸਭ ਤੋਂ ਪਹਿਲਾਂ ਸੰਨ 1985 ਵਿੱਚ ਸੁਰ ਸਿੰਘ ਪਿੰਡ ਦੇ ਗੱਜਣ ਸਿੰਘ ਨਿਹੰਗ ਦੇ ਘਰ ਠਹਿਰਿਆ। ਗੱਜਣ ਸਿੰਘ ਦੀ ਮਾਂ ਦੇ ਦੱਸਣ ਮੁਤਾਬਿਕ ਜਦੋਂ ਪੂਹਲੇ ਦੇ ਗਿਰੋਹ ਨੇ ਘਰ ਦੇ ਸਾਰੇ ਕੁੱਕੜ ਮੁਕਾ ਦਿੱਤੇ ਅਤੇ ਰੋਜ਼ਾਨਾ ਚੱਲਦੇ ਸ਼ਰਾਬ ਦੇ ਦੌਰਾਂ ਨਾਲ਼ ਘਰ ਦਾ ਦੀਵਾਲਾ ਕੱਢ ਦਿੱਤਾ ਤਾਂ ਉਸ ਨੇ ਆਪਣੇ ਪੁੱਤਰ ਗੱਜਣ ਸਿੰਘ ਨੂੰ ਇਸ ਆਫ਼ਤ ਤੋਂ ਛੁਟਕਾਰਾ ਪਾਉਣ ਲਈ ਕਿਹਾ। ਇਸ ਗਿਰੋਹ ਤੋਂ ਛੁਟਕਾਰਾ ਪਾਉਣ ਲਈ ਹੀ ਗੱਜਣ

ਸਿੰਘ ਨੇ ਖੁਦ ਇਸ ਨੂੰ ਪੂਹਲੇ ਪਿੰਡ ਦੇ ਇਤਿਹਾਸਕ ਗੁਰਦੁਆਰੇ ਵਿੱਚ ਡੇਰਾ ਲਾ ਲੈਣ ਦੀ ਸਲਾਹ ਦਿੱਤੀ। ਪੂਹਲੇ ਦੇ ਗਿਰੋਹ ਨੇ ਗੁਰਦੁਆਰਾ ਸਾਹਿਬ ਵਿਖੇ ਡੇਰਾ ਤਾਂ ਲਾਇਆ ਹੀ, ਉਥੇ ਬਣੀ ਲੋਕਲ ਕਮੇਟੀ ਦੇ ਪ੍ਰਧਾਨ ਸਰਦੂਲ ਸਿੰਘ ਨੂੰ ਡਰਾ ਧਮਕਾ ਕੇ ਉਥੋਂ ਕੱਢ ਦਿੱਤਾ ਤੇ ਗੁਰਦੁਆਰੇ 'ਤੇ ਆਪਣਾ ਕਬਜ਼ਾ ਕਰ ਲਿਆ। 'ਪੂਹਲਾ' ਉਪ ਨਾਂ ਉਦੋਂ ਹੀ ਇਸ ਦੇ ਨਾਂ ਨਾਲ ਜੁੜਿਆ, ਵੈਸੇ ਇਸ ਦਾ ਪਰਿਵਾਰਕ ਪਿਛੋਕੜ ਲੁਧਿਆਣੇ ਦਾ ਹੈ। ਗੁਰਦੁਆਰੇ 'ਤੇ ਕਬਜ਼ੇ ਲਈ ਜੋ ਗ਼ਲਤ ਹਥਕੰਡੇ ਪੂਹਲੇ ਨੇ ਅਪਣਾਏ, ਗੱਜਣ ਸਿੰਘ ਨੂੰ ਉਹਨਾਂ ਬਾਰੇ ਪੂਰਾ ਪਤਾ ਸੀ, ਇਸ ਲਈ ਥੋੜ੍ਹੇ ਹੀ ਸਮੇਂ ਵਿੱਚ ਪੂਹਲੇ ਨੇ ਗੱਜਣ ਸਿੰਘ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਪੂਹਲੇ ਦੀ ਦਹਿਸ਼ਤ ਕਾਰਨ ਉਦੋਂ ਦੇ ਸਹਿਮੇ ਗੱਜਣ ਸਿੰਘ ਦੇ ਪਰਿਵਾਰ ਨੇ ਹੁਣ ਕਈ ਆਵਾਜ਼ਾਂ ਉਠਣ ਤੋਂ ਬਾਅਦ ਇਹ ਇੰਕਸਾਫ਼ ਕੀਤਾ ਹੈ ਤੇ ਲਿਖਤੀ ਰੂਪ ਵਿੱਚ ਇਨਸਾਫ਼ ਵੀ ਮੰਗਿਆ ਹੈ। ਪੂਹਲੇ ਪਿੰਡ ਦੇ ਗੁਰਦੁਆਰੇ ਸਾਹਿਬ ਦੀ ਵੀਹ ਕਿੱਲੇ ਜ਼ਮੀਨ 'ਤੇ ਚੜ੍ਹਾਵਾ ਵੀ ਬਹੁਤ ਸੀ, ਜਿਸ ਕਾਰਨ ਪੂਹਲੇ ਦੇ ਗਿਰੋਹ ਦੀ ਗਿਣਤੀ 40 ਤਕ ਪਹੁੰਚ ਗਈ ਤੇ ਟੁੱਟੀ ਜਿਹੀ ਇੱਕ ਜੀਪ ਤੋਂ ਇਕਦਮ ਕਈ ਗੱਡੀਆਂ ਆ ਗਈਆਂ। ਫਿਰ ਇਸ ਗਿਰੋਹ ਨੇ ਹੋਰ ਪੈਰ ਪਸਾਰਨੇ ਅਰੰਭੇ। ਬਰਨਾਲਾ ਸਰਕਾਰ ਵੇਲੇ ਇਸ ਨੇ ਪੁਲੀਸ ਮੁਖੀ ਰਿਬੈਰੋ ਦੇ ਨਾਲ ਲੱਗ ਕੇ ਟਾਊਟੀ ਦਾ ਕੰਮ ਸੰਭਾਲਿਆ ਤੇ ਹਥਿਆਰ ਪ੍ਰਾਪਤ ਕੀਤੇ।

ਪੂਹਲੇ ਦੇ ਇਸ ਗੁੰਡਾ ਗਿਰੋਹ ਨੂੰ ਉਸ ਸਮੇਂ ਦੇ ਅੰਮ੍ਰਿਤਸਰ ਦੇ ਐਸ.ਐਸ.ਪੀ. ਮੁਹੰਮਦ ਇਜ਼ਹਾਰ ਆਲਮ ਰਾਹੀਂ ਸ਼ਹਿ ਦੇ ਕੇ ਹਥਿਆਰ ਮੁਹੱਈਆ ਕਰਵਾਏ ਗਏ ਤੇ ਨਾਲ ਸਰਕਾਰੀ ਗਾਰਦ ਦਿੱਤੀ ਗਈ। ਇਸ ਸਰਕਾਰੀ ਸ਼ਹਿ ਦੇ ਇਵਜ਼ ਵਿੱਚ ਪੂਹਲੇ ਦੇ ਗਿਰੋਹ ਨੂੰ ਜੁਝਾਰੂ ਲੀਡਰਾਂ ਦੇ ਪਿੰਡਾਂ ਵਿੱਚ ਜਾ ਕੇ ਉਹਨਾਂ ਦੇ ਮਾਪਿਆਂ ਨੂੰ ਧਮਕਾਉਣ, ਪਿੰਡਾਂ ਵਿੱਚ ਦਹਿਸ਼ਤ ਪਾਉਣ, ਜੁਝਾਰੂਆਂ ਨੂੰ ਅਖ਼ਬਾਰਾਂ ਰਾਹੀਂ ਚੈਲਿੰਜ ਕਰ ਕੇ ਉਹਨਾਂ ਨੂੰ ਨੀਵਾਂ ਵਿਖਾਉਣ ਦੇ ਯਤਨ ਕਰਨ ਅਤੇ ਇਤਿਹਾਸਕ ਗੁਰਦੁਆਰਿਆਂ 'ਤੇ ਕਬਜ਼ੇ ਕਰਨ ਦਾ ਕੰਮ ਸੌਂਪਿਆ ਗਿਆ। ਪੂਹਲੇ ਰਾਹੀਂ ਅਸਿੱਧੇ ਢੰਗ ਨਾਲ ਇਤਿਹਾਸਕ ਗੁਰਦੁਆਰਿਆਂ 'ਤੇ ਕਬਜ਼ਾ ਕਰ ਕੇ ਹਿੰਦੁਸਤਾਨੀ ਧਿਰ ਗੁਰਦੁਆਰਿਆਂ ਨੂੰ ਸਿੱਖ ਸੰਘਰਸ਼ ਵਿਰੁੱਧ ਵਰਤਣਾ ਚਾਹੁੰਦੀ ਸੀ। ਇਸ ਸਰਕਾਰੀ ਗਾਰਦ ਦੀ ਮਦਦ ਦੇ ਨਾਲ ਪੂਹਲੇ ਦੇ ਗਿਰੋਹ ਨੇ ਸਰਕਾਰੀ ਹਦਾਇਤਾਂ 'ਤੇ ਕੰਮ ਕਰਨ ਦੇ ਨਾਲ-ਨਾਲ ਬੇਖ਼ੌਫ਼ ਹੋ ਕੇ ਗੁੰਡਾਗਰਦੀ ਕੀਤੀ ਤੇ ਲੋਕਾਂ ਦੀਆਂ ਧੀਆਂ-ਭੈਣਾਂ ਦਾ ਘਰੋਂ ਨਿਕਲਣਾ ਮੁਹਾਲ ਕਰ ਦਿੱਤਾ।

ਇਸ ਵੇਲੇ ਜੁਝਾਰੂ ਲਹਿਰ ਦੇ ਵਿਰੋਧ ਵਿੱਚ ਖਲੋਣ ਦੇ ਮਕਸਦ ਨਾਲ ਸਰਕਾਰੀ ਸ਼ਹਿ 'ਤੇ ਪੂਹਲੇ ਨੇ ਅਕਾਲੀ ਦਲ ਦੇ ਭਗੌੜੇ ਜੀਵਨ ਸਿੰਘ ਉਮਰਾਨੰਗਲ ਨਾਲ ਮਿਲ ਕੇ ਲਾਲਾ ਜਗਤ ਨਰਾਇਣ ਦੇ ਨਾਂ 'ਤੇ 'ਜਗਤ ਅਕਾਲੀ ਦਲ' ਬਣਾਇਆ। ਉਮਰਾਨੰਗਲ ਦੇ ਪੁੱਤਰ ਸੁਖਦੇਵ ਸਿੰਘ ਦੇ ਜੁਝਾਰੂਆਂ ਹੱਥੋਂ ਕਤਲ ਤੋਂ ਪਿੱਛੋਂ ਉਸ ਦੇ ਪੁੱਤਰ ਪਰਮਰਾਜ ਨੂੰ ਪੁਲੀਸ



ਮੁਖੀ ਰਿਬੈਰੋ ਨੇ ਸਿੱਧਾ ਹੀ ਪੁਲੀਸ ਵਿੱਚ ਐਸ.ਪੀ. (ਕਰਾਈਮ) ਲੈ ਲਿਆ। ਫਿਰ ਪਰਮਰਾਜ ਰਾਹੀਂ ਪੂਹਲੇ ਨੇ ਕਈ ਹੋਰ ਭ੍ਰਿਸ਼ਟ ਪੁਲੀਸ ਅਫ਼ਸਰਾਂ ਨਾਲ ਯਾਰਾਨਾ ਗੰਢ ਲਿਆ। ਪੂਹਲੇ ਦਾ ਗਿਰੋਹ ਸ਼ਰੇਆਮ ਤਕੜੇ ਘਰਾਂ ਤੋਂ ਫਿਰੌਤੀਆਂ ਲੈਣ ਲੱਗਾ ਤੇ ਆਪਣੇ ਚਹੇਤੇ ਪੁਲੀਸ ਅਫ਼ਸਰਾਂ ਨਾਲ ਵੰਡ ਕੇ ਖਾਣ ਲੱਗਾ। ਭੂਸਰੇ ਹੋਏ ਹਿੰਦੁਸਤਾਨੀ ਸਾਨ੍ਹ ਪੂਹਲੇ ਨੇ ਅੰਨ੍ਹੀ ਲੁੱਟ ਤੇ ਅੰਨ੍ਹੀ ਕਤਲੇਆਮ ਮਚਾਈ। ਪੂਹਲੇ ਦੇ ਗਿਰੋਹ ਨੂੰ ਨੇੜੇ ਤੋਂ ਵੇਖਣ ਵਾਲਿਆਂ ਮੁਤਾਬਿਕ ਇਸ ਗਿਰੋਹ ਵੱਲੋਂ ਕੀਤੇ ਕਤਲਾਂ ਦੀ ਗਿਣਤੀ ਕਰਨੀ ਅਸੰਭਵ ਹੈ।

ਸਭ ਤੋਂ ਪਹਿਲਾਂ ਇਸ ਗਿਰੋਹ ਨੇ ਘੁਮਾਣ (ਗੁਰਦਾਸਪੁਰ) ਦੇ ਨੇੜੇ ਕਰਤਾਰਪੁਰ ਪਿੰਡ ਦੇ ਗੁਰਦੁਆਰੇ 'ਤੇ ਕਬਜ਼ਾ ਕੀਤਾ, ਫਿਰ 18 ਜਨਵਰੀ 1989 ਨੂੰ ਹਰਗੋਬਿੰਦਪੁਰ ਦੇ ਪ੍ਰਸਿੱਧ ਇਤਿਹਾਸਕ ਗੁਰਦੁਆਰਾ ਦਮਦਮਾ ਸਾਹਿਬ 'ਤੇ ਧੱਕੇ ਨਾਲ ਹੀ ਕਬਜ਼ਾ ਕਰ ਲਿਆ ਤੇ ਉਥੋਂ ਦੇ ਸੇਵਾਦਾਰਾਂ ਨੂੰ ਜੁਝਾਰੂਆਂ ਨੂੰ ਪਨਾਹ ਦੇਣ ਦੇ ਇਲਜ਼ਾਮ ਵਿੱਚ ਕੁੱਟ ਮਾਰ ਨਾਲ ਜ਼ਖਮੀ ਕਰ ਕੇ ਬਾਹਰ ਲਿਆ ਸੁੱਟਿਆ। ਹਿੰਦੁਸਤਾਨੀ ਪੁਲੀਸ ਨੇ ਰਿਪੋਰਟ ਦਰਜ ਕਰਨ ਦੀ ਬਜਾਏ ਇਲਾਕੇ ਦੇ ਲੋਕਾਂ ਨੂੰ ਡਰਾ-ਧਮਕਾ ਕੇ ਵਾਪਸ ਤੋਰ ਦਿੱਤਾ।

ਫਿਰ ਪੂਹਲੇ ਦੇ ਗਿਰੋਹ ਦਾ ਜ਼ੁਲਮੀ ਨਾਚ ਚੁੱਪ-ਚਾਪ ਸਹਾਰਨਾ ਲੋਕਾਂ ਦੀ ਮਜਬੂਰੀ ਬਣ ਗਿਆ। ਜਿਸ ਨੂੰ ਜੀਅ ਕਰਦਾ ਪੂਹਲੇ ਦਾ ਗਿਰੋਹ ਗੋਲੀ ਮਾਰ ਕੇ ਮਾਰ ਦਿੰਦਾ, ਕੋਈ ਸੁਣਵਾਈ ਨਹੀਂ ਸੀ। ਗੁਰਦੁਆਰਿਆਂ 'ਤੇ ਕਬਜ਼ੇ ਕਰਨ ਦਾ ਪੂਹਲੇ ਦੇ ਗਿਰੋਹ ਨੂੰ ਅਜਿਹਾ ਭੁੱਸ ਪਿਆ ਕਿ ਉਸ ਨੇ ਚੰਡੀਗੜ੍ਹ ਦੇ ਵੀ ਕਈ ਗੁਰਦੁਆਰਿਆਂ 'ਤੇ ਕਬਜ਼ਾ ਜਾ ਕੀਤਾ ਤੇ ਫਿਰ ਹਜ਼ੂਰ ਸਾਹਿਬ ਤਕ ਜਾ ਕੇ ਕਈ ਇਤਿਹਾਸਕ ਗੁਰਦੁਆਰੇ ਖੋਹਣੇ ਸ਼ੁਰੂ ਕਰ ਦਿੱਤੇ। ਹਜ਼ੂਰ ਸਾਹਿਬ ਤੋਂ ਹੀ ਸੰਨ 1991 ਵਿੱਚ ਭਾਈ ਮਾਧਾ ਸਿੰਘ ਬੱਬਰ ਦਾ ਗਰੁੱਪ ਜੋ ਕਿ ਕੁਦਰਤੀ ਹੀ ਮਹਾਰਾਸ਼ਟਰ ਵਿੱਚ ਰੁਕਿਆ ਹੋਇਆ ਸੀ, ਨੇ ਕਈ ਡੇਰਿਆਂ 'ਤੇ ਕਬਜ਼ਾ ਕਰਨ ਪੁੱਜੇ ਪੂਹਲੇ ਨੂੰ ਉਸ ਦੇ ਗਿਰੋਹ ਸਮੇਤ ਅਜਿਹਾ ਭਜਾਇਆ ਕਿ ਉਸ ਨੇ ਪੰਜਾਬ ਆ ਕੇ ਸਾਹ ਲਿਆ, ਪਰ ਪੰਜਾਬ ਆ ਕੇ ਹਿੰਦੁਸਤਾਨੀ ਪੁਲੀਸ ਦੀ ਸੁਰੱਖਿਆ ਵਿੱਚ ਫਿਰ ਉਸ ਨੇ ਜੁਝਾਰੂਆਂ ਵਿਰੁੱਧ ਗਿੱਦੜ ਭਬਕਾਂ ਮਾਰਨੀਆਂ ਅਰੰਭ ਦਿੱਤੀਆਂ। ਪੂਹਲੇ ਦੇ ਗਿਰੋਹ ਦਾ ਕੰਮ ਸਿੰਘਾਂ ਨੂੰ ਲਲਕਾਰ ਕੇ ਥਾਂ ਨਿਯਤ ਕਰਕੇ ਮੈਦਾਨ ਵਿੱਚ ਲਿਆਉਣਾ ਹੀ ਹੁੰਦਾ ਸੀ, ਬਾਕੀ ਕੰਮ ਸਾਰੀ ਦੀ ਸਾਰੀ ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਮਿਲ ਕੇ ਕਰਦੀ ਸੀ।

ਪੂਹਲੇ ਦੇ ਗਿਰੋਹ ਨੇ ਇਲਾਕੇ ਦੀਆਂ ਧੀਆਂ-ਭੈਣਾਂ 'ਤੇ ਵੀ ਭੈੜੀ ਨਜ਼ਰ ਰੱਖਣੀ ਤੇ ਜਿਸ ਨੂੰ ਜੀਅ ਕੀਤਾ ਚੁੱਕਣਾ ਅਰੰਭ ਕਰ ਦਿੱਤਾ। ਪੀੜਤਾਂ ਦੀ ਚੀਕ ਪੁਕਾਰ ਕਿਤੇ ਵੀ ਨਹੀਂ ਸੀ ਸੁਣੀ ਜਾਂਦੀ। ਕਿਤੇ ਸੁਣਵਾਈ ਨਾ ਹੋਣ 'ਤੇ ਲੋਕਾਂ ਵਿੱਚ ਪ੍ਰਚਲਤ ਹੋ ਗਿਆ ਕਿ ਪੂਹਲੇ ਨੂੰ ਐਸ.ਐਸ.ਪੀ. ਦਾ ਰੈਂਕ ਮਿਲਿਆ ਹੋਇਆ ਹੈ। ਪੂਹਲੇ ਦੇ ਗਿਰੋਹ ਦੀ ਧੱਕੇਸ਼ਾਹੀ ਵੀ ਵਧਦੀ ਗਈ ਤੇ ਲੋਕਾਂ ਵਿੱਚ ਸਹਿਮ ਵੀ। ਪੂਹਲੇ ਦੇ ਗਿਰੋਹ ਨੇ ਲੁੱਟ-ਮਾਰ

ਦੇ ਨਾਲ ਨਾਲ ਆਪਣੀ ਬਾਦਸ਼ਾਹਤ ਦੇ ਪੈਰ ਆਲੇ-ਦੁਆਲੇ ਪਸਾਰਨੇ ਅਰੰਭ ਕਰ ਦਿੱਤੇ। ਗੁਰਦੁਆਰੇ ਦੀ 30 ਕਿੱਲੇ ਜ਼ਮੀਨ ਤੋਂ ਇਲਾਵਾ ਇਸ ਗਿਰੋਹ ਨੇ 26 ਕਿੱਲੇ ਪੰਚਾਇਤੀ ਜ਼ਮੀਨ ਨੱਪ ਲਈ, 20 ਕਿੱਲੇ ਜ਼ਮੀਨ ਖੁਦ ਸਸਤੇ ਭਾਅ ਖਰੀਦ ਲਈ। ਫਿਰ ਨਾਲ ਲੱਗਦੀ 4 ਕਿੱਲੇ ਜ਼ਮੀਨ ਸਸਤੇ ਭਾਅ ਹੜੱਪਣ ਲਈ ਜ਼ਮੀਨ ਦੇ ਮਾਲਕ 60 ਸਾਲ ਦੇ ਬਜ਼ੁਰਗ ਅਨੂਪ ਸਿੰਘ ਨੂੰ ਦਬਕੇ ਮਾਰੇ, ਜਦੋਂ ਉਹ ਨਾ ਮੰਨਿਆ ਤਾਂ 24 ਜੂਨ 1990 ਨੂੰ ਇਸ ਗਿਰੋਹ ਨੇ ਉਸ ਬਜ਼ੁਰਗ ਨੂੰ ਘਰੋਂ ਧੂਹ ਕੇ ਸੱਥ ਵਿੱਚ ਲਿਆਂਦਾ ਤੇ ਉਥੇ ਏਨਾ ਜ਼ਿਆਦਾ ਕੁੱਟਿਆ ਕਿ ਚਾਰ ਦਿਨ ਹਸਪਤਾਲ ਰਹਿ ਕੇ ਉਸ ਬਜ਼ੁਰਗ ਦੀ ਮੌਤ ਹੋ ਗਈ। ਧਮਕੀਆਂ ਤੋਂ ਡਰਦੇ ਉਸ ਦੇ ਪਰਿਵਾਰ ਨੇ ਕੇਸ ਤਾਂ ਕੀ ਦਰਜ ਕਰਵਾਉਣਾ ਸੀ, ਉਹ ਚਾਰ ਕਿੱਲੇ ਜ਼ਮੀਨ ਵੀ ਪੂਹਲੇ ਗਿਰੋਹ ਦੇ ਹਵਾਲੇ ਕਰ ਦਿੱਤੀ। ਉਥੇ ਉਸ ਨੇ ਤਹਿਖਾਨਿਆਂ ਵਾਲਾ ਆਪਣਾ ਇੱਕ ਵਿਸ਼ਾਲ ਕਿਲ੍ਹਾ ਉਸਾਰਿਆ ਜਿੱਥੇ ਲੋਕਾਂ ਨੂੰ ਟਾਰਚਰ ਕੀਤਾ ਜਾਂਦਾ, ਬੀਬੀਆਂ ਨੂੰ ਬੇਪੱਤ ਕੀਤਾ ਜਾਂਦਾ, ਸ਼ਰਾਬ ਦੇ ਦੌਰ ਚੱਲਦੇ ਅਤੇ ਅਸ਼ਲੀਲ ਫ਼ਿਲਮਾਂ ਵੇਖੀਆਂ ਜਾਂਦੀਆਂ। ਪੂਹਲੇ ਦੀ ਸੁਰੱਖਿਆ ਵਿੱਚ ਰਹੇ ਕੁਝ ਪੁਲੀਸ ਮੁਲਾਜ਼ਮਾਂ ਦੇ ਦੱਸਣ ਮੁਤਾਬਿਕ ਕਿਸੇ ਵੀ ਪਰਿਵਾਰ ਦੇ ਮਰਦ ਮੈਂਬਰਾਂ ਨੂੰ ਅਗਵਾ ਕਰ ਕੇ ਪੂਹਲਾ ਉਸ ਘਰ ਦੀਆਂ ਬੀਬੀਆਂ ਨੂੰ ਆਪਣੇ 'ਦਰਬਾਰ' ਵਿੱਚ ਹਾਜ਼ਰ ਹੋਣ ਲਈ ਮਜਬੂਰ ਕਰ ਦਿੰਦਾ ਸੀ ਤੇ ਜੇ ਉਸ ਦਾ ਕੋਈ ਆਦਮੀ ਉਸ ਨੂੰ ਤਹਿਖਾਨੇ ਵਿੱਚ ਜਾ ਕੇ ਕਿਸੇ ਬੀਬੀ ਦੇ ਮਿਲਣ ਆਉਣ ਦੀ ਖ਼ਬਰ ਦਿੰਦਾ ਤਾਂ ਨਸ਼ੇ ਵਿੱਚ ਟੁੰਨ ਪੂਹਲਾ ਪੱਟ 'ਤੇ ਥਾਪੀ ਮਾਰ ਕੇ ਸ਼ਰਾਰਤੀ ਹਾਸਾ ਹੱਸਦਿਆਂ ਕਹਿੰਦਾ:

"ਆਉਣ ਦੇਹ.......।"

ਇਸ ਗਿਰੋਹ ਨੇ ਇਸ ਤੋ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਲੜੇ ਗਏ ਦੂਸਰੇ ਯੁੱਧ ਵਾਲੀ ਜਗ੍ਹਾ ਤੇ ਬਣੇ ਗੁਰਦੁਆਰੇ ਹਰਿਗੋਬਿੰਦਪੁਰ ਸਾਹਿਬ 'ਤੇ ਕਬਜ਼ਾ ਕੀਤਾ ਤੇ ਉਥੋਂ ਦੇ ਕਾਰ-ਸੇਵਾ ਚਲਾਉਣ ਵਾਲੇ ਸੰਤ ਬਾਬਾ ਰੇਸ਼ਮ ਸਿੰਘ ਨੂੰ ਉਹਦੇ ਸਾਥੀਆਂ ਸਮੇਤ ਬੜੀ ਬੇਰਹਿਮੀ ਨਾਲ ਮਾਰਿਆ। ਕਰਤਾਰਪੁਰ ਭੂਠਾ ਦੇ ਗੁਰਦੁਆਰੇ ਦੀ 100 ਕਿੱਲੇ ਜ਼ਮੀਨ 'ਤੇ ਕਬਜ਼ਾ ਕਰ ਕੇ ਉਥੇ ਵੀ ਕਿਲ੍ਹੇਨੁਮਾ ਕੰਪਲੈਕਸ ਉਸਾਰਿਆ। ਬਾਬੇ ਬਕਾਲੇ 12 ਕਿੱਲੇ ਜ਼ਮੀਨ ਧਮਕੀਆਂ ਨਾਲ ਕੌਡੀਆਂ ਦੇ ਭਾਅ ਖਰੀਦ ਕੇ ਉਥੇ ਕਰੋੜਾਂ ਰੁਪਿਆ ਲਾ ਕੇ ਕਿਲ੍ਹੇਨੁਮਾ ਕੰਪਲੈਕਸ ਉਸਾਰਿਆ। ਹਰਚੋਵਾਲ ਦੇ ਗੁਰਦੁਆਰੇ 'ਤੇ ਕਬਜ਼ਾ ਕਰ ਲਿਆ, ਜਿੱਥੋਂ ਦੀਆਂ 40 ਦੁਕਾਨਾਂ ਦਾ ਕਿਰਾਇਆ ਪੂਹਲਾ ਗਿਰੋਹ ਉਦੋਂ ਦਾ ਹੀ ਵਸੂਲ ਰਿਹਾ ਹੈ। ਘੁਮਾਣ ਦਾ ਗੁਰਦੁਆਰਾ ਕਬਜ਼ੇ 'ਚ ਕਰ ਲਿਆ, ਜਿੱਥੇ 10 ਕਿੱਲੇ ਜ਼ਮੀਨ ਹੈ। ਚੰਡੀਗੜ੍ਹ 39-ਸੀ ਸੈਕਟਰ ਦੇ ਗੁਰਦੁਆਰੇ 'ਤੇ ਕਬਜ਼ਾ ਕੀਤਾ, ਜਲੰਧਰ 'ਚ ਮੇਨ ਰੋਡ 'ਤੇ 6 ਦੁਕਾਨਾਂ ਮੱਲੀਆਂ, ਪਿੰਡ ਧੁੰਨ 'ਚ ਵਿਸ਼ਾਲ ਜ਼ਮੀਨ ਹਥਿਆਈ। ਅਖੀਰ



ਹਿੰਦੁਸਤਾਨੀ ਪੁਲੀਸ ਦੀ ਵੱਡੀ ਗਾਰਦ ਦੀ ਮਦਦ ਨਾਲ ਪੂਹਲੇ ਨੇ ਪੰਜਾਬ ਤੋਂ ਬਾਹਰ ਦੇ ਵੱਡੇ ਇਤਿਹਾਸਕ ਗੁਰਦੁਆਰਿਆਂ 'ਤੇ ਕਬਜ਼ੇ ਕਰਨੇ ਅਰੰਭ ਦਿੱਤੇ।

ਚੰਡੀਗੜ੍ਹ ਦੇ ਐਸ.ਐਸ.ਪੀ. ਸੁਮੇਧ ਸੈਣੀ ਦੀ ਕਾਰ ਬੰਬ ਧਮਾਕੇ ਵਿੱਚ ਉੱਡੀ ਤਾਂ ਇਸ ਪਿੱਛੇ ਸਿੱਖ ਜੁਝਾਰੂ ਬਲਵਿੰਦਰ ਸਿੰਘ ਜਟਾਣਾ ਗਰੁੱਪ ਦਾ ਹੱਥ ਹੋਣਾ ਦੱਸਿਆ ਗਿਆ। ਪੂਹਲਾ ਜ਼ਖ਼ਮੀ ਹੋਏ ਐਸ.ਐਸ.ਪੀ. ਸੈਣੀ ਨੂੰ ਪੀ.ਜੀ.ਆਈ. ਹਸਪਤਾਲ ਮਿਲਣ ਗਿਆ। ਹਸਪਤਾਲ 'ਚੋਂ ਬਾਹਰ ਆ ਕੇ ਪੱਤਰਕਾਰਾਂ ਸਾਮ੍ਹਣੇ ਹਿੱਕ ਤਾਣ ਕੇ ਪੂਹਲੇ ਨੇ ਕਿਹਾ, 'ਸੈਣੀ 'ਤੇ ਹੋਏ ਹਮਲੇ ਦਾ ਬਦਲਾ ਲਿਆ ਜਾਵੇਗਾ।' ਉਸੇ ਹੀ ਰਾਤ ਭਾਈ ਬਲਵਿੰਦਰ ਸਿੰਘ ਜਟਾਣੇ ਦਾ ਸਾਰਾ ਪਰਿਵਾਰ ਨਿੱਕੇ ਨਿੱਕੇ ਬੱਚਿਆਂ ਸਮੇਤ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਪਰਿਵਾਰ ਦੇ ਬਚ ਗਏ ਇੱਕ ਮੈਂਬਰ ਨੇ ਦੱਸਿਆ ਸੀ ਕਿ ਸਾਰੇ ਕਾਤਲ ਨਿਹੰਗ ਬਾਣੇ ਵਿੱਚ ਸਨ। ਪੂਹਲੇ ਦੇ ਗਿਰੋਹ ਵਿਰੁੱਧ ਰੌਲਾ ਤਾਂ ਪਿਆ, ਪਰ ਕਾਰਵਾਈ ਕੋਈ ਨਾ ਹੋ ਸਕੀ। ਇਸੇ ਹੀ ਤਰ੍ਹਾਂ ਬਾਬਾ ਬਕਾਲਾ ਨੇੜਲੇ ਪਿੰਡ ਖਾਨਪੁਰ ਦੇ ਜੁਝਾਰੂ ਜੋਗਾ ਸਿੰਘ ਦਾ ਵੀ ਸਾਰਾ ਪਰਿਵਾਰ ਮਾਰਿਆ, ਜਿਸ ਪਿੱਛੇ ਪੂਹਲੇ ਦੇ ਗਿਰੋਹ ਦਾ ਹੱਥ ਸਪਸ਼ਟ ਸੀ, ਪਰ ਕੋਈ ਕਾਰਵਾਈ ਨਾ ਹੋਈ। ਪੂਹਲਾ ਗਿਰੋਹ ਦਾ ਹੌਸਲਾ ਏਨਾ ਵਧ ਗਿਆ ਕਿ ਇਸ ਨੇ ਯੋਧਿਆਂ ਦੀ ਖਾਣ ਕਹੀ ਜਾਣ ਵਾਲੀ 'ਦਮਦਮੀ ਟਕਸਾਲ' ਦੇ ਹੈੱਡਕੁਆਰਟਰ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਚੌਂਕ ਮਹਿਤਾ ਦੇ ਅੰਦਰੋਂ ਚਾਰ ਵਿਦਿਆਰਥੀ ਜਾ ਚੁੱਕੇ ਤੇ ਆਪਣੇ ਇਲਾਕੇ ਵਿੱਚ ਲਿਆ ਕੇ ਮਾਰ ਦਿੱਤੇ। ਤਾਂ ਵੀ ਇਸ ਵਿਰੁੱਧ ਕੋਈ ਕਾਰਵਾਈ ਨਾ ਹੋਈ। ਪਤਾ ਨਹੀਂ ਇਸ ਗਿਰੋਹ ਨੇ ਇਸ ਤਰ੍ਹਾਂ ਕਿੰਨੇ ਕੁ ਕਤਲ ਕੀਤੇ।

ਪੰਜਾਬ ਵਿੱਚ ਸ਼ਾਂਤੀ ਹੋ ਜਾਣ ਤੋਂ ਬਾਅਦ ਜਦੋਂ ਹਿੰਦੁਸਤਾਨੀ ਸਰਕਾਰ ਦੇ ਪਾਲੇ ਹੋਏ ਗੁੰਡਾ ਗਿਰੋਹਾਂ ਤੋਂ ਸਰਕਾਰੀ ਸਰਪ੍ਰਸਤੀ ਦਾ ਹੱਥ ਹਟਣਾ ਅਰੰਭ ਹੋਇਆ ਤਾਂ ਪੂਹਲੇ ਦੇ ਨਜ਼ਦੀਕੀ ਰਹਿ ਚੁੱਕੇ ਕਈ ਸਾਥੀ ਦੱਸਦੇ ਹਨ ਕਿ ਆਪਣੇ ਚਹੇਤੇ ਪੁਲੀਸ ਅਫ਼ਸਰਾਂ ਦੀ ਮਦਦ ਨਾਲ ਪੂਹਲੇ ਨੇ ਆਪਣੇ ਤੇ ਨਕਲੀ ਹਮਲੇ ਕਰਵਾਏ, ਇੱਥੋਂ ਤਕ ਕਿ ਇੱਕ ਔਰਤ ਨੂੰ ਕੁੱਟ ਮਾਰ ਕੇ ਬੇਸੁਰਤ ਕਰ ਕੇ ਉਸ ਨੂੰ ਪੂਹਲੇ ਪਿੰਡ ਦੇ ਗੁਰਦੁਆਰੇ ਸਾਹਵੇਂ ਸੁੱਟ ਦਿੱਤਾ ਗਿਆ ਤੇ ਫਿਰ ਉਸ ਦੇ ਸਰੀਰ ਨਾਲ ਬੰਬ ਬੰਨ੍ਹ ਕੇ ਫਟਾ ਦਿੱਤਾ ਗਿਆ। ਕਹਾਣੀ ਇਹ ਬਣਾਈ ਗਈ ਕਿ ਇਹ ਔਰਤ ਆਤਮਘਾਤੀ ਹਮਲੇ ਰਾਹੀਂ ਪੂਹਲੇ ਨੂੰ ਕਤਲ ਕਰਨ ਆਈ ਸੀ, ਪਰ ਖੁਦ ਮਾਰੀ ਗਈ। ਇਸ ਪਿੱਛੋਂ ਪੂਹਲੇ ਦੇ ਗਿਰੋਹ ਦੀ ਪੁਲੀਸ ਗਾਰਦ ਬਰਕਰਾਰ ਰਹੀ। ਪੂਹਲੇ ਦੇ ਗਿਰੋਹ ਦੀ ਗੁੰਡਾਗਰਦੀ ਦਾ ਨੰਗਾ ਨਾਚ ਜਾਰੀ ਰਿਹਾ ਤੇ ਕਈ ਮਸੂਮ ਲੜਕੀਆਂ ਇਸ ਗਿਰੋਹ ਦਾ ਸ਼ਿਕਾਰ ਬਣਦੀਆਂ ਰਹੀਆਂ, ਇਹਨਾਂ ਮਸੂਮ ਲੜਕੀਆਂ ਵਿੱਚ ਪ੍ਰਸਿੱਧ ਪੰਥਕ ਕਵੀਸ਼ਰ ਭਾਈ ਜੋਗਾ ਸਿੰਘ ਜੋਗੀ ਦੀ ਪੋਤਰੀ ਵੀ ਸ਼ਾਮਲ ਹੈ।

ਉਦੋਂ ਤਾਂ ਹੱਦ ਹੀ ਹੋ ਗਈ ਜਦੋਂ ਮਿਤੀ 9-8-2000 ਨੂੰ ਪੂਹਲੇ ਦਾ ਗਿਰੋਹ ਪੂਹਲਾ ਪਿੰਡ ਦੇ ਹੀ ਸ. ਸੁਬੇਗ ਸਿੰਘ ਦੀ ਨੌਵੀਂ ਕਲਾਸ ਵਿੱਚ ਪੜ੍ਹਦੀ ਨਾਬਾਲਿਗ ਲੜਕੀ ਜਸਪ੍ਰੀਤ ਕੌਰ (14 ਸਾਲ) ਨੂੰ ਦਿਨ-ਦਿਹਾੜੇ ਸ਼ਰੇਆਮ ਚੁੱਕ ਕੇ ਲੈ ਗਿਆ। ਲੜਕੀ ਦੇ ਪਿਤਾ ਨੇ ਸਥਾਨਕ ਥਾਣੇ ਰਿਪੋਰਟ ਲਿਖਵਾਈ ਪਰ ਕੋਈ ਕਾਰਵਾਈ ਨਾ ਹੋਈ। ਹਾਰ ਕੇ ਹਾਈਕੋਰਟ ਵਿੱਚ ਰਿੱਟ ਕੀਤੀ ਤਾਂ ਹਾਈਕੋਰਟ ਨੇ ਇਨਕੁਆਰੀ ਲਈ ਉਹ ਦਰਖ਼ਾਸਤ ਆਈ.ਜੀ. ਕਰਾਈਮ ਨੂੰ ਮਾਰਕ ਕਰ ਦਿੱਤੀ। ਆਈ.ਜੀ. ਨੇ ਅੱਗੋਂ ਉਹ ਦਰਖਾਸਤ ਐਸ.ਪੀ. ਕਰਾਈਮ 'ਪਰਮਰਾਜ ਉਮਰਾਨੰਗਲ' ਨੂੰ ਮਾਰਕ ਕਰ ਦਿੱਤੀ। ਪਿੰਡ ਵਾਲਿਆਂ ਦੇ ਦੱਸਣ ਮੁਤਾਬਕ ਪਰਮਰਾਜ ਨੇ ਪੂਹਲੇ ਨਾਲ ਯਾਰੀ ਪੁਗਾਈ ਤੇ ਰਿਪੋਰਟ ਭੇਜ ਦਿੱਤੀ ਕਿ ਪੂਹਲੇ ਦਾ ਗਰੁੱਪ ਬੇਕਸੂਰ ਹੈ, ਲੜਕੀ ਹੀ ਕਸੂਰਵਾਰ ਸੀ।

ਇਸ ਗੁੰਡਾਗਰਦੀ ਵਿਰੁੱਧ ਪਹਿਲੀ ਅਵਾਜ਼ ਉਦੋਂ ਉੱਠੀ ਜਦੋਂ ਪੂਹਲੇ ਪਿੰਡ ਦੇ ਵਾਸੀਆਂ ਵੱਲੋਂ ਭਾਈ ਤਾਰੂ ਸਿੰਘ ਸ਼ਹੀਦ ਦੀ ਯਾਦ ਵਿੱਚ ਉਸਾਰੇ ਜਾ ਰਹੇ ਗੁਰਦੁਆਰੇ ਦੀ ਉਸਾਰੀ ਵਿਰੁੱਧ ਪੂਹਲੇ ਨੇ ਪਿੰਡ 'ਚ ਹਥਿਆਰਬੰਦ ਮਾਰਚ ਕਰ ਕੇ ਰੱਜ ਕੇ ਲਲਕਾਰੇ ਮਾਰੇ ਕਿ ਮੈਂ ਪਿੰਡ 'ਚ ਦੂਜਾ ਗੁਰਦੁਆਰਾ ਨਹੀਂ ਬਣਨ ਦੇਣਾ। ਲੈਂਟਰ ਰੁਕਵਾਉਣ ਲਈ ਪੂਹਲੇ ਦੀ ਅਗਵਾਈ 'ਚ ਉਸ ਦਾ ਗਿਰੋਹ 14 ਅਕਤੂਬਰ 2003 ਨੂੰ ਮਿਸਤਰੀਆਂ ਨੂੰ ਹੀ ਚੁੱਕ ਕੇ ਲੈ ਗਿਆ। ਉਹਨਾਂ ਵਿੱਚੋਂ ਨਾਗੋ ਸ਼ਰਮਾ ਨਾਂ ਦਾ ਮਿਸਤਰੀ ਅਜੇ ਤਕ ਲਾਪਤਾ ਹੈ। ਪਿੰਡ ਵਾਲਿਆਂ ਕੇਸ ਦਰਜ ਕਰਵਾਇਆ, ਕਾਰਵਾਈ ਹੋਈ ਪਰ ਇੱਕ ਏ.ਐਸ.ਆਈ. ਨੇ ਹੀ ਇਸ ਕੇਸ ਵਿੱਚ ਉਸ ਦੀ ਜ਼ਮਾਨਤ ਲੈ ਲਈ ਤੇ ਉਸ ਨੂੰ ਛੱਡ ਦਿੱਤਾ। ਪੂਹਲੇ ਪਿੰਡ ਦਾ ਇੱਕ ਸਾਬਕਾ ਫ਼ੌਜੀ ਗੁੱਸੇ ਨਾਲ ਕਹਿੰਦਾ ਹੈ, "ਇਹਨੇ ਤਾਂ ਅਬਦਾਲੀ ਵਾਲਾ ਇਤਿਹਾਸ ਦੁਹਰਾ ਛੱਡਿਐ, ਇਸ ਨੂੰ ਹੁਣ ਅਸੀਂ ਨਕੇਲ ਪਾ ਕੇ ਹੀ ਛੱਡਾਂਗੇ।"

ਆਪਣੇ ਅਧੀਨ ਜ਼ਮੀਨ ਵਿੱਚ ਕਿੱਲਿਆਂ ਦੇ ਹਿਸਾਬ ਥਾਂ 'ਤੇ ਪੋਸਤ ਦੀ ਖੇਤੀ ਪੂਹਲਾ ਪੁਲੀਸ ਅਫ਼ਸਰਾਂ ਦੀ ਸ਼ਹਿ 'ਤੇ ਕਰਦਾ ਰਿਹਾ। ਪੂਹਲਾ ਪਿੰਡ ਦੇ ਲੋਕਾਂ ਦਾ ਦੋਸ਼ ਹੈ ਕਿ ਚੰਡੀਗੜ੍ਹ ਪੁਲੀਸ ਨੇ ਸੈਕਟਰ 39 ਦੇ ਗੁਰਦੁਆਰੇ ਵਿੱਚ ਪੂਹਲੇ ਵੱਲੋਂ ਪੰਜ ਕੁ ਮਰਲਿਆਂ ਵਿੱਚ ਬੀਜੀ ਪੋਸਤ ਦੇ ਆਧਾਰ 'ਤੇ ਇਸ ਵਿਰੁੱਧ ਕੇਸ ਦਰਜ ਕਰ ਲਿਆ ਹੈ, ਪਰ ਪੂਹਲੇ ਪਿੰਡ ਵਿੱਚ ਅਸੀਂ ਦੋ ਕਿੱਲੇ ਜ਼ਮੀਨ ਵਿੱਚ ਇਸ ਵੱਲੋਂ ਬੀਜੀ ਪੋਸਤ ਪੁਲੀਸ ਅਫ਼ਸਰਾਂ ਨੂੰ ਖੁਦ ਵਿਖਾਈ ਹੈ, ਪਰ ਪੁਲੀਸ ਨੇ ਕੇਸ ਦਰਜ ਨਹੀਂ ਕੀਤਾ। ਉਹਨਾਂ ਦਾ ਇਹ ਵੀ ਦੋਸ਼ ਹੈ ਕਿ ਪੂਹਲੇ ਦੇ ਜੁੰਡਲੀ ਦੇ ਯਾਰ ਪੁਲੀਸ ਅਫ਼ਸਰ ਹੀ ਹੁਣ ਤਕ ਉਸ ਨੂੰ ਬਚਾ ਰਹੇ ਹਨ ਤਾਂ ਹੀ ਸੰਨ 2004 ਵਿੱਚ ਕੁਝ ਕੇਸ ਦਰਜ ਹੋਣ ਪਿੱਛੋਂ ਤੇ ਵਾਰੰਟ ਨਿਕਲਣ ਤੋਂ ਬਾਅਦ ਵੀ ਪੂਹਲਾ ਸੁਖਦੇਵ ਸਿੰਘ ਉਮਰਾਨੰਗਲ ਦੀ ਬਰਸੀ 'ਤੇ ਆਈ.ਜੀ. ਸ਼ਰਮਾ ਤੇ ਪਰਮਰਾਜ ਉਮਰਾਨੰਗਲ ਨਾਲ ਇਕੋ ਸਟੇਜ 'ਤੇ ਬੈਠਾ ਰਿਹਾ। ਉਹ ਕਾਂਗਰਸੀ ਮੰਤਰੀ ਮਲਕੀਤ ਸਿੰਘ



ਬੀਰਮੀ ਦੇ ਪੁੱਤਰ ਦੇ ਵਿਆਹ ਮੌਕੇ ਸ਼ਰਾਬ ਪੀ ਕੇ ਡਾਂਸਰਾਂ ਨਾਲ ਸ਼ਰੇਆਮ ਨੱਚਦਾ ਵੀ ਰਿਹਾ ਪਰ ਪੁਲੀਸ ਨੇ ਉਸ ਨੂੰ ਗ੍ਰਿਫ਼ਤਾਰ ਨਹੀਂ ਕੀਤਾ। ਇਸ ਦੇ ਸਬੂਤ ਵਜੋਂ ਪਿੰਡ ਵਾਲਿਆਂ ਕੋਲ ਤਸਵੀਰਾਂ ਮੌਜੂਦ ਹਨ, ਜਿਨ੍ਹਾਂ ਵਿੱਚੋਂ ਕੁਝ ਤਸਵੀਰਾਂ ਇਸ ਕਿਤਾਬ ਵਿੱਚ ਛਾਪੀਆਂ ਜਾ ਰਹੀਆਂ ਹਨ।

ਪੂਹਲੇ ਦੀ ਹੁਣ ਤਕ ਸਿਆਸੀ ਲੀਡਰਾਂ ਨਾਲ ਵੀ ਸਾਂਝ ਬਣ ਚੁੱਕੀ ਹੈ। ਬਾਦਲ ਦੇ ਜੁਆਈ ਆਦੇਸ਼ ਪ੍ਰਤਾਪ ਕੈਰੋਂ ਵਿਧਾਇਕ, ਬਲਬੀਰ ਸਿੰਘ ਬਾਠ, ਮਲਕੀਤ ਸਿੰਘ ਬੀਰਮੀ ਅਤੇ ਅਵਤਾਰ ਹੈਨਰੀ ਨਾਲ ਇਸ ਦੇ ਚੰਗੇ ਸੰਬੰਧ ਪਿੰਡ ਵਾਲੇ ਦੱਸਦੇ ਹਨ। ਸੁਣੀਂਦਾ ਹੈ ਕਿ ਇਸ ਦੇ ਚਹੇਤੇ ਪੁਲੀਸ ਅਫ਼ਸਰ ਕੈਪਟਨ ਅਮਰਿੰਦਰ ਸਿੰਘ ਸਰਕਾਰ 'ਤੇ ਦਬਾਅ ਪਾ ਕੇ ਇਸ ਨੂੰ ਬਚਾਉਣ ਦੇ ਯਤਨਾਂ ਵਿੱਚ ਲੱਗੇ ਹੋਏ ਹਨ। ਉਹਨਾਂ ਅਫ਼ਸਰਾਂ ਨੂੰ ਡਰ ਹੈ ਕਿ ਜੇਕਰ ਪੂਹਲੇ ਦੇ ਜੁਰਮਾਂ ਦਾ ਪਿਟਾਰਾ ਖੁੱਲ੍ਹ ਗਿਆ ਤਾਂ ਇਸ ਵਿੱਚ ਕਈ ਪੁਲੀਸ ਅਫ਼ਸਰ ਫਸਣਗੇ। ਇਹੀ ਕਾਰਨ ਹੈ ਕਿ ਕਈ ਕੇਸਾਂ ਵਿੱਚ ਵਰੰਟ ਨਿਕਲਣ ਪਿੱਛੋਂ ਵੀ ਪੂਹਲਾ ਪੁਲੀਸ ਦੀ ਪਕੜ 'ਚ ਨਹੀਂ ਆਇਆ ਤੇ ਇਸੇ ਕਾਰਨ ਅਗਵਾ ਦੇ ਇੱਕ ਕੇਸ ਵਿੱਚ ਇੱਕ ਥਾਣੇਦਾਰ ਨੇ ਹੀ ਉਸ ਦੀ ਜ਼ਮਾਨਤ ਲੈਣ ਦਾ ਕ੍ਰਿਸ਼ਮਾ ਕਰ ਵਿਖਾਇਆ।

ਇੱਕ ਵਾਰ ਅਵਾਜ਼ ਉਠਣ ਪਿੱਛੋਂ ਪੂਹਲੇ ਦੇ ਜ਼ੁਲਮਾਂ ਦੇ ਸ਼ਿਕਾਰ ਲੋਕ ਹੌਲੀ ਹੌਲੀ ਅੱਗੇ ਆਉਣੇ ਅਰੰਭ ਹੋ ਗਏ ਹਨ। ਕੋਈ ਦੱਸਦਾ ਹੈ ਸਾਡਾ ਟਰੈਕਟਰ ਖੋਹ ਕੇ ਲੈ ਗਏ ਸੀ, ਕੋਈ ਦੱਸਦਾ ਹੈ ਕਿ ਸਾਡਾ ਮੁੰਡਾ ਚੁੱਕ ਕੇ ਮਾਰ ਦੇਣ ਦੀ ਧਮਕੀ ਨਾਲ ਏਨੇ ਲੱਖ ਰੁਪਏ ਲਏ ਸੀ ਤੇ ਕੋਈ ਇਹ ਵੀ ਦੱਸ ਰਿਹਾ ਹੈ ਕਿ ਸਾਡੀਆਂ ਮੱਝਾਂ ਹੀ ਖੋਲ੍ਹ ਲਿਆਏ ਸਨ। ਇਸੇ ਹੀ ਤਰ੍ਹਾਂ ਹੁਣ ਤਕ ਇਸ ਗਿਰੋਹ ਦੇ ਲਗਭਗ 12 ਕਤਲ ਲੋਕਾਂ ਨੇ ਜ਼ਾਹਰ ਕੀਤੇ ਹਨ ਪਰ ਇਸ ਗਿਰੋਹ ਵੱਲੋਂ ਕੀਤੇ ਕਤਲਾਂ ਦੀ ਗਿਣਤੀ ਸੈਂਕੜਿਆਂ ਵਿੱਚ ਹੈ। ਫਿਰ ਵੀ ਪੀੜਤ ਲੋਕਾਂ ਦਾ ਹੁਣ ਹੌਲੀ-ਹੌਲੀ ਕਰ ਕੇ ਸਾਮ੍ਹਣੇ ਆਉਣ ਦਾ ਇਹ ਸਿਲਸਿਲਾ ਜਾਰੀ ਹੈ।

ਇਲਾਕੇ ਦੇ ਲੋਕਾਂ ਨੇ ਖੁਦ ਹੀ ਕਰਨਲ ਜੀ.ਐਸ. ਸੰਧੂ ਦੀ ਅਗਵਾਈ ਵਿੱਚ 'ਪੂਹਲਾ ਹਟਾਓ ਕਮੇਟੀ' ਬਣਾ ਕੇ ਸੰਘਰਸ਼ ਅਰੰਭ ਦਿੱਤਾ। ਆਪਣੇ ਵਿਰੁੱਧ ਲੋਕ ਸੰਘਰਸ਼ ਉਠਦਾ ਵੇਖ ਕੇ ਪੂਹਲੇ ਨੇ ਪੁਰਾਣਾ ਅਜਮਾਇਆ ਹੋਇਆ ਰਾਗ ਫਿਰ ਛੇੜਿਆ ਤੇ ਪਿੱਟ-ਪਿੱਟ ਕੇ ਦੁਹਾਈ ਦੇਣੀ ਅਰੰਭ ਦਿੱਤੀ ਕਿ ਮੇਰਾ ਵਿਰੋਧ ਕਰਨ ਵਾਲੇ 'ਅੱਤਵਾਦੀਆਂ' ਦੇ ਰਿਸ਼ਤੇਦਾਰ ਹਨ ਅਤੇ ਉਹਨਾਂ ਦਾ ਬੁੜੈਲ ਜੇਲ੍ਹ 'ਚੋਂ ਫਰਾਰ ਹੋਏ ਸਿੰਘਾਂ ਨਾਲ ਵੀ ਸਿੱਧਾ ਸੰਪਰਕ ਹੈ। ਉਹ ਇਸ ਨੂੰ ਅੰਤਰਰਾਸ਼ਟਰੀ ਸਾਜ਼ਸ਼ ਦੱਸਣ ਦੇ ਹਾਸੋਹੀਣੇ ਦਮਗਜੇ ਵੀ ਮਾਰਨ ਲੱਗਾ, ਜਿਵੇਂ ਕਿ ਉਹ ਅਮਰੀਕਾ ਦੇ ਰਾਸ਼ਟਰਪਤੀ ਦਾ ਮਾਮਾ ਲੱਗਦਾ ਹੋਵੇ। ਉਸ ਨੇ ਇਹ ਵੀ ਕਿਹਾ ਹੈ ਕਿ ਮੁੱਖ ਮੰਤਰੀ ਅਮਰਿੰਦਰ ਸਿੰਘ ਨੂੰ ਮੇਰੀ ਗੱਲ ਸਮਝ ਵਿੱਚ ਆ

ਗਈ ਹੈ ਇਸੇ ਲਈ (ਅਗਵਾ ਦੇ ਕੇਸ ਵਿੱਚ) ਮੇਰੀ ਥਾਣੇ 'ਚੋਂ ਹੀ ਰਿਹਾਈ ਹੋ ਗਈ ਹੈ। ਇਸ ਤੋਂ ਪਤਾ ਲੱਗਦਾ ਹੈ ਕਿ ਲੋਕਾਂ ਨੂੰ ਲੜਾਈ ਇੱਕ ਵੱਡੇ ਗਠਜੋੜ ਵਿਰੁੱਧ ਲੜਨੀ ਪਵੇਗੀ। ਨਵਾਂ ਸ਼ਹਿਰ ਦੀ ਪੁਲੀਸ ਨੇ ਹੁਣ ਪਿੱਛੇ ਜਿਹੇ ਇੱਕ ਕਤਲ ਦੇ ਸੰਬੰਧ 'ਚ ਪੂਹਲੇ ਵਿਰੁੱਧ ਕੇਸ ਦਰਜ ਕੀਤਾ ਪਰ ਮਜੀਠਾ ਪੁਲੀਸ ਜਿਲ੍ਹੇ ਦਾ ਐਸ.ਐਸ.ਪੀ. ਆਰ.ਪੀ. ਐਸ.ਬਾਜਵਾ ਕਹਿ ਰਿਹਾ ਸੀ ਕਿ ਸਾਡੇ ਕੋਲ਼ ਪੂਹਲੇ ਖਿਲਾਫ਼ ਕੋਈ ਸ਼ਿਕਾਇਤ ਜਾਂ ਕੇਸ ਨਹੀਂ ਹੈ, ਜਦਕਿ ਇਹ ਇਲਾਕਾ ਪੂਹਲੇ ਦੇ ਗਿਰੋਹ ਤੋਂ ਸਭ ਤੋਂ ਵੱਧ ਪੀੜਿਤ ਹੈ ਤੇ ਹੁਣ ਇਸ ਗੁੰਡਾਗਰਦੀ ਵਿਰੁੱਧ ਰੌਲ਼ਾ ਵੀ ਇਸ ਜਿਲ੍ਹੇ 'ਚ ਪਿਆ ਹੈ। ਦੇਖੋ ਹਿੰਦੁਸਤਾਨੀ ਸਰਕਾਰ ਦਾ ਪਾਲ਼ਿਆ ਇਹ ਗੁੰਡਾ-ਗਿਰੋਹ ਕਦੋਂ ਕੁ ਤਕ ਪੰਜਾਬ ਦੀ ਹਿੱਕ 'ਤੇ ਨੱਚਦਾ ਹੈ।

**ਵਿਸ਼ੇਸ਼ ਨੋਟ:**

ਇਸ ਤੋਂ ਬਾਅਦ ਭਾਈ ਜੋਗਾ ਸਿੰਘ ਖਾਨਪੁਰ ਦੇ ਪਰਿਵਾਰ ਦੇ ਸੱਤ ਜੀਆਂ ਦੇ ਕਤਲ ਕੇਸ ਵਿੱਚ ਹਾਈਕੋਰਟ ਦੇ ਹੁਕਮਾਂ 'ਤੇ ਪੂਹਲਾ ਫਿਰ ਗ੍ਰਿਫ਼ਤਾਰ ਹੋਇਆ। ਇਸ ਕੇਸ ਵਿੱਚ ਜੇਲ੍ਹ ਅੰਦਰ ਹੋਣ ਦੌਰਾਨ ਹੀ ਦੋ ਧਰਮੀ ਨੌਜਵਾਨਾਂ ਨੇ ਮਿਤੀ 28 ਅਗਸਤ 2008 ਨੂੰ ਗੁਮਟਾਲ਼ਾ ਜੇਲ੍ਹ ਅੰਮ੍ਰਿਤਸਰ ਅੰਦਰ ਪੂਹਲੇ ਨੂੰ ਅੱਗ ਲਾ ਕੇ ਸਾੜ ਦਿੱਤਾ ਤੇ ਮਿਤੀ 29 ਅਗਸਤ 2008 ਨੂੰ ਚੰਡੀਗੜ੍ਹ ਦੇ ਮਸ਼ਹੂਰ ਹਸਪਤਾਲ ਪੀ.ਜੀ.ਆਈ. ਵਿੱਚ ਉਸ ਦੀ ਮੌਤ ਹੋ ਗਈ। ਵਿਸਤਾਰ ਲਈ ਇਸ ਹੀ ਕਲਮ ਤੋਂ ਲਿਖੀ ਪੁਸਤਕ 'ਧਰਮ ਕਾ ਜੈਕਾਰ, ਪਾਪੀ ਪੂਹਲੇ ਦਾ ਸ਼ਿਕਾਰ' ਪੜ੍ਹੋ।

* * *



# ਗੁਰਮੀਤ ਪਿੰਕੀ

ਕਿਸੇ ਸਮੇਂ ਲੁਧਿਆਣੇ ਦੇ ਐਸ.ਐਸ.ਪੀ. ਰਹੇ ਸੁਮੇਧ ਸੈਣੀ ਦੀ ਪਾਲਤੂ ਬਿੱਲੀ ਕਿਹਾ ਜਾਣ ਵਾਲ਼ਾ ਗੁਰਮੀਤ ਪਿੰਕੀ ਨਾਂ ਦਾ ਬਦਮਾਸ਼, ਜਿਸ ਨੇ ਉਸ ਦੌਰ ਅੰਦਰ ਹਿੰਦੁਸਤਾਨੀ ਸਰਕਾਰ ਦੇ ਥਾਪੜੇ ਨਾਲ਼ ਜੁਝਾਰੂ ਵਿਚਾਰਧਾਰਾ ਵਾਲ਼ੇ ਸਿੱਖ ਨੌਜਵਾਨਾਂ ਅਤੇ ਵਿਦਿਆਰਥੀਆਂ ਦੇ ਲਹੂ ਦੀ ਹੋਲੀ ਖੇਡੀ ਸੀ, ਅਜੇ ਤਕ ਵੀ ਕਦੇ ਨਾ ਕਦੇ ਅਖ਼ਬਾਰੀ ਸੁਰਖੀਆਂ 'ਚ ਆਉਂਦਾ ਹੀ ਰਹਿੰਦਾ ਹੈ। ਦੋ ਕੁ ਸਾਲ ਪਹਿਲਾਂ ਦੀ ਗੱਲ ਹੈ, ਉਹ ਹਿੰਦੁਸਤਾਨੀ ਸਰਕਾਰ ਵੱਲੋਂ ਮਿਲ਼ੇ ਪੁਲੀਸ ਇੰਸਪੈਕਟਰ ਦੇ ਰੈਂਕ ਅਤੇ ਪੁਰਾਣੀਆਂ ਆਦਤਾਂ ਤੋਂ ਮਜਬੂਰ ਆਪਣੀ ਜੁੰਡਲੀ ਨਾਲ਼ ਸ਼ਰੇਆਮ ਸੜਕ 'ਤੇ ਮਹਿਫਲ ਲਾ ਕੇ ਸ਼ਰਾਬ ਪੀ ਰਿਹਾ ਸੀ, ਜਦੋਂ ਰਾਹ 'ਚੋਂ ਲੰਘ ਰਹੇ ਅਵਤਾਰ ਸਿੰਘ ਨਾਂ ਦੇ ਇੱਕ ਨਾਗਰਿਕ ਨੇ ਕਾਰ ਲੰਘਾਉਣ ਲਈ ਰਾਹ ਮੰਗਿਆ ਤਾਂ ਪਿੰਕੀ ਨੇ ਉਸ ਦੀ ਇਸ 'ਗੁਸਤਾਖੀ' ਬਦਲੇ ਜੇਬ 'ਚੋਂ ਮਾਊਜ਼ਰ ਕੱਢਿਆ ਤੇ ਅਵਤਾਰ ਸਿੰਘ ਨੂੰ ਉਥੇ ਹੀ ਭੁੰਨ ਸੁੱਟਿਆ। ਫਿਰ ਉਹ ਅਰਾਮ ਨਾਲ਼ ਉਥੇ ਬੈਠ ਕੇ ਸ਼ਰਾਬ ਪੀਂਦਾ ਰਿਹਾ। ਅਖ਼ਬਾਰਾਂ ਕੁਰਲਾ ਉਠੀਆਂ ਤੇ ਪੂਰੀ ਸਰਕਾਰੀ ਮਸ਼ਨੀਰੀ, ਪੱਬਾਂ ਭਾਰ ਹੋ ਕੇ ਲੋਕਾਂ ਦੇ ਹੰਝੂ ਪੂੰਝਣ ਦਾ ਯਤਨ ਕਰਨ ਲੱਗੀ। ਪਰ ਸਾਨੂੰ ਇਸ ਕਤਲ ਤੇ ਵਾ-ਵੇਲਾ ਮਚਾਉਣ ਵਾਲ਼ੇ ਉਹਨਾਂ ਪੱਤਰਕਾਰਾਂ 'ਤੇ ਬੜਾ ਤਰਸ ਆਇਆ ਸੀ, ਜੋ ਪਿੰਕੀ ਦੇ ਕੀਤੇ ਇਸ ਇੱਕ ਕਤਲ ਨੂੰ ਤਾਂ ਗ਼ਲਤ ਕਹਿ ਰਹੇ ਸਨ ਪਰ ਉਸ ਕਾਲ਼ੇ ਦੌਰ ਵਿੱਚ ਉਹਨਾਂ ਨੇ ਖੁਦ ਹੀ ਅਜਿਹੇ ਸੈਂਕੜੇ ਹੀ ਨਹੀਂ ਸਗੋਂ ਹਜ਼ਾਰਾਂ ਹੀ ਕਤਲਾਂ ਨੂੰ ਜਾਇਜ਼ ਠਹਿਰਾਉਣ ਦਾ ਯਤਨ ਕੀਤਾ ਸੀ।

ਮੈਂ ਉਦੋਂ ਵੀ ਇਹ ਅਵਾਜ਼ ਉਠਾਈ ਸੀ ਕਿ ਜੇਕਰ ਅੱਜ ਸਮਾਜ ਦੇ ਇਹ ਜ਼ਿੰਮੇਵਾਰ ਨਾਗਰਿਕ ਮਹਿਸੂਸ ਕਰਦੇ ਹਨ ਕਿ ਪਿੰਕੀ ਨੇ ਜੋ ਕੀਤਾ, ਗ਼ਲਤ ਕੀਤਾ ਹੈ ਤੇ ਇਸ ਕਾਰੇ ਲਈ ਦੋਸ਼ੀਆਂ ਨੂੰ ਸਜ਼ਾ ਜ਼ਰੂਰ ਮਿਲਣੀ ਚਾਹੀਦੀ ਹੈ, ਤਾਂ ਮੈਂ ਸੁਚੇਤ ਕਰਾਂਗਾ ਕਿ ਤੁਹਾਡੇ ਹੱਥ ਵਿੱਚ ਫੜੀ ਦੋਸ਼ੀਆਂ ਦੀ ਸੂਚੀ, ਬਹੁਤ ਹੀ ਛੋਟੀ ਹੈ; ਅਸਲ ਦੋਸ਼ੀ ਪਿੰਕੀ ਨਹੀਂ, ਸਗੋਂ ਉਹ ਹਿੰਦੁਸਤਾਨੀ ਸਰਕਾਰੀ ਮਸ਼ਨੀਰੀ ਹੈ, ਜਿਸ ਨੇ ਆਪਣੀਆਂ ਗ਼ਲਤ ਤੇ ਹੈਂਕੜਸ਼ਾਹੀ

ਨੀਤੀਆਂ ਵਿੱਚੋਂ ਪੈਦਾ ਹੋਈ ਬਗਾਵਤ ਨੂੰ ਦਬਾਉਣ ਲਈ, ਪਿੰਕੀ ਵਰਗੇ ਸੈਂਕੜੇ ਹੀ ਭੇੜੀਏ ਪਾਲ ਕੇ ਪੰਜਾਬ ਦੀਆਂ ਸੜਕਾਂ 'ਤੇ ਖੁੱਲ੍ਹੇ ਛੱਡ ਦਿੱਤੇ ਸਨ।

ਖੈਰ, ਹਿੰਦੁਸਤਾਨੀ ਸਰਕਾਰ ਨੇ ਪੰਜਾਬ ਅੰਦਰ ਸਿੱਖ ਸੰਘਰਸ਼ ਨੂੰ ਦਬਾਉਣ ਲਈ ਜਿਹੜੇ ਗੁੰਡਾ ਗਿਰੋਹ ਕਾਇਮ ਕੀਤੇ ਸਨ ਤੇ ਜਿਨ੍ਹਾਂ ਨੇ ਹਿੰਦੁਸਤਾਨੀ ਸਰਕਾਰ ਦੇ ਥਾਪੜੇ ਕਾਰਨ ਕਨੂੰਨੀ ਬੰਦਸ਼ਾਂ ਤੋਂ ਅਜ਼ਾਦ ਹੋ ਕੇ ਪੰਜਾਬ ਦੀ ਧਰਤੀ 'ਤੇ 'ਅੱਤ' ਮਚਾਈ ਸੀ, ਉਹਨਾਂ ਵਿੱਚ ਗੁਰਮੀਤ ਪਿੰਕੀ ਦਾ ਨਾਂ ਵੀ ਸ਼ਾਮਲ ਹੈ। ਪਿੰਕੀ ਲੁਧਿਆਣੇ ਦੇ ਐਸ.ਐਸ.ਪੀ. ਰਹੇ ਸੁਮੇਧ ਸੈਣੀ ਦਾ ਪਾਲਤੂ ਹੈ। ਉਸ ਦੀ ਮਾਸੀ ਰਣਜੀਤ ਕੌਰ (ਬਾਇਓ ਕੈਮਿਸਟਰੀ ਕਲਰਕ) ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਕਵਾਰਟਰ ਨੰ: 99/12 ਵਿੱਚ ਰਹਿੰਦੀ ਸੀ। ਤਲਵਾੜਾ ਬੈਂਕ ਡਕੈਤੀ ਕੇਸ ਵਿੱਚ ਭਗੌੜਾ ਹੋ ਕੇ ਪਿੰਕੀ ਆਪਣੀ ਇਸੇ ਮਾਸੀ ਕੋਲ ਰਹਿੰਦਾ ਰਿਹਾ ਹੈ। ਇਸੇ ਹੀ ਸਮੇਂ ਹਿੰਦੁਸਤਾਨੀ ਸਰਕਾਰ ਦੀ ਇੱਕ ਵਿਸ਼ੇਸ਼ ਨੀਤੀ ਦੇ ਤਹਿਤ ਲੁਧਿਆਣਾ ਪੁਲਿਸ ਨੇ ਇਸ ਨੂੰ ਬਿੱਲੀ ਬਣਾ ਲਿਆ ਤੇ ਗ੍ਰਿਫ਼ਤਾਰੀ ਤੋਂ ਬਚਾ ਲਿਆ। ਫਿਰ ਇਹ ਸੀ.ਆਈ.ਏ. ਸਟਾਫ਼ ਲੁਧਿਆਣਾ ਵਿੱਚ ਹੀ ਰਹਿਣ ਲੱਗਾ। ਇਸ ਦੇ ਹੱਥ ਵਿੱਚ ਸਦਾ ਹੀ ਨੰਗਾ ਮਾਊਜ਼ਰ ਹੁੰਦਾ ਸੀ। ਇਸ ਨੂੰ ਸਾਦਾ ਕਪੜਿਆਂ ਵਾਲ਼ਾ ਆਰਜੀ ਇੰਸਪੈਕਟਰ ਬਣਾਇਆ ਗਿਆ। ਇਸ ਦੇ ਨਾਲ਼ ਸਦਾ ਹੀ 4-5 ਹਥਿਆਰਬੰਦ ਸਿਪਾਹੀ ਹੁੰਦੇ ਸਨ ਤੇ ਇਹ ਜਿਸ ਨੂੰ ਵੀ ਮਨ-ਚਾਹੇ ਚੁੱਕ ਕੇ ਬੇ-ਨੰਬਰੀ ਵੈਨ ਵਿੱਚ ਸੁੱਟ ਕੇ ਲੈ ਜਾਂਦੇ।

ਸੁਮੇਧ ਸੈਣੀ ਨੇ ਪਿੰਕੀ ਦੀ ਡਿਊਟੀ ਖੇਤੀਬਾੜੀ ਯੂਨੀਵਰਸਿਟੀ ਹੀ ਲਾ ਦਿੱਤੀ ਸੀ ਤੇ ਇਸ ਨੂੰ ਖਾੜਕੂ ਵਿਚਾਰਾਂ ਵਾਲ਼ੇ ਵਿਦਿਆਰਥੀਆਂ ਨੂੰ ਮੁਕਾ ਸੁੱਟਣ ਦਾ ਕੰਮ ਸੌਂਪਿਆ ਗਿਆ ਸੀ। ਪਤਾ ਨਹੀਂ ਇਸ ਨੇ ਕਿੰਨੇ ਹੀ ਵਿਦਿਆਰਥੀ ਆਗੂਆਂ ਨੂੰ ਯੂਨੀਵਰਸਿਟੀ ਦੇ ਅੰਦਰੋਂ ਤੇ ਬਾਹਰੋਂ ਅਗਵਾ ਕਰ ਕੇ ਲਾਪਤਾ ਕਰ ਦਿੱਤਾ। ਪਿੰਕੀ ਦਾ ਗਿਰੋਹ ਖਾੜਕੂ ਵਿਚਾਰਾਂ ਵਾਲ਼ੇ ਵਿਦਿਆਰਥੀਆਂ, ਆਗੂਆਂ ਨੂੰ ਵੇਖਦੇ ਹੀ ਉਹਨਾਂ ਤੇ ਝਪਟ ਪੈਂਦਾ ਤੇ ਬੁੱਚੜਖਾਨੇ ਵਿੱਚ ਲਿਜਾ ਕੇ ਉਹਨਾਂ 'ਤੇ ਮਨਚਾਹਿਆ ਤਸ਼ੱਦਦ ਵੀ ਕਰਦਾ। ਇੱਥੋਂ ਤਕ ਕਿ ਕਈਆਂ ਨੂੰ ਗਾਇਬ ਵੀ ਕਰ ਦਿੰਦਾ ਸੀ। ਯੂਨੀਵਰਸਿਟੀ ਦੀਆਂ ਕੁੜੀਆਂ ਤਾਂ ਇਸ ਦੀਆਂ ਅਸ਼ਲੀਲ ਹਰਕਤਾਂ ਤੋਂ ਏਨੀਆਂ ਭੈਭੀਤ ਸਨ ਕਿ ਇਸਦਾ ਨਾਂ ਸੁਣਦਿਆਂ ਹੀ ਕੰਬ ਜਾਂਦੀਆਂ ਹਨ। ਕੋਈ ਬੇ-ਨੰਬਰੀ ਗੱਡੀ ਵੇਖ ਲੈਣ 'ਤੇ ਯੂਨੀਵਰਸਿਟੀ ਵਿੱਚ ਪੜ੍ਹਦੇ ਕੁੜੀਆਂ ਤੇ ਮੁੰਡੇ ਇਧਰ-ਉਧਰ ਲੁਕਣ ਦੀ ਕੋਸ਼ਿਸ਼ ਕਰਨ ਲੱਗ ਪੈਂਦੇ। ਵਾਈਸ ਚਾਂਸਲਰ ਸੁਖਦੇਵ ਸਿੰਘ ਨੇ ਥੋੜ੍ਹੀ ਹਿੰਮਤ ਕਰਕੇ ਪੁਲਿਸ ਕਪਤਾਨ ਨੂੰ, ਪਿੰਕੀ ਅਤੇ ਬੇ-ਨੰਬਰੀ ਗੱਡੀ ਨੂੰ ਯੂਨੀਵਰਸਿਟੀ ਅੰਦਰ ਆਉਣ ਤੋਂ ਰੋਕਣ ਲਈ ਲਿਖਿਆ ਸੀ, ਪਰ ਉਸ ਨੂੰ ਜੋ ਜਵਾਬ ਮਿਲਿਆ, ਉਸ ਪਿੱਛੋਂ ਵਾਈਸ ਚਾਂਸਲਰ ਨੂੰ ਮੁੜ ਹਿੰਮਤ ਨਹੀਂ ਪਈ ਕਿ ਉਹ ਪਿੰਕੀ ਨੂੰ



ਯੂਨੀਵਰਸਿਟੀ ਅੰਦਰ ਆਉਣ ਤੋਂ ਰੋਕਣ ਦੀ ਕੋਸ਼ਿਸ਼ ਕਰ ਸਕੇ।

ਇਹ ਹੈ ਉਸ ਪਿੰਕੀ ਦੀ ਪੈਦਾਇਸ਼ੀ ਰਿਪੋਰਟ ਜਿਸ ਦੇ ਇੱਕ ਆਮ ਨਾਗਰਿਕ ਦਾ ਮਾਮੂਲੀ ਗੱਲ 'ਤੇ ਕਤਲ ਕਰ ਦੇਣ 'ਤੇ ਅਖ਼ਬਾਰਾਂ ਨੇ ਪੂਰੀ ਤਰ੍ਹਾਂ ਹਾਲ ਪਾਹਰਿਆ ਕੀਤੀ, ਪਰ ਪਿੰਕੀ ਜੇਲ੍ਹ ਵੀ ਗਿਆ ਤਾਂ ਪਿਕਨਿਕ ਮਨਾਉਣ ਵਾਂਗ, ਜਿੱਥੋਂ ਉਹ ਥੋੜ੍ਹੇ ਹੀ ਸਮੇਂ ਵਿੱਚ ਬਾਹਰ ਆ ਗਿਆ। ਪਿਛਲੇ ਸਮੇਂ ਜਦੋਂ ਚੰਡੀਗੜ੍ਹ ਦੀ ਬੁੜੈਲ ਜੇਲ੍ਹ ਵਿੱਚੋਂ ਭਾਈ ਜਗਤਾਰ ਸਿੰਘ ਹਵਾਰਾ, ਭਾਈ ਪਰਮਜੀਤ ਸਿੰਘ ਭਿਓਰਾ ਤੇ ਜਗਤਾਰ ਸਿੰਘ ਤਾਰਾ ਸੁਰੰਗ ਪੁੱਟ ਕੇ ਫਰਾਰ ਹੋ ਗਏ ਤਾਂ ਪਿੰਕੀ ਫਿਰ ਟੀ.ਵੀ. ਪੱਤਰਕਾਰਾਂ ਦੇ ਸਾਮ੍ਹਣੇ ਆਇਆ। ਉਸ ਨੇ ਦਾਅਵਾ ਕੀਤਾ ਕਿ ਜਗਤਾਰ ਸਿੰਘ ਹਵਾਰੇ ਨੂੰ ਮੈਂ ਹੀ ਜਲੰਧਰ ਤੋਂ ਫੜਿਆ ਸੀ ਤੇ ਹੁਣ ਮੈਨੂੰ ਉਹਨਾਂ ਤੋਂ ਖ਼ਤਰਾ ਹੈ। ਇਸ ਨਾਲ ਇਹ ਗੱਲ ਪੂਰੀ ਤਰ੍ਹਾਂ ਸਪਸ਼ਟ ਹੋ ਗਈ ਸੀ ਕਿ ਪਿੰਕੀ ਅਜੇ ਵੀ ਪੂਰੀ ਤਰ੍ਹਾਂ ਹਿੰਦੁਸਤਾਨ ਸਰਕਾਰ ਦੀ ਸੁਰੱਖਿਆ ਛਤਰੀ ਨੂੰ ਆਪਣੀ ਗੁੰਡਾਗਰਦੀ ਦਾ ਸੰਦ ਬਣਾ ਕੇ ਵਿਚਰ ਰਿਹਾ ਹੈ, ਬੇਸ਼ੱਕ ਇਸ ਗੁੰਡਾਗਰਦੀ ਦੀਆਂ ਸ਼ਿਕਾਰ ਹੋਈਆਂ ਕਈ ਵਿਦਿਆਰਥਣਾਂ ਆਤਮ-ਹੱਤਿਆ ਵੀ ਕਰ ਚੁੱਕੀਆਂ ਸੁਣੀਦੀਆਂ ਹਨ।

**ਵਿਸ਼ੇਸ਼ ਨੋਟ:**

ਹੁਣ ਅਦਾਲਤ ਵੱਲੋਂ ਇੱਕ ਆਮ ਨਾਗਰਿਕ ਅਵਤਾਰ ਸਿੰਘ ਗੋਲਾ ਕਤਲ ਕੇਸ ਵਿੱਚ ਗੁਰਮੀਤ ਪਿੰਕੀ ਨੂੰ ਉਮਰ ਕੈਦ ਦੀ ਸਜ਼ਾ ਸੁਣਾ ਦਿੱਤੀ ਗਈ ਹੈ। ਹੁਣ ਉਹ ਜੇਲ੍ਹ ਵਿੱਚ ਹੈ। ਪਿੰਕੀ ਵਿਰੁੱਧ ਕਨੂੰਨੀ ਕਾਰਵਾਈ ਇੱਕ ਆਮ ਨਾਗਰਿਕ ਦਾ ਕਤਲ ਕਰਨ ਕਰ ਕੇ ਹੋਈ ਹੈ, ਸਿੱਖ ਨੌਜਵਾਨਾਂ ਦੇ ਲਹੂ ਦੀ ਹੋਲੀ ਖੇਡਣ ਕਾਰਨ ਨਹੀਂ।

* * *

# ਕੈਟਾਂ ਬਾਰੇ ਕੁਝ ਹੋਰ ਤੱਥ

ਹਿੰਦੁਸਤਾਨੀ ਪੁਲੀਸ ਦੇ ਜਿਹੜੇ ਟੋਲੇ ਗੁੰਮਨਾਮ ਤੌਰ 'ਤੇ ਸਿੱਖ ਜੁਝਾਰੂਆਂ ਦੇ ਭੇਸ ਵਿੱਚ ਵਿਚਰਦੇ ਰਹੇ, ਲਹਿਰ ਨੂੰ ਬਦਨਾਮ ਕਰਦੇ ਤੇ ਸਿੱਖ ਜੁਝਾਰੂਆਂ ਨੂੰ ਸ਼ਹੀਦ ਕਰਵਾਉਂਦੇ ਰਹੇ, ਉਹਨਾਂ ਤੋਂ ਇਲਾਵਾ ਉਹਨਾਂ ਦੇ ਪਾਲੇ ਅਜਿਹੇ ਕੈਟ ਵੀ ਸਨ, ਜੋ ਜੁਝਾਰੂ ਜਥੇਬੰਦੀਆਂ 'ਚ ਆਪਣੀ ਥਾਂ ਬਣਾ ਕੇ ਜੁਝਾਰੂਆਂ ਵਜੋਂ ਪ੍ਰਸਿੱਧ ਹੋ ਕੇ ਵਿਚਰਦੇ ਰਹੇ ਤੇ ਅੰਦਰੋ-ਅੰਦਰੀ ਲਹਿਰ ਨੂੰ ਢਾਹ ਲਾਉਂਦੇ ਰਹੇ। ਖਾੜਕੂ ਲੀਡਰਸ਼ਿਪ ਵਜੋਂ ਤਾਨਾਸ਼ਾਹੀ ਫ਼ੁਰਮਾਨ ਜਾਰੀ ਕਰਨੇ, ਨਿੱਕੀ-ਨਿੱਕੀ ਗੱਲ 'ਤੇ ਕਿਸੇ ਦਾ ਵੀ ਕਤਲ ਕਰ ਦੇਣਾ ਜਾਂ ਪਰਿਵਾਰਾਂ ਦੇ ਪਰਿਵਾਰ ਹੀ ਮੁਖਬਰ ਹੋਣ ਦਾ ਦੋਸ਼ ਲਾ ਕੇ ਮਾਰ ਦੇਣੇ, ਜੁਝਾਰੂਆਂ ਅੰਦਰ ਘੁਸਪੈਠ ਕਰਨ ਵਿੱਚ ਕਾਮਯਾਬ ਹੋਣ ਵਾਲੇ ਹਿੰਦੁਸਤਾਨੀ ਕੈਟਾਂ ਦੇ ਮੁੱਖ ਕੰਮ ਹੁੰਦੇ ਸਨ। ਇਹਨਾਂ ਖੁਦ ਹੀ ਪਾਲੇ ਹੋਏ ਕੈਟਾਂ 'ਚੋਂ ਬਹੁਤੇ ਕੰਮ ਕਢਵਾਉਣ ਪਿੱਛੋਂ ਹਿੰਦੁਸਤਾਨੀ ਪੁਲੀਸ ਨੇ ਖੁਦ ਹੀ ਮਾਰ ਮੁਕਾਏ, ਤਾਂ ਕਿ ਭੇਤ ਬਾਹਰ ਨਾ ਨਿਕਲ ਸਕੇ, ਪਰ ਫਿਰ ਵੀ ਇਹਨਾਂ ਹਿੰਦੁਸਤਾਨੀ ਸਾਵਧਾਨੀਆਂ ਦੇ ਬਾਵਜੂਦ ਕਈ ਅਜਿਹੇ ਕੈਟ ਲੁਕੇ ਨਾ ਰਹਿ ਸਕੇ।

ਜੁਝਾਰੂ ਲਹਿਰ ਵਿੱਚ ਕਮਾਂਡਰ ਬਣ ਕੇ ਜਿਨ੍ਹਾਂ ਅੱਲੜ ਜੁਝਾਰੂਆਂ ਨੇ ਅੰਨ੍ਹੇਵਾਹ ਭਰਤੀ ਕਰਨ ਦੀ ਨੀਤੀ ਅਪਣਾਈ, ਉਹਨਾਂ ਵਿੱਚ ਇਹ ਹਿੰਦੁਸਤਾਨੀ ਸਰਕਾਰ ਦੇ ਪਲੋਸੇ ਗੁੰਡੇ ਕਿੰਨੀ ਮਾਤਰਾ ਵਿੱਚ ਘੁਸਪੈਠ ਕਰ ਗਏ ਹੋਣਗੇ, ਇਸ ਦਾ ਅੰਦਾਜ਼ਾ ਲਾਉਣਾ ਉਦੋਂ ਮੁਸ਼ਕਲ ਨਹੀਂ ਹੁੰਦਾ, ਜਦੋਂ ਬਹੁਤ ਹੀ ਸਿਆਣੇ ਤੇ ਸੂਝਵਾਨ ਜੁਝਾਰੂ ਕਮਾਂਡਰਾਂ ਦੀ ਕਮਾਨ ਹੇਠਲੇ ਕੇਡਰ ਵਿੱਚ ਵੀ ਅਜਿਹੇ ਅਨਸਰਾਂ ਦੀ ਘੁਸਪੈਠ ਦੇ ਪ੍ਰਮਾਣ ਮਿਲ ਜਾਂਦੇ ਹਨ। ਮਿਸਾਲ ਵਜੋਂ ਜੁਝਾਰੂ ਲਹਿਰ ਵਿੱਚ ਮਾਝੇ ਦੀ ਧਰਤੀ ਦੇ ਤਰਨ ਤਾਰਨ ਖੇਤਰ ਦੇ ਪ੍ਰਸਿੱਧ ਯੋਧੇ ਬਾਬਾ ਮਾਨੋਚਾਹਲ ਦੀ ਇਹ ਸਿਫ਼ਤ ਤਾਂ ਹੈ ਹੀ ਸੀ ਕਿ ਇਹ ਬੰਦਾ ਪਹਿਲਾਂ ਹੀ ਨਾਪ-ਤੋਲ ਕੇ ਭਰਤੀ ਕਰਦਾ ਸੀ, ਪਰ ਜੇਕਰ ਫਿਰ ਵੀ ਕੋਈ ਗ਼ਲਤ ਅਨਸਰ ਜਥੇਬੰਦੀ 'ਚ ਆ ਵੀ ਜਾਂਦਾ ਸੀ ਤਾਂ ਬਾਬਾ ਮਾਨੋਚਾਹਲ ਉਸ ਉੱਪਰ ਪੂਰਾ ਕੰਟਰੋਲ ਰੱਖਦਾ ਸੀ। ਇਸ ਦੇ ਬਾਵਜੂਦ ਇਲਾਕੇ ਦੇ ਲੋਕਾਂ ਦਾ ਮੰਨਣਾ ਹੈ ਕਿ ਪੁਲੀਸ ਨੇ ਆਪਣੇ ਕਈ ਕੈਟ ਉਸ ਦੇ ਗਰੁੱਪ ਵਿੱਚ ਵਾੜ ਦਿੱਤੇ ਸਨ, ਜੋ ਕਿ ਗ਼ਲਤ ਕਿਸਮ ਦੀਆਂ ਹਰਕਤਾਂ ਨਾਲ ਲਹਿਰ ਨੂੰ ਬਦਨਾਮ ਕਰਦੇ ਸਨ। ਮਿਸਾਲ ਦੇ ਤੌਰ 'ਤੇ ਗੱਲੂਣ ਖਡੂਰੀਏ ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਉਸ ਬਾਰੇ ਕਿਹਾ ਜਾਂਦਾ ਹੈ ਕਿ ਉਸ ਨੇ ਬਾਬਾ ਮਾਨੋਚਾਹਲ ਦੀ ਅਗਵਾਈ ਵਾਲੀ ਬੀ.ਟੀ.ਐਫ. 'ਚ ਆਉਣ ਪਿੱਛੋਂ ਇੱਕ ਵਾਰ ਆਪਣੇ ਪਿੰਡ ਦੀ ਕੋਈ ਕੁੜੀ ਚਰਿੱਤਰਹੀਣਤਾ ਦਾ ਦੋਸ਼ ਲਾ ਕੇ ਟਰੈਕਟਰ ਨਾਲ ਬੰਨ੍ਹ ਕੇ ਘੜੀਸ-ਘੜੀਸ ਕੇ ਮਾਰ ਦਿੱਤੀ। ਬਾਬਾ ਮਾਨੋਚਾਹਲ ਨੂੰ ਜਦੋਂ ਇਸ ਘਟਨਾ ਦਾ ਪਤਾ ਲੱਗਾ ਤਾਂ ਆਪ ਰੋਹ ਵਿੱਚ ਆ ਗਏ ਤੇ ਆਪਣੇ ਸਿੰਘਾਂ ਨੂੰ ਹੁਕਮ ਕਰ ਦਿੱਤਾ ਕਿ 'ਗੱਲੂਣ ਜਿੱਥੇ ਵੀ ਮਿਲੇ ਮਾਰ ਦਿੱਤਾ ਜਾਵੇ, ਅਜਿਹੇ ਅਨਸਰ ਸੰਘਰਸ਼ ਨੂੰ ਬਦਨਾਮ ਕਰ ਰਹੇ ਹਨ।'

ਇਲਾਕੇ ਦੇ ਲੋਕ ਪੂਰੇ ਦਾਅਵੇ ਨਾਲ ਤੱਥਾਂ ਦੇ ਆਧਾਰ 'ਤੇ ਕਹਿੰਦੇ ਹਨ ਕਿ ਗੱਲੂਣ ਦੀ ਰਾਖੀ ਹਿੰਦੁਸਤਾਨ ਦੀ ਪੁਲੀਸ ਨੇ ਕੀਤੀ। ਸੰਨ 1992 ਦੇ ਅਖੀਰ ਵਿੱਚ ਜਦੋਂ ਬਾਬਾ ਮਾਨੋਚਾਹਲ ਦੀ ਤਲਾਸ਼ ਵਿੱਚ ਇਕੋ ਸਮੇਂ 57-57 ਥਾਂਵਾਂ 'ਤੇ ਛਾਪੇ ਮਾਰੇ ਜਾ ਰਹੇ ਸਨ ਤੇ ਬਾਬਾ ਮਾਨੋਚਾਹਲ ਦੇ ਸਹਿਯੋਗੀ ਫੜ-ਫੜ ਕੇ ਥਾਣਿਆਂ ਵਿੱਚ ਪਾੜੇ ਅਤੇ ਛਿੱਲੇ ਜਾ ਰਹੇ ਸਨ ਤਾਂ ਉਦੋਂ ਇਹੀ ਗੱਲੂਣ ਖਡੂਰੀਆ ਪੁਲੀਸ ਦੀ ਪ੍ਰਾਹੁਣਾਚਾਰੀ ਦਾ ਅਨੰਦ ਮਾਣਦਿਆਂ ਠਾਠ ਨਾਲ ਥਾਣਿਆਂ ਵਿੱਚ ਫਿਰਦਾ ਅਤੇ ਬਾਬਾ ਮਾਨੋਚਾਹਲ ਨੂੰ ਗਾਲਾਂ ਕੱਢਦਾ ਆਮ ਵੇਖਿਆ ਜਾਂਦਾ ਸੀ। ਕੋਈ ਦੋ ਰਾਵਾਂ ਨਹੀਂ ਕਿ ਜੁਝਾਰੂ ਲਹਿਰ ਵਿੱਚ ਵਾੜੇ ਗ਼ਲਤ ਅਨਸਰਾਂ 'ਚੋਂ ਉਹ ਵੀ ਇੱਕ ਸੀ ਤੇ ਉਹ ਸ਼ੁਰੂ ਤੋਂ ਹੀ ਹਿੰਦੁਸਤਾਨੀ ਪੁਲੀਸ ਦਾ ਟਾਊਟ ਸੀ। ਇਹ ਕੇਵਲ ਇੱਕ ਮਿਸਾਲ ਹੈ, ਜਿਸ ਤੋਂ ਪੰਜਾਬ ਅੰਦਰ ਖਾੜਕੂਆਂ ਦੇ ਨਾਂ ਹੇਠ ਹੋਣ ਵਾਲੇ ਕਈ ਅੰਨ੍ਹੇਵਾਹ ਕਤਲਾਂ ਦਾ ਭੇਤ ਖੁੱਲ੍ਹ ਜਾਂਦਾ ਹੈ।

ਇਸ ਇਲਾਕੇ ਵਿੱਚ ਆਮ ਲੋਕਾਂ ਵਿੱਚ ਇਹ ਵੀ ਵਿਸ਼ਵਾਸ ਹੈ ਕਿ ਪੁਲੀਸ ਨੇ ਜਿਹੜੇ ਆਪਣੇ ਬਲੈਕ ਕੈਟ ਖਾੜਕੂਆਂ ਵਿੱਚ ਵਾੜੇ ਹੋਏ ਸਨ, ਉਹਨਾਂ ਤੋਂ ਕੰਮ ਲੈਣ ਪਿੱਛੋਂ ਉਹ ਵੀ ਮਾਰ ਦਿੱਤੇ ਗਏ। ਇਹਨਾਂ ਕੈਟਾਂ ਨੂੰ ਹਥਿਆਰਾਂ ਦੇ ਜ਼ੋਰ ਨਾਲ ਐਸ਼ ਕਰਨ ਦੀ ਪੂਰੀ ਖੁੱਲ੍ਹ ਸੀ।

ਸੰਨ 1992 ਦੇ ਅਖੀਰ ਵਿੱਚ ਪੁਲੀਸ ਦੀ ਇੱਕ ਕੈਟ ਪਾਰਟੀ ਦੇ ਪੰਜ ਮੈਂਬਰ ਜਿਨ੍ਹਾਂ ਵਿੱਚ ਦੋ ਕੈਟ ਪਿੰਡ ਮਾਨੋਚਾਹਲ ਦੇ, ਇੱਕ ਡੁੱਗਰੀ ਪਿੰਡ ਦਾ ਜਵਾਈ, ਇੱਕ ਖਾਰੇ ਪਿੰਡ ਦਾ ਤੇ ਇੱਕ ਹਵਾਲਦਾਰ ਸੀ, ਨੇ ਖਾਰੇ ਪਿੰਡ ਦੀ ਇੱਕ ਕੁੜੀ ਸਿੰਘਾਂ ਦਾ ਭੇਸ ਧਾਰ ਕੇ ਚੁੱਕ ਲਈ ਤੇ ਵਾਰੀ-ਵਾਰੀ ਉਸ ਨਾਲ ਬਲਾਤਕਾਰ ਕੀਤਾ। ਇਹਨਾਂ ਦਿਨਾਂ ਵਿੱਚ ਖਾੜਕੂ ਲਹਿਰ ਨਿਵਾਣਾਂ ਵੱਲ ਜਾ ਚੁੱਕੀ ਸੀ ਤੇ ਹਿੰਦੁਸਤਾਨੀ ਸਰਕਾਰ ਲੋਕਾਂ ਦੇ ਦਿਲਾਂ ਵਿੱਚ ਖਾੜਕੂਆਂ ਦਾ ਸਤਿਕਾਰ ਖ਼ਤਮ ਕਰਨ 'ਚ ਕਾਫ਼ੀ ਹੱਦ ਤੀਕ ਸਫ਼ਲ ਹੋ ਚੁੱਕੀ ਸੀ, ਇਸ ਲਈ ਉਕਤ ਪਰਿਵਾਰ ਨੇ ਇਸ ਵਾਰਦਾਤ ਦੀ ਰਿਪੋਰਟ ਐਸ.ਪੀ. ਅਪ੍ਰੇਸ਼ਨ ਖੂਬੀ ਰਾਮ

ਨੂੰ ਕੀਤੀ। ਖੂਬੀ ਰਾਮ ਨੇ ਥੋੜ੍ਹਾ ਚਿਰ ਪਹਿਲਾਂ ਹੀ ਇਸ ਇਲਾਕੇ 'ਚੋਂ ਸਾਰੇ ਖਾੜਕੂ ਖ਼ਤਮ ਕਰਨ ਦਾ ਐਲਾਨ ਕੀਤਾ ਸੀ, ਇਸ ਕੀਤੇ ਐਲਾਨ ਦੀ ਲਾਜ ਰੱਖਣ ਲਈ ਖੂਬੀ ਰਾਮ ਨੇ ਆਪਣੇ ਮਹਿਕਮੇ 'ਤੇ ਹੀ ਤੁਰੰਤ ਸ਼ਿਕੰਜਾ ਕੱਸ ਦਿੱਤਾ ਤੇ ਪਰਿਵਾਰ ਦੇ ਸਾਮ੍ਹਣੇ ਹੀ ਆਖਿਆ:

"ਇਸ ਇਲਾਕੇ 'ਚ ਹੁਣ ਤਾਂ ਕੋਈ ਟੈਰੋਰਿਸਟ ਰਿਹਾ ਹੀ ਨਹੀਂ....ਤੇ ਅਜੇ ਵੀ ਉਹਨਾਂ ਦਾ ਨਾਂ ਵਰਤ ਕੇ ਐਂਦਾਂ ਦੇ ਕੰਮ ਕੀਤੇ ਜਾ ਰਹੇ ਆ....?"

ਫਿਰ ਉਸ ਨੇ ਬਲਾਤਕਾਰ ਦਾ ਸ਼ਿਕਾਰ ਲੜਕੀ ਤੋਂ ਮੁਲਜ਼ਮਾਂ ਦਾ ਹੁਲੀਆ ਪੁੱਛਿਆ ਤੇ ਇਸ ਤੋਂ ਤੁਰੰਤ ਬਾਅਦ ਹੀ ਆਪਣੇ ਮਹਿਕਮੇ ਦੀ ਜੁਝਾਰੂਆਂ ਦੇ ਭੇਸ ਵਿੱਚ ਕਾਇਮ ਕਰ ਕੇ ਖੁੱਲ੍ਹੀ ਛੱਡੀ ਕੈਟ-ਪਾਰਟੀ ਕਾਬੂ ਕਰ ਲਈ। ਕੁੜੀ ਤੋਂ ਸ਼ਨਾਖ਼ਤ ਕਰਵਾਏ ਜਾਣ 'ਤੇ ਕੁੜੀ ਨੇ ਵੀ ਉਹ ਸਾਰੇ ਹੀ ਦੋਸ਼ੀ ਪਛਾਣ ਲਏ।

ਇਸ ਪਿੱਛੋਂ ਹਿੰਦੁਸਤਾਨੀ ਪੁਲਸ ਮਹਿਕਮੇ ਨੇ ਬਦਨਾਮੀ ਦੇ ਡਰੋਂ ਇਸ ਕੈਟ ਪਾਰਟੀ ਅੰਦਰਲੇ ਇੱਕ ਹਵਾਲਦਾਰ ਤੇ ਇੱਕ ਹੋਰ ਪੁਲੀਸ ਮੁਲਾਜ਼ਮ ਨੂੰ ਤਾਂ ਪਾਸੇ ਕਰ ਕੇ ਬਚਾਅ ਲਿਆ, ਪਰ ਬਾਕੀ ਦੇ ਤਿੰਨੇ ਹੀ ਕੈਟ ਮਾਰ ਦਿੱਤੇ, ਕਿਉਂਕਿ ਉਹਨਾਂ ਦੀ ਇੱਕ ਤਾਂ ਹੁਣ ਲੋੜ ਨਹੀਂ ਸੀ ਰਹੀ ਤੇ ਦੂਜਾ ਉਹਨਾਂ ਦੇ ਮੂੰਹ ਨੂੰ ਹੁਣ ਤੀਕ ਏਨਾ ਲਹੂ ਲੱਗ ਚੁੱਕਾ ਸੀ ਕਿ ਉਹਨਾਂ ਦਾ ਸੁਧਰ ਜਾਣਾ ਮੁਸ਼ਕਲ ਕੰਮ ਸੀ। ਇਸ ਤਰ੍ਹਾਂ ਪੁਲੀਸ ਨੇ ਆਪਣਾ ਕੰਮ ਕਢਵਾ ਲੈਣ ਤੋਂ ਬਾਅਦ ਕਿੰਨੇ ਕੈਟ ਮਾਰੇ, ਇਸ ਦੀ ਗਿਣਤੀ ਵੀ ਨਹੀਂ ਕੀਤੀ ਜਾ ਸਕਦੀ, ਪਰ ਲੋੜ ਜ਼ਰੂਰ ਹੈ ਕਿ ਸਿੱਖ ਲਹਿਰ ਵਿੱਚ ਗੁਰਮਤਿ ਵਿਚਾਰਧਾਰਾ 'ਤੇ ਪਹਿਰਾ ਦੇ ਕੇ ਸ਼ਹੀਦ ਹੋਣ ਵਾਲ਼ੇ ਜੁਝਾਰੂ ਸ਼ਹੀਦਾਂ ਅਤੇ ਹਿੰਦੁਸਤਾਨੀ ਪੁਲੀਸ ਵੱਲੋਂ ਲਹਿਰ ਵਿੱਚ ਦਾਖ਼ਲ ਕੀਤੇ ਗੁੰਡਾ ਅਨਸਰਾਂ, ਜਿਨ੍ਹਾਂ ਨੂੰ ਜੁਝਾਰੂ ਲਹਿਰ ਨੂੰ ਬਦਨਾਮ ਕਰਨ ਦਾ ਕੰਮ ਕਰਵਾ ਲੈਣ ਪਿੱਛੋਂ ਹਿੰਦੁਸਤਾਨੀ ਪੁਲੀਸ ਨੇ ਖੁਦ ਹੀ ਸਿੱਖ ਜੁਝਾਰੂ ਕਹਿ ਕੇ ਮਾਰ ਦਿੱਤਾ, ਉਹਨਾਂ ਦੀ ਪਛਾਣ ਕਰਕੇ ਉਹਨਾਂ ਨੂੰ ਨਿਖੇੜਿਆ ਜ਼ਰੂਰ ਜਾਵੇ।

ਵੈਸੇ ਜਦੋਂ ਖਾੜਕੂ ਭੇਸ ਵਿੱਚ ਕੰਮ ਕਰਨ ਵਾਲੇ ਕੈਟਾਂ ਨੂੰ ਮਜ਼ੇ ਲੈਣ ਦੀ ਪੂਰੀ ਖੁੱਲ੍ਹ ਮਿਲੀ ਤਾਂ ਥਾਣਿਆਂ ਵਿੱਚ ਰਹਿਣ ਵਾਲ਼ੇ ਪੁਲਸੀਆਂ ਨੇ ਵੀ ਉਹਨਾਂ ਵੱਲ ਵੇਖ ਕੇ ਮਜ਼ੇ ਲੁੱਟਣ ਵਿੱਚ ਕੋਈ ਕਸਰ ਨਹੀਂ ਛੱਡੀ, ਪਤਾ ਨਹੀਂ ਕਿ ਇੱਕ-ਇੱਕ ਥਾਣੇ ਵਿੱਚ ਰੋਜ਼ ਕਿੰਨੇ-ਕਿੰਨੇ ਬਲਾਤਕਾਰ ਤੇ ਕਿੰਨੀਆਂ ਸਤੀਆਂ ਦੇ ਸਤ ਭੰਗ ਹੁੰਦੇ ਰਹੇ ਹਨ। ਆਪਣੀ ਇੱਜ਼ਤ ਦੇ ਮਾਰੇ, ਪੀੜਿਤ ਲੋਕ ਤਾਂ ਇਸ ਦਾ ਖੁਲਾਸਾ ਨਹੀਂ ਕਰਦੇ, ਪਰ ਹਵਾਲਾਤਾਂ ਵਿੱਚ ਬੰਦ ਜਿਨ੍ਹਾਂ ਲੋਕਾਂ ਨੇ ਆਪਣੇ ਸਾਹਵੇਂ ਥਾਣਿਆਂ ਵਿੱਚ ਹੁੰਦੇ ਬਲਾਤਕਾਰ ਵੇਖੇ ਹਨ, ਉਹਨਾਂ ਦੀਆਂ ਛਾਤੀਆਂ ਵਿੱਚ ਕਈ ਕਹਾਣੀਆਂ ਦਫ਼ਨ ਹਨ, ਜਿਨ੍ਹਾਂ ਨੂੰ ਪੂਰੀ ਦੁਨੀਆਂ ਦੇ ਸਾਮ੍ਹਣੇ ਲਿਆਂਦੇ ਜਾਣ ਦੀ ਲੋੜ ਹੈ।



ਭਾਗ ਚੌਥਾ

# ਅਹਿੰਸਾ ਦੇ ਪੈਰੋਕਾਰਾਂ ਹੱਥੋਂ ਕੋਹੀ ਮਨੁੱਖਤਾ ਦੀ ਗਾਥਾ

# ਅਹਿੰਸਾ ਦੇ ਪੈਰੋਕਾਰਾਂ ਹੱਥੋਂ ਕੋਹੀ ਮਨੁੱਖਤਾ ਦੀ ਗਾਥਾ

ਗੁਰਮਤਿ ਵਿੱਚ ਮਨੁੱਖਾ ਦੇਹੀ ਨੂੰ ਅਤਿ ਦੁਰਲਭ ਮੰਨਿਆ ਗਿਆ ਹੈ:

"ਦੁਲਭ ਦੇਹ ਪਾਈ ਵਡਭਾਗੀ॥"

*(ਗਉੜੀ ਮ: ੫, ਅੰਗ-੧੧੮)*

ਸਰੀਰ ਤਾਂ ਅਕਾਲ ਪੁਰਖ ਨੇ ਲੱਖਾਂ ਹੋਰ ਵੀ ਸਾਜੇ ਹਨ, ਪਰ ਮਨੁੱਖਾ ਦੇਹੀ ਦਾ ਦਰਜਾ ਸਭ ਤੋਂ ਉੱਚਾ ਹੈ:

"ਲਖ ਚਉਰਾਸੀਹ ਜੋਨਿ ਸਬਾਈ॥
ਮਾਨਸ ਕਉ ਪ੍ਰਭਿ ਦੀਈ ਵਡਿਆਈ॥"

*(ਮਾਰੂ ਮਹਲਾ ੫, ਸੋਲਹ, ਅੰਗ ੧੦੭੫)*

ਇਹ ਵਡਿਆਈ ਅਕਾਲ ਪੁਰਖ ਦੀ ਰਚੀ ਖੇਡ ਦਾ ਮੁੱਢਲਾ ਆਧਾਰ ਹੈ। ਮਨੁੱਖਾ ਜੂਨ ਹੀ ਹੈ ਜਿਸ ਵਿੱਚ ਜੀਵ 'ਇਸ ਲੋਕ' ਦੇ ਪੂਰੇ ਅਨੰਦ ਮਾਣਦਾ ਹੋਇਆ ਵੀ 'ਉਸ ਲੋਕ' ਵਿੱਚ ਆਪਣੀ ਥਾਂ ਬਣਾ ਸਕਦਾ ਹੈ। ਬਾਕੀ ਦੀਆਂ ਜੂਨਾਂ ਤਾਂ ਇੱਕ ਸਜ਼ਾ ਹਨ, ਉਹਨਾਂ ਲਈ ਜੋ ਜੀਵ ਇਸ ਜਨਮ ਦਾ ਲਾਹਾ ਲੈਣ ਤੋਂ ਖੁੰਝ ਗਏ। ਇਸੇ ਲਈ ਗੁਰਮਤਿ ਵਿੱਚ ਮਨੁੱਖਾ ਦੇਹੀ ਨੂੰ ਭੰਨ ਦੇਣਾ ਅਤੇ ਕਿਸੇ ਹੋਰ ਜੂਨੀ ਵਾਲੀ ਦੇਹੀ ਨੂੰ ਭੰਨ ਦੇਣਾ ਇਕੋ ਹੀ ਅਰਥ ਨਹੀਂ ਰੱਖਦਾ, ਸਿੱਖ ਇਤਿਹਾਸ ਦੀਆਂ ਕਈ ਅਹਿਮ ਘਟਨਾਵਾਂ ਇਸ ਤੱਥ ਦੀ ਗਵਾਹੀ ਭਰਦੀਆਂ ਹਨ। ਗੁਰਮਤਿ ਵਿਚਾਰਧਾਰਾ ਧਰਮ ਦਾ ਇੱਕ ਅਨਮੋਲ ਸਿਧਾਂਤਕ ਸੋਮਾ ਹੈ ਤੇ ਸਿੱਖ ਇਤਿਹਾਸ ਇਸ ਵਿਚਾਰਧਾਰਾ ਦਾ ਵਹਿਣ। ਇਸ ਵਹਿਣ ਨੂੰ ਕਈ ਤਰ੍ਹਾਂ ਦੀਆਂ ਚੱਟਾਨਾਂ ਨਾਲ ਖਹਿ ਖਹਿ ਕੇ ਲੰਘਣਾ ਪਿਆ। ਇਹਨਾਂ ਵਿੱਚ ਕਈ ਚੱਟਾਨਾਂ ਜ਼ੋਰ ਜ਼ੁਲਮ ਦੀਆਂ ਵੀ ਸਨ ਤੇ ਕਈ ਧਰਮ ਦੇ ਨਾਂ ਹੇਠ ਪਖੰਡ ਦੀਆਂ ਵੀ।

'ਪਖੰਡ' ਅਤੇ 'ਸੱਚ ਧਰਮ' ਦੀ ਪਛਾਣ ਕਰਨੀ ਹੋਵੇ ਤਾਂ ਇਕੋ ਹੀ ਨਿਸ਼ਾਨੀ ਹੈ ਕਿ ਪਖੰਡੀ ਲੋਕ ਕੇਵਲ ਗ਼ੈਰ ਮਨੁੱਖੀ ਜੂਨਾਂ (ਪਸ਼ੂ ਪੰਛੀਆਂ) ਦੇ ਡੁਲ੍ਹਦੇ ਲਹੂ ਪ੍ਰਤੀ ਹੀ ਹਾਲ ਪਾਹਰਿਆ ਪਾਉਂਦੇ ਰਹਿੰਦੇ ਹਨ; ਪਰ ਧਰਮੀ ਧਰਮ ਕਮਾਉਣ ਲਈ ਜ਼ਾਲਮਾਂ ਹੱਥੋਂ ਡੁਲ੍ਹਦੇ 'ਮਨੁੱਖੀ ਲਹੂ' ਵਿਰੁੱਧ ਵੀ ਅਵਾਜ਼ ਉਠਾਉਂਦੇ ਹਨ।

ਨਿਰੋਲ ਪਖੰਡ ਨੂੰ ਹੀ 'ਧਰਮ' ਸਮਝੀ ਬੈਠੇ ਮਾਧੋ ਦਾਸ ਬੈਰਾਗੀ ਨੂੰ ਜਦੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਦੀ ਅਸਲੀਅਤ ਸਮਝਾਈ, ਤਾਂ ਉਸ ਨੂੰ ਅਹਿੰਸਾ ਦੇ ਥੋਥੇਪਨ ਦੀ ਸਮਝ ਆ ਗਈ। ਫਿਰ ਉਹੀ ਮਾਧੋ ਦਾਸ ਬੈਰਾਗੀ, ਅੰਮ੍ਰਿਤ ਛਕ ਕੇ ਸਿੰਘ ਸਜਿਆ ਤੇ ਉਸ ਦੀ ਤੇਗ ਜ਼ਾਲਮਾਂ ਦੇ ਲਹੂ ਵਿੱਚ ਨਿੱਤ ਹੀ ਨਹਾਉਂਦੀ ਰਹੀ, ਕਿਉਂਕਿ ਉਸ ਨੂੰ ਸਮਝ ਆ ਗਈ ਸੀ ਕਿ ਜ਼ਾਲਮਾਂ ਦੀਆਂ ਤੇਗਾਂ ਨੂੰ ਵਾਪਸ ਮਿਆਨ ਵਿੱਚ ਜਾਣ 'ਤੇ ਮਜਬੂਰ ਕਰਨ ਲਈ ਇਹ ਯੁੱਧ ਜ਼ਰੂਰੀ ਹੈ ਤੇ ਇਹੀ ਅਸਲ ਧਰਮ ਹੈ।

ਭਾਵੇਂ ਕਿ ਹਿੰਦੁਸਤਾਨ ਅੰਦਰ 'ਸੱਚ-ਧਰਮ' ਦੀ ਬਜਾਏ ਅਰੰਭ ਤੋਂ ਹੀ ਧਰਮ ਦੇ ਨਾਂ ਹੇਠ ਪਖੰਡ ਦਾ ਬੋਲਬਾਲਾ ਰਿਹਾ ਹੈ, ਪਰ ਕੋਈ ਨਹੀਂ ਸੀ ਜਾਣਦਾ ਕਿ 'ਅਹਿੰਸਾ ਪਰਮੋ ਧਰਮ' ਦੇ ਨਾਹਰੇ ਲਾਉਣ ਵਾਲੇ ਇਹ ਪਖੰਡ ਦੇ ਪੈਰੋਕਾਰ ਇੱਕ ਦਿਨ ਇਸ ਦੇਸ਼ ਦੀ ਰਾਜ ਸੱਤਾ ਤੇ ਵੀ ਕਾਬਜ਼ ਹੋ ਜਾਣਗੇ ਤੇ ਆਪਣੀ ਲੁੱਟ ਖਸੁੱਟ ਲਈ ਰਾਜ ਸੱਤਾ ਨੂੰ ਇੱਕ ਮੁੱਖ ਸਾਧਨ ਬਣਾ ਲੈਣਗੇ। ਹਕੀਕੀ ਤੌਰ ਤੇ ਭਾਵੇਂ 'ਅਹਿੰਸਾ' ਨੂੰ 'ਪਰਮ ਧਰਮ' ਮੰਨਣ ਵਾਲੇ ਲੋਕ ਰਾਜ ਹੀ ਨਹੀਂ ਕਰ ਸਕਦੇ, ਪਰ ਧਰਮ ਦੇ ਨਾਂ ਹੇਠ ਪਖੰਡ ਅਤੇ ਖੇਖਣ ਕਰ ਕੇ ਦੁਨੀਆਂ ਨੂੰ ਲੁੱਟਣ ਵਾਲੇ ਠੱਗਾਂ ਲਈ ਕੁਝ ਵੀ ਅਸੰਭਵ ਨਹੀਂ। ਇਹੀ ਕਾਰਨ ਹੈ ਕਿ ਅੱਜ ਪੂਰੀ ਦੁਨੀਆਂ ਵੇਖ ਰਹੀ ਹੈ ਖਿ ਭਾਰਤ ਵਿੱਚ 'ਅਹਿੰਸਾ ਪਰਮੋ ਧਰਮ' ਦਾ ਜਾਪ ਕਰਨ ਵਾਲੇ ਰਾਜ ਵੀ ਕਰ ਰਹੇ ਹਨ, ਮਨੁੱਖਤਾ ਨੂੰ ਲੁੱਟ ਵੀ ਰਹੇ ਹਨ, ਹੱਕ ਮੰਗਣ ਵਾਲਿਆਂ ਨੂੰ ਧਮਕਾ ਵੀ ਰਹੇ ਹਨ ਤੇ ਉਹਨਾਂ ਦੇ ਮੂੰਹ ਵਿੱਚ ਤਿੱਖੀਆਂ ਸੰਗੀਨਾਂ ਤੁੰਨ ਕੇ ਉਹਨਾਂ ਨੂੰ ਅਹਿੰਸਾ ਦਾ ਪਾਠ ਵੀ ਪੜ੍ਹਾ ਰਹੇ ਹਨ। ਇਉਂ ਜਾਪਦਾ ਹੈ ਕਿ ਇਹ 'ਅਹਿੰਸਾ ਪਰਮੋ ਧਰਮ' ਦਾ ਪਾਠ ਕੇਵਲ ਪਸ਼ੂ ਪੰਛੀਆਂ ਪ੍ਰਤੀ ਹੀ ਉਚਾਰਿਆ ਤੇ ਦ੍ਰਿੜ੍ਹ ਕੀਤਾ ਜਾਂਦਾ ਹੈ, ਮਨੁੱਖਾਂ ਪ੍ਰਤੀ ਨਹੀਂ।

ਜੇਕਰ ਕਿਸੇ ਨਿਰਪੱਖ ਦਰਸ਼ਕ ਨੇ ਭਾਰਤੀ ਹਾਕਮਾਂ ਦੀ ਪਰਮ ਧਰਮ, 'ਅਹਿੰਸਾ' ਦਾ ਕੋਈ ਨਮੂਨਾ ਵੇਖਣਾ ਹੋਵੇ ਤਾਂ ਉਹ ਪੁਲੀਸ ਹਿਰਾਸਤ ਵਿੱਚੋਂ ਦੌੜਨ ਦੇ ਯਤਨ ਵਿੱਚ ਮਾਰੇ ਗਏ ਕਿਸੇ ਬਾਗ਼ੀ ਦੀ ਲਾਸ਼ ਨੂੰ ਵੇਖ ਸਕਦਾ ਹੈ। ਉਸ ਦੇ ਕੋਹੇ ਹੋਏ ਸਰੀਰ ਦੇ ਇੱਕ ਇੱਕ ਜ਼ਖ਼ਮ ਵਿੱਚੋਂ ਹਿੰਦੁਸਤਾਨੀ ਹਾਕਮਾਂ ਦੀ 'ਅਹਿੰਸਾ' ਦਾ ਇੱਕ ਕਰੂਪ ਚਿਹਰਾ ਵੇਖਣ ਨੂੰ ਮਿਲੇਗਾ। ਅਜਿਹੀ ਇੱਕ ਹੀ ਲਾਸ਼ ਨੂੰ ਵੇਖ ਕੇ ਉਹਨਾਂ ਨੌਜੁਆਨਾਂ ਦੀ ਦਸ਼ਾ ਦਾ ਅੰਦਾਜ਼ਾ ਲਾਉਣਾ ਕੋਈ ਮੁਸ਼ਕਲ ਨਹੀਂ ਹੋਵੇਗਾ, ਜਿਨ੍ਹਾਂ ਨੂੰ ਕੋਹ ਕੋਹ ਕੇ ਮਾਰ ਦੇਣ ਉਪਰੰਤ ਉਹਨਾਂ ਦਾ ਝੂਠਾ ਪੁਲੀਸ ਮੁਕਾਬਲਾ ਵੀ ਸ਼ੋਅ ਕਰਨ ਦੀ ਲੋੜ ਨਹੀਂ ਸੀ ਪੈਂਦੀ ਤੇ ਬੜੀ ਅਸਾਨੀ

ਨਾਲ ਹੀ ਉਹਨਾਂ ਦੀਆਂ ਲਾਸ਼ਾਂ ਲਾਵਾਰਿਸ ਕਹਿ ਕੇ ਸਾੜੀਆਂ ਜਾਂਦੀਆਂ, ਜਾਂ ਅਧਸੜੀਆਂ ਹੀ ਕਿਸੇ ਨੇੜੇ ਦੀ ਨਹਿਰ ਅਥਵਾ ਦਰਿਆ ਵਿੱਚ ਰੋੜ੍ਹ ਦਿਤੀਆਂ ਜਾਂਦੀਆਂ ਰਹੀਆਂ ਹਨ।

ਸੰਨ 1978 ਤੋਂ ਲੈ ਕੇ 1993 ਤਕ ਜੋ ਕੁਝ ਪੰਜਾਬ ਦੀ ਧਰਤੀ ਉੱਪਰ ਸਿੱਖਾਂ ਨਾਲ ਹੋਇਆ, ਉਹੀ ਅੱਜ ਕਸ਼ਮੀਰ ਵਿੱਚ ਮੁਸਲਮਾਨਾਂ ਨਾਲ ਅਤੇ ਮਨੀਪੁਰ ਵਿੱਚ ਅਜ਼ਾਦੀ ਮੰਨਣ ਵਾਲਿਆਂ ਨਾਲ ਵੀ ਹੋ ਰਿਹਾ ਹੈ। ਪੰਜਾਬ ਦੇ ਸਿੱਖਾਂ ਨੂੰ ਵੀ ਭਾਰਤੀ ਹਾਕਮਾਂ ਦੀ 'ਅਹਿੰਸਾ' ਦਾ 'ਕਹਿਰ' ਇਸ ਕਾਰਨ ਝੱਲਣਾ ਪਿਆ ਕਿ ਉਹ ਆਪਣਾ ਮੁੱਢਲਾ ਅਜ਼ਾਦੀ ਦਾ ਹੱਕ ਮਾਣਨਾ ਚਾਹੁੰਦੇ ਸਨ ਤੇ ਕਸ਼ਮੀਰ ਦੇ ਮੁਸਲਮਾਨ ਤੇ ਕਈ ਹੋਰ ਸੂਬਿਆਂ ਦੇ ਲੋਕ ਵੀ ਇਸੇ ਹੀ ਕਾਰਨ ਇਸ 'ਅਹਿੰਸਾ ਦਾ ਕਹਿਰ' ਝੱਲ ਰਹੇ ਹਨ। ਪਤਾ ਨਹੀਂ ਇਸ ਅਹਿੰਸਾ ਦੀ ਦੇਵੀ ਨੂੰ ਹੋਰ ਕਿੰਨੀ ਕੁ ਲੋੜ ਹੈ ਉਹਨਾਂ ਲੋਕਾਂ ਦੇ ਲਹੂ ਦੀ, ਜਿਹੜੇ ਲੋਕ 'ਜੈ ਸੀਆ ਰਾਮ' ਕਹਿਣ ਤੋਂ ਆਕੀ ਹਨ।

ਹੁਣ ਅਸੀਂ ਦੱਸਦੇ ਹਾਂ ਕਿ ਪੰਜਾਬ ਦੀ ਧਰਤੀ ਉੱਪਰ ਇਸ 'ਅਹਿੰਸਾ ਦੀ ਦੇਵੀ' ਨੂੰ ਖੁਸ਼ ਕਰਨ ਹਿੱਤ ਹਿੰਦੁਸਤਾਨ ਦੀ ਪੁਲੀਸ ਨੇ ਕਿਹੜੇ ਕਿਹੜੇ ਸਾਧਨ ਵਰਤੇ:

1. ਸਿੱਖ ਨੌਜਵਾਨਾਂ ਦੇ ਨਹੁੰ ਪਲਾਸ ਨਾਲ ਖਿੱਚ ਖਿੱਚ ਕੇ ਮਾਸ ਨਾਲੋਂ ਅਲੱਗ ਕੀਤੇ ਗਏ।

2. ਲੱਤਾਂ ਖਿੱਚ ਕੇ ਚੌੜੇ ਪਾੜੇ ਗਏ ਤੇ ਕਈ ਥਾਂਵਾਂ 'ਤੇ ਦੋਵੇਂ ਲੱਤਾਂ ਦੇ ਵੱਖ-ਵੱਖ ਜੀਪਾਂ ਨਾਲ ਬੰਨ੍ਹ, ਉਲਟੀ ਦਿਸ਼ਾ ਵੱਲ ਚਲਾ ਕੇ ਸਰੀਰ ਦੋਫਾੜ ਕਰ ਦਿਤਾ ਗਿਆ।

3. ਸਰੀਰ ਦੇ ਨਾਜ਼ੁਕ ਅੰਗਾਂ 'ਤੇ ਕਰੰਟ ਦੇ ਝਟਕੇ ਦੇ ਦੇ ਕੇ ਸਰੀਰ ਨਕਾਰਾ ਕੀਤੇ ਗਏ।

4. ਮੂੰਹ ਬੰਦ ਕਰ ਕੇ ਨੱਕ ਵਿੱਚ ਪਾਣੀ ਪਾਇਆ ਜਾਂਦਾ ਰਿਹਾ ਤੇ ਜਾਂ ਸਿਰ ਪਾਣੀ ਵਿੱਚ ਡੁਬੋ ਕੇ ਤੜਫਾਇਆ ਜਾਂਦਾ ਰਿਹਾ।

5. ਪਲਾਸ ਨਾਲ ਫੜ ਕੇ ਜ਼ੁਬਾਨ ਬਾਹਰ ਖਿੱਚੀ ਜਾਂਦੀ ਅਤੇ ਫਿਰ ਮੋਮਬੱਤੀ ਨਾਲ ਉਸ ਜ਼ੁਬਾਨ ਨੂੰ ਸਾੜਿਆ ਜਾਂਦਾ ਰਿਹਾ।

6. ਸਿੱਖ ਗੱਭਰੂਆਂ ਦੇ ਹੱਥਾਂ ਵਿੱਚ ਕਿੱਲ ਠੋਕ ਦਿੱਤੇ ਜਾਂਦੇ ਤੇ ਉਹਨਾਂ ਦੀ ਮੌਤ ਉਪਰੰਤ ਉਹਨਾਂ ਦੀਆਂ ਲਾਸ਼ਾਂ ਫੱਟਿਆਂ ਉੱਪਰ ਕਿੱਲ ਠੋਕ ਕੇ ਲਟਕਾਈਆਂ ਜਾਂਦੀਆਂ। ਫਿਰ ਫੜੇ ਗਏ ਸਿੱਖ ਨੌਜਵਾਨਾਂ ਵਿੱਚ ਦਹਿਸ਼ਤ ਪੈਦਾ ਕਰਨ ਲਈ ਉਹਨਾਂ ਨੂੰ ਇਸ ਤਰ੍ਹਾਂ ਕਿੱਲ ਗੱਡ ਕੇ ਟੰਗੀਆਂ ਲਾਸ਼ਾਂ ਵਿਖਾਈਆਂ ਜਾਂਦੀਆਂ।

7. ਗਰਮ ਪ੍ਰੈਸਾਂ ਲਾ ਕੇ ਉਹਨਾਂ ਦਾ ਸਾਰਾ ਸਰੀਰ ਲੂਹ ਦਿਤਾ ਜਾਂਦਾ ਰਿਹਾ।

8. ਗਰਮ ਸਰੀਏ ਅੱਖਾਂ ਵਿੱਚ ਘੁਸੇੜ ਕੇ ਉਹਨਾਂ ਦੀਆਂ ਅੱਖਾਂ ਕੱਢੀਆਂ ਜਾਂਦੀਆਂ ਰਹੀਆਂ।

9. ਸਰੀਰ ਵਿੱਚ ਚੀਰੇ ਦੇ ਕੇ ਵਿੱਚ ਮਿਰਚਾਂ ਅਤੇ ਲੂਣ ਭਰਿਆ ਜਾਂਦਾ ਰਿਹਾ।



10. ਸਿੱਖ ਨੌਜਵਾਨਾਂ ਦੇ ਕੇਸ ਰੁੱਖ ਨਾਲ ਬੰਨ੍ਹ ਕੇ ਉਹਨਾਂ ਦੇ ਸਹਾਰੇ ਹੀ ਰੁੱਖ ਨਾਲ ਲਟਕਾ ਕੇ ਮਾਰਿਆ ਜਾਂਦਾ ਰਿਹਾ ਤੇ ਫਿਰ ਪਿੰਡਾਂ ਵਿੱਚ ਦਹਿਸ਼ਤ ਪੈਦਾ ਕਰਨ ਲਈ ਲਾਸ਼ਾਂ ਇਸੇ ਹੀ ਅੰਦਾਜ਼ ਵਿੱਚ ਲਟਕਾ ਕੇ ਰੱਖੀਆਂ ਜਾਂਦੀਆਂ ਰਹੀਆਂ।

ਇਹ ਕੇਵਲ ਕੁਝ ਕੁ ਹੀ ਚੋਣਵੇਂ ਤਰੀਕੇ ਦੱਸੇ ਜਾ ਸਕੇ ਹਨ, ਜਿਨ੍ਹਾਂ ਰਾਹੀਂ ਸਿੱਖ ਗੱਭਰੂਆਂ ਨੂੰ 'ਅਹਿੰਸਾ ਦਾ ਪਾਠ' ਪੜ੍ਹਾਉਣ ਦਾ ਯਤਨ ਕੀਤਾ ਜਾਂਦਾ ਰਿਹਾ, ਪਰ ਇਸ ਤੋਂ ਇਲਾਵਾ ਹੋਰ ਕਈ ਵਹਿਸ਼ੀ ਤਰੀਕਿਆਂ ਦੇ ਨਾਲ ਨਾਲ ਉਹਨਾਂ ਦੇ ਘਰ ਢਾਹ ਤੇ ਸਾੜ ਦੇਣੇ, ਖੇਤ ਉਜਾੜ ਦੇਣੇ, ਸਾਰੇ ਪਰਿਵਾਰ ਨੂੰ ਬੰਨ੍ਹ ਕੇ ਥਾਣੇ ਲੈ ਜਾਣਾ, (ਜਿੱਥੇ ਉਹਨਾਂ ਦੇ ਬਿਰਧ ਮਾਪਿਆਂ ਦੀ ਬੇਇਜ਼ਤੀ ਤੇ ਮੁਟਿਆਰ ਭੈਣਾਂ ਦੀ ਬੇਪਤੀ ਆਮ ਗੱਲ ਸੀ) ਤੇ ਪਿੱਛੋਂ ਉਹਨਾਂ ਦੇ ਗਵਾਂਢੀਆਂ ਨੂੰ ਵੀ ਉਹਨਾਂ ਦੇ ਡੰਗਰਾਂ ਨੂੰ ਪਾਣੀ ਤਕ ਪਿਲਾ ਦੇਣ ਦੀ ਸੂਰਤ ਵਿੱਚ ਗੰਭੀਰ ਸਿੱਟਿਆਂ ਦੀਆਂ ਧਮਕੀਆਂ ਦੇ ਜਾਣੀਆਂ ਇੱਕ ਆਮ ਗੱਲ ਸੀ। ਪਰ ਫਿਰ ਵੀ ਧੰਨ ਸਨ ਉਹ ਕਲਗੀਧਰ ਦੇ ਲਾਡਲੇ ਸ਼ੇਰ, ਜੋ ਇਸ ਤਰ੍ਹਾਂ ਦਾ ਵਹਿਸ਼ੀ ਜ਼ੁਲਮੋਂ ਤਸ਼ੱਦਦ ਆਪਣੇ ਸਰੀਰਾਂ ਤੇ ਝੱਲਦੇ ਹੋਏ ਵੀ ਆਖਰੀ ਸਾਹ ਤਕ ਸ਼ੇਰਾਂ ਵਾਂਗ ਦਹਾੜਦੇ ਰਹੇ ਤੇ ਹੱਸ ਹੱਸ ਕੇ ਸ਼ਹਾਦਤ ਦੇ ਜ਼ਾਮ ਪੀਂਦੇ ਰਹੇ। ਪੇਸ਼ ਹਨ ਇਸ ਵਹਿਸ਼ੀ ਜ਼ੁਲਮ ਦੀ ਕੁਝ ਮਿਸਾਲੀ ਘਟਨਾਵਾਂ।

* * *

# ਇੱਕ ਝੂਠੇ ਪੁਲੀਸ ਮੁਕਾਬਲੇ ਦੀ ਗਾਥਾ

ਦੁਸ਼ਮਣ ਨਾਲ਼ ਲੜਨ ਦੀ ਸਿਖਲਾਈ ਲੈਂਦਿਆਂ ਖਡੂਰ ਸਾਹਿਬ ਨੇੜਲੇ ਫਤਿਹਾਬਾਦ ਦੇ 'ਸੁਰਿੰਦਰ ਸਿੰਘ ਫ਼ੌਜੀ' ਨੇ ਆਪਣੀ ਜ਼ਿੰਦਗੀ ਵਿੱਚ ਗਲ਼ ਪੈਣ ਵਾਲ਼ੀ ਉਸ ਲੜਾਈ ਬਾਰੇ ਬਿਲਕੁਲ ਨਹੀਂ ਸੋਚਿਆ ਹੋਣਾ ਜੋ ਪੰਜਾਬ ਵਿੱਚ ਹਿੰਦੁਸਤਾਨੀ ਜਬਰ ਦੀ ਕਾਲੀ-ਬੋਲੀ ਹਨੇਰੀ ਦੇ ਵਿੱਚ ਉਸ ਦੇ ਗਲ ਪੈ ਗਈ ਤੇ ਜਿਸਨੂੰ ਉਹ ਅੱਜ ਤਕ ਨਿਰੰਤਰ ਲੜਦਾ ਆ ਰਿਹਾ ਹੈ। ਉਸਦਾ ਮੰਨਣਾ ਹੈ ਕਿ ਪੰਜਾਬ ਵਿੱਚ ਸਿੱਖ ਕੌਮ ਵੱਲੋਂ ਹੰਢਾਇਆ ਗਿਆ ਸੰਤਾਪ ਪੰਥ ਦੋਖੀ ਤਾਕਤਾਂ ਦੀ ਗਿਣੀ ਮਿਥੀ ਸਾਜ਼ਸ਼ ਦਾ ਸਿੱਟਾ ਹੈ। ਉਹ ਕਹਿੰਦਾ ਹੈ ਕਿ 'ਸਿੱਖਾਂ ਦੀ ਗ਼ੈਰਤ ਨੂੰ ਟੁੰਬ ਕੇ ਪੰਥ ਦੋਖੀ ਤਾਕਤਾਂ ਨੇ ਬੜੇ ਯੋਜਨਾਬੱਧ ਢੰਗ ਨਾਲ਼ ਅਣਖੀਲੇ ਸਿੱਖਾਂ ਦੀ ਨਿਸ਼ਾਨਦੇਹੀ ਕੀਤੀ ਤੇ ਫਿਰ ਉਹਨਾਂ ਨੂੰ ਨਿਸ਼ਾਨਾ ਬਣਾਇਆ ਹੈ।' ਉਹ ਦੱਸਦਾ ਹੈ, '1986 ਦੇ ਅਰੰਭ ਵਿੱਚ ਫ਼ਤਿਹਾਬਾਦ ਵਿਖੇ ਹਿੰਦੂ ਸ਼ਿਵ ਸੈਨਾ ਦੇ ਵਰਕਰਾਂ ਨੇ ਨੰਗੀਆਂ ਤਲਵਾਰਾਂ ਤੇ ਤ੍ਰਿਸ਼ੂਲ ਲਹਿਰਾਉਂਦੇ ਹੋਏ ਇੱਕ ਜਲੂਸ ਕੱਢਿਆ, ਜਿਸ ਵਿੱਚ ਫੜ੍ਹਾਂ ਮਾਰੀਆਂ ਗਈਆਂ ਕਿ 'ਸਿੱਖਾਂ ਦੀਆਂ ਕੁੜੀਆਂ ਅਸੀਂ ਦਿੱਲੀ ਵਿੱਚ ਫੜੀਆਂ ਹੋਈਐਂ, ਜੇ ਸਿੱਖਾਂ 'ਚ ਦਮ ਹੈ ਤਾਂ ਛੁਡਾ ਲੈਣ।' ਫ਼ੌਜੀ ਦੱਸਦਾ ਹੈ ਕਿ ਇਹ ਸੁਣ ਕੇ ਹੋਰ ਸਿੱਖਾਂ ਵਾਂਗ ਉਸ ਦੇ ਲਹੂ ਨੇ ਵੀ ਉਬਾਲਾ ਖਾਧਾ ਤੇ ਸਿੱਖੀ ਅਣਖ ਤਰਲੋਮੱਛੀ ਹੋ ਕੇ ਉਸ ਦੀ ਆਮ ਬੋਲ ਚਾਲ ਵਿੱਚੋਂ ਪ੍ਰਗਟ ਹੋਣ ਲੱਗੀ। ਨਿਸ਼ਾਨਦੇਹੀ ਲਈ ਪੰਥ ਦੀਆਂ ਦੁਸ਼ਮਣ ਤਾਕਤਾਂ ਲਈ ਏਨਾ ਹੀ ਬਹੁਤ ਸੀ। ਸਥਾਨਕ ਸ਼ਿਵ ਸੈਨਾ ਵਰਕਰਾਂ ਨੇ ਫ਼ੌਜੀ ਦੇ ਘਰ ਚੁਬਾਰੇ ਵਿੱਚ ਕਿਰਾਏ 'ਤੇ ਰਹਿੰਦੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਵਰਕਰਾਂ ਦੇ ਨਾਲ਼ ਨਾਲ਼ ਫ਼ੌਜੀ ਵੱਲ ਵੀ ਉਂਗਲ਼ ਸਿੱਧੀ ਕਰ ਕੇ ਹਿੰਦੁਸਤਾਨ ਦੀਆਂ ਜਾਬਰ ਧਾੜਾਂ ਨੂੰ ਇਸ਼ਾਰਾ ਕਰ ਦਿੱਤਾ। ਇਸ ਦੇ ਨਾਲ਼ ਹੀ ਫ਼ੌਜੀ ਦੇ ਪਰਿਵਾਰ ਤੇ ਹਿੰਦੂ ਹਕੂਮਤ ਦੇ ਜ਼ੁਲਮ ਅਤੇ ਜਬਰ ਦੀ ਦਾਸਤਾਨ ਅਰੰਭ ਹੋ ਗਈ।

22-23 ਮਈ 1986 ਦੀ ਰਾਤ ਨੂੰ ਸਾਢੇ ਬਾਰਾਂ ਵਜੇ ਪਹਿਲੀ ਵਾਰ ਹਿੰਦੁਸਤਾਨ ਦੀ ਸੀ.ਆਰ.ਪੀ. ਵੱਲੋਂ ਛਾਪਾ ਮਾਰ ਕੇ ਸੁਰਿੰਦਰ ਸਿੰਘ ਫ਼ੌਜੀ ਨੂੰ ਉਸ ਦੇ ਘਰੋਂ ਚੁੱਕਿਆ ਗਿਆ। ਪੰਦਰਾਂ ਦਿਨ ਵੱਖ ਵੱਖ ਥਾਂਵਾਂ 'ਤੇ ਰੱਖ ਕੇ ਉਸ ਉੱਪਰ ਅੰਨ੍ਹਾ ਤਸ਼ੱਦਦ ਕੀਤਾ ਗਿਆ ਤੇ ਫਿਰ ਟਾਡਾ, ਐਨ.ਐਸ.ਏ.(ਨੈਸ਼ਨਲ ਸਕਿਓਰਿਟੀ ਐਕਟ) ਅਧੀਨ ਕਈ ਕੇਸ ਪਾ ਕੇ ਜੇਲ੍ਹ ਭੇਜ ਦਿੱਤਾ ਗਿਆ। ਇੱਕ ਜੁਲਾਈ 1986 ਨੂੰ ਸਲਾਹਕਾਰ ਬੋਰਡ ਦੇ ਦਖ਼ਲ ਨਾਲ਼ ਉਸ ਤੋਂ ਐਨ.ਐਸ.ਏ. ਹਟਾ ਲਈ ਗਈ ਤੇ ਉਹ ਜ਼ਮਾਨਤ 'ਤੇ ਰਿਹਾਅ ਹੋ ਗਿਆ। ਪਰ ਇਸ ਕੇਸ ਦੀਆਂ ਪੇਸ਼ੀਆਂ ਅਜੇ ਉਹ ਭੁਗਤ ਹੀ ਰਿਹਾ ਸੀ ਜਦੋਂ ਫੇਰ ਪੁਲੀਸ ਵੱਲੋਂ ਚੁੱਕ ਲਿਆ ਗਿਆ। ਹੁਣ ਉਸ ਨੂੰ ਅੰਮ੍ਰਿਤਸਰ ਦੇ ਬੁੱਚੜਖਾਨੇ ਵਜੋਂ ਮਸ਼ਹੂਰ 'ਮਾਲ ਮੰਡੀ' ਤਸੀਹਾ ਕੇਂਦਰ ਵਿਖੇ ਲਿਜਾਇਆ ਗਿਆ। ਇੱਥੋਂ ਉਸ ਦੇ ਘਰਦਿਆਂ ਨੇ ਮੋਟੀ ਰਕਮ ਦੇ ਕੇ ਉਸ ਨੂੰ ਛੁਡਾ ਤਾਂ ਲਿਆ ਪਰ ਇਸ ਕੇਂਦਰ ਵਿੱਚ ਅੱਖੀਂ ਵੇਖੇ ਕੋਹੇ ਜਾਂਦੇ ਸਿੱਖ ਗੱਭਰੂਆਂ ਦੀ ਗਾਥਾ ਉਸ ਦੇ ਮਨ-ਮਸਤਕ ਵਿੱਚ ਇੱਕ ਇਤਿਹਾਸ ਬਣ ਕੇ ਅਜੇ ਤਕ ਸਾਂਭੀ ਪਈ ਹੈ।

1991 ਵਿੱਚ ਪੰਜਾਬ 'ਚ ਜਦੋਂ ਚੋਣਾਂ ਦਾ ਐਲਾਨ ਹੋਇਆ ਤਾਂ ਉਦੋਂ ਉਹ 'ਸੰਤ ਸਿਪਾਹੀ ਫਰੰਟ' ਨਾਂ ਦੀ ਰਾਜਸੀ ਜਥੇਬੰਦੀ ਨਾਲ ਜੁੜ ਚੁੱਕਾ ਸੀ ਤੇ ਖਡੂਰ ਸਾਹਿਬ ਹਲਕੇ ਤੋਂ ਉਮੀਦਵਾਰ ਬੀਬੀ ਦਰਸ਼ਨ ਕੌਰ ਦਾ ਚੋਣ ਇੰਚਾਰਜ ਸੀ, ਪਰ ਇਹ ਚੋਣਾਂ ਇੱਕ ਦਿਨ ਪਹਿਲਾਂ ਹੀ ਮੁਲਤਵੀ ਕਰ ਕੇ ਹਿੰਦੁਸਤਾਨ ਦੀ ਸਰਕਾਰ ਨੇ ਪੰਜਾਬ 'ਤੇ ਜ਼ੁਲਮ ਜਬਰ ਦੀ ਹਨੇਰੀ ਹੋਰ ਤੇਜ਼ ਕਰ ਦਿੱਤੀ।

18 ਅਗਸਤ 1991 ਨੂੰ ਗੋਇੰਦਵਾਲ ਸਾਹਿਬ ਥਾਣੇ ਦੇ ਐਸ.ਐਚ.ਓ. ਸੁਰਿੰਦਰਪਾਲ ਸਿੰਘ ਨੇ ਪਿੰਡ ਭੋਈਆਂ ਤੋਂ ਉਸ ਦੇ ਸਾਲੇ ਬਚਿੱਤਰ ਸਿੰਘ ਨੂੰ ਚੁੱਕ ਲਿਆ। ਜਦੋਂ ਉਹ ਇਸ ਦਾ ਕਾਰਨ ਪੁੱਛਣ ਥਾਣੇ ਪਹੁੰਚਿਆ ਤਾਂ ਉਸ ਨੂੰ ਵੀ ਹਿਰਾਸਤ ਵਿੱਚ ਲੈ ਲਿਆ ਗਿਆ। ਹੁਣ ਫ਼ੌਜੀ ਉੱਪਰ ਪੁਲੀਸ ਤਸ਼ੱਦਦ ਦਾ ਇੱਕ ਲੰਬਾ ਦੌਰ ਅਰੰਭ ਹੋਇਆ। ਗੋਇੰਦਵਾਲ, ਸਰਹਾਲੀ ਤੇ ਵਲਟੋਹਾ ਆਦਿ ਕਈ ਥਾਣਿਆਂ ਵਿੱਚ ਘੁਮਾਏ ਜਾਣ ਪਿੱਛੋਂ ਉਸ ਨੂੰ ਬੀ.ਐਸ.ਐਫ. ਦੇ ਹਵਾਲੇ ਕਰ ਦਿੱਤਾ ਗਿਆ। ਵੇਲਣੇ ਵਾਂਗ ਪੀੜ੍ਹਨ ਦੇ ਬਾਵਜੂਦ ਜਦੋਂ ਬੀ.ਐਸ.ਐਫ. ਫ਼ੌਜੀ ਤੋਂ ਕੁਝ ਨਾ ਕੱਢ ਸਕੀ ਤਾਂ ਉਸ ਨੇ ਸਿਫਾਰਸ਼ ਕੀਤੀ, 'ਇਹ ਬੇਦੋਸ਼ਾ ਹੈ, ਇਸ ਨੂੰ ਛੱਡ ਦਿੱਤਾ ਜਾਵੇ', ਪਰ ਥਾਣੇਦਾਰ ਸੁਰਿੰਦਰਪਾਲ ਸਿੰਘ ਕਹਿ ਰਿਹਾ ਸੀ:

"ਬੀ.ਐਸ.ਐਫ. ਨੂੰ ਕੀ ਪਤੈ, ਮੈਨੂੰ ਪਤੈ ਇਹ ਅੱਤਵਾਦੀ ਆ ਤੇ ਮੈਂ ਇਹਦੀ ਭੈਣ ਦੀ.....।" ਫਿਰ 27 ਅਗਸਤ 1991 ਨੂੰ ਤਰਨ ਤਾਰਨ ਪੁਲੀਸ ਸੁਰਿੰਦਰ ਸਿੰਘ ਫ਼ੌਜੀ ਨੂੰ ਲੈ ਗਈ ਤੇ ਬਾਅਦ ਵਿੱਚ ਐਸ.ਐਸ.ਪੀ. ਨਰਿੰਦਰਪਾਲ ਸਿੰਘ ਦਾ ਇਹ ਹੁਕਮ ਸੁਣਾ ਕੇ ਵਾਪਸ ਛੱਡ ਗਈ ਕਿ ਇਸ 'ਤੇ ਕੋਈ ਤਕੜਾ ਜਿਹਾ ਕੇਸ ਪਾ ਕੇ ਜੇਲ੍ਹ ਭੇਜ ਦਿਓ। ਫਿਰ ਟਾਡਾ ਅਧੀਨ ਕਈ ਧਮਾਕਾਖੇਜ ਪਦਾਰਥਾਂ ਦੇ ਕੇਸ ਪਾ ਕੇ ਫ਼ੌਜੀ ਨੂੰ ਅੰਮ੍ਰਿਤਸਰ ਸਕਿਓਰਿਟੀ ਜੇਲ੍ਹ ਵਿੱਚ ਭੇਜ ਦਿੱਤਾ ਗਿਆ। ਇੱਥੋਂ 20 ਅਪ੍ਰੈਲ 1992 ਨੂੰ ਸੁਰਿੰਦਰ ਸਿੰਘ ਜ਼ਮਾਨਤ ਕਰਵਾ ਕੇ ਘਰ ਆ ਗਿਆ। ਪਤਾ ਲੱਗਣ ਤੇ 27 ਅਪ੍ਰੈਲ ਨੂੰ ਥਾਣੇਦਾਰ ਸੁਰਿੰਦਰਪਾਲ ਸਿੰਘ (ਗੋਇੰਦਵਾਲ ਥਾਣਾ) ਤੇ ਬਲਬੀਰ ਸਿੰਘ (ਥਾਣੇਦਾਰ ਫਤਿਹਾਬਾਦ)

ਪੂਰੀ ਫੋਰਸ ਨਾਲ ਉਸ ਦੇ ਘਰ ਆ ਧਮਕੇ। ਉਸ ਨੂੰ ਕੁੱਟ ਮਾਰ ਕਰਦਿਆਂ ਹੀ ਫਤਿਹਾਬਾਦ ਚੌਕੀ ਲਿਜਾਇਆ ਗਿਆ। ਫ਼ੌਜੀ ਦੱਸਦਾ ਹੈ ਕਿ ਕੁੱਟ ਮਾਰ ਕਰਦਿਆਂ ਥਾਣੇਦਾਰ ਸੁਰਿੰਦਰਪਾਲ ਚੀਕ-ਚੀਕ ਕੇ ਕਹਿੰਦਾ ਸੀ:

"ਕਿਹੜੇ ਕੰਜਰ (ਜੱਜ) ਨੇ ਤੇਰੀ ਜ਼ਮਾਨਤ ਮਨਜ਼ੂਰ ਕੀਤੀ ਆ ਤੇ ਕਿਸ ਭੈਣ ਦੇ.....ਨੇ ਤੇਰੀ ਜ਼ਮਾਨਤ ਭਰਵਾਈ ਆ.......?"

ਹਿੰਦੁਸਤਾਨ ਦੀ ਪੁਲੀਸ ਵੱਲੋਂ ਹੁੰਦਾ ਹਿੰਦੁਸਤਾਨ ਦੀ ਅਦਾਲਤੀ ਨਿਆਂ ਪ੍ਰਣਾਲੀ ਦਾ ਇਹ ਸਤਿਕਾਰ ਵੇਖ ਕੇ ਸੁਰਿੰਦਰ ਸਿੰਘ ਫ਼ੌਜੀ ਹੈਰਾਨ ਸੀ। ਇਧਰ ਸੁਰਿੰਦਰ ਸਿੰਘ ਤੇ ਅੰਨ੍ਹਾ ਤਸ਼ੱਦਦ ਢਾਹ ਰਹੀ ਪੁਲੀਸ ਉਸ ਨੂੰ ਨਿਆਂ ਪ੍ਰਣਾਲੀ ਦੀ ਹੈਸੀਅਤ ਸਮਝਾ ਰਹੀ ਸੀ, ਤਾਂ ਦੂਜੇ ਪਾਸੇ ਫ਼ੌਜੀ ਦੀ ਪਤਨੀ ਸੁਰਜੀਤ ਕੌਰ ਆਪਣੇ ਪਤੀ ਦੀ ਜਾਨ ਬਚਾਉਣ ਲਈ ਹਾਈ ਕੋਰਟ ਅੱਗੇ ਬਹੁੜੀਆਂ ਪਾ ਰਹੀ ਸੀ, ਪਰ ਇਸ ਸਮੇਂ ਹਿੰਦੁਸਤਾਨੀ ਪੁਲੀਸ ਦੀ ਦਹਿਸ਼ਤ, ਹਿੰਦੁਸਤਾਨੀ ਨਿਆਂ ਪ੍ਰਣਾਲੀ 'ਤੇ ਹਾਵੀ ਹੋ ਗਈ ਜਾਪਦੀ ਸੀ। ਸੁਰਜੀਤ ਕੌਰ ਦੀਆਂ ਬਹੁੜੀਆਂ ਹਾਈ ਕੋਰਟ ਨੇ ਤਾਂ ਨਾ ਸੁਣੀਆਂ, ਪਰ ਪੁਲੀਸ ਨੇ ਜ਼ਰੂਰ ਸੁਣ ਲਈਆਂ ਜਿਸ ਕਾਰਨ ਪੁਲੀਸ ਨੇ ਉਸ ਨੂੰ ਵੀ ਥਾਣੇ ਚੁੱਕ ਲਿਆਂਦਾ ਤੇ ਮਾਰ ਕੁੱਟ ਕੇ ਧਮਕੀਆਂ ਰਾਹੀਂ ਕਈ ਕੋਰੇ ਕਾਗਜ਼ਾਂ 'ਤੇ ਦਸਤਖ਼ਤ ਕਰਵਾ ਲਏ। ਆਲੇ ਦੁਆਲੇ ਰੌਲਾ ਪੈ ਜਾਣ ਕਰਕੇ 32 ਦਿਨਾਂ ਬਾਅਦ ਇੱਕ ਮੋਟੀ ਰਕਮ ਲੈ ਕੇ ਫ਼ੌਜੀ ਨੂੰ ਛੱਡ ਦਿੱਤਾ ਗਿਆ।

ਇਸ ਤੋਂ ਬਾਅਦ ਸੁਰਿੰਦਰ ਸਿੰਘ ਨੂੰ ਬਚਾਉਣ ਲਈ ਡਾਇਰੈਕਟਰ ਸੈਨਿਕ ਬੋਰਡ ਨੇ ਵੀ ਦਖ਼ਲ ਦਿੱਤਾ, ਪਰ ਪੰਜਾਬ ਵਿਚਲੀ ਹਿੰਦੁਸਤਾਨੀ ਪੁਲੀਸ ਦੇ ਛੋਟੇ ਤੋਂ ਛੋਟੇ ਥਾਣੇਦਾਰ ਨੂੰ ਸਿੱਧਾ ਦਿੱਲੀ ਦਰਬਾਰ ਦਾ ਥਾਪੜਾ ਸੀ, ਫਿਰ ਉਸ ਨੂੰ ਹੋਰ ਕਾਹਦੀ ਪ੍ਰਵਾਹ ਸੀ? ਫ਼ੌਜੀ ਅਫ਼ਸਰਾਂ ਸਾਹਵੇਂ ਪੁਲੀਸ ਦੀ ਦਿੱਤੀ ਤਸੱਲੀ ਤੋਂ ਹਫ਼ਤਾ ਕੁ ਹੀ ਬਾਅਦ ਥਾਣੇਦਾਰ ਸੁਰਿੰਦਰਪਾਲ ਸਿੰਘ ਤੇ ਬਲਬੀਰ ਸਿੰਘ ਨੇ ਸਵੇਰੇ ਸਵਾ ਪੰਜ ਵਜੇ ਫ਼ੌਜੀ ਦੇ ਘਰ ਛਾਪਾ ਮਾਰਿਆ। ਪੁਲੀਸ ਦੇ ਖ਼ਤਰਨਾਕ ਇਰਾਦੇ ਨੂੰ ਵੇਖ ਕੇ ਫ਼ੌਜੀ ਤਾਂ ਬਚ ਨਿਕਲਣ ਵਿੱਚ ਸਫ਼ਲ ਹੋ ਗਿਆ, ਪਰ ਇਸ ਪਿੱਛੋਂ ਭੂਸਰੇ ਹੋਏ ਪੁਲਸੀਆਂ ਨੇ ਫ਼ੌਜੀ ਦੀ ਪਤਨੀ ਸੁਰਜੀਤ ਕੌਰ ਅਤੇ ਲੜਕੀ ਕੁਲਵਿੰਦਰ ਕੌਰ ਨੂੰ ਜਿਵੇਂ ਜ਼ਲੀਲ ਕੀਤਾ, ਉਸ ਨੂੰ ਸੁਣ-ਵੇਖ ਕੇ ਫ਼ੌਜੀ ਅਫ਼ਸਰ ਵੀ ਸੁੰਨ ਹੋ ਗਏ। ਉਹਨਾਂ ਨੇ ਫਿਰ ਪੰਜਾਬ ਪੁਲੀਸ ਦੇ ਅਫ਼ਸਰਾਂ ਨਾਲ ਗੱਲ ਕੀਤੀ ਤੇ ਉਹਨਾਂ ਨੇ ਫੇਰ ਤੰਗ ਨਾ ਕਰਨ ਦਾ ਯਕੀਨ ਦਿਵਾਇਆ, ਪਰ ਇਸ ਦੇ ਬਾਵਜੂਦ ਇਸ ਪਰਿਵਾਰ 'ਤੇ ਹਿੰਦੁਸਤਾਨੀ ਜਬਰ ਜਾਰੀ ਰਿਹਾ। ਅਖ਼ੀਰ ਨਿਤ ਦੇ ਜਬਰ ਤੋਂ ਦੁਖੀ ਹੋ ਕੇ ਫ਼ੌਜੀ ਘਰੋਂ ਨਿਕਲ ਗਿਆ ਤੇ ਕਿਸੇ ਲੁਕਵੀਂ ਥਾਂ 'ਤੇ ਰਹਿਣ ਲੱਗਾ।

ਫ਼ੌਜੀ ਦੇ ਘਰ ਛੱਡਣ ਪਿੱਛੋਂ ਫਿਰ ਪੁਲੀਸ ਉਸ ਦੇ ਵਿਹੜੇ ਵਿੱਚ ਨਿਤ ਦਿਹਾੜੇ ਖੌਰੂ ਪਾਉਣ ਲੱਗੀ। 11 ਦਸੰਬਰ 1992 ਨੂੰ ਥਾਣੇਦਾਰ ਸੁਰਿੰਦਰਪਾਲ ਸਿੰਘ, ਫ਼ੌਜੀ ਦੀ ਪਤਨੀ



ਸੁਰਜੀਤ ਕੌਰ ਨੂੰ ਚੁੱਕ ਕੇ ਲੈ ਗਿਆ। ਕਈ ਥਾਣਿਆਂ ਵਿੱਚ ਰੱਖ ਕੇ ਸੁਰਜੀਤ ਕੌਰ 'ਤੇ ਅੰਨ੍ਹਾ ਤਸ਼ੱਦਦ ਕੀਤਾ ਗਿਆ। ਪੁਲੀਸ ਵਾਲੇ ਬਿਨਾਂ ਕਿਸੇ ਲੇਡੀਜ਼ ਪੁਲੀਸ ਦੇ ਸੁਰਜੀਤ ਕੌਰ ਨੂੰ ਨਿਰਵਸਤਰ ਕਰ ਕੇ ਤਸੀਹੇ ਦਿੰਦੇ ਰਹੇ। ਸੁਰਿੰਦਰ ਸਿੰਘ ਫ਼ੌਜੀ ਨੂੰ ਜਦੋਂ ਇਹ ਸਭ ਪਤਾ ਲੱਗਾ ਤਾਂ ਉਹ ਬੱਚਿਆਂ ਨੂੰ ਮਿਲਣ ਤੁਰ ਪਿਆ, ਪਰ ਰਾਹ ਵਿੱਚ ਹੀ ਉਹ ਥਾਣੇਦਾਰ ਸੁਰਿੰਦਰਪਾਲ ਸਿੰਘ ਦੇ ਸ਼ਿਕੰਜੇ ਵਿੱਚ ਫਸ ਗਿਆ। ਇਹ 13 ਦਸੰਬਰ 1992 ਦਾ ਦਿਨ ਸੀ। ਸੁਰਿੰਦਰਪਾਲ ਸਿੰਘ ਥਾਣੇਦਾਰ ਹੁਣ ਸਰਹਾਲੀ ਥਾਣੇ ਵਿੱਚ ਬਦਲ ਗਿਆ ਸੀ।

ਪੁਲੀਸ ਹੁਣ 14 ਦਸੰਬਰ ਦਾ ਦਿਨ ਫ਼ੌਜੀ ਦੀ ਜ਼ਿੰਦਗੀ ਦਾ ਆਖ਼ਰੀ ਦਿਨ ਬਣਾਉਣ ਦਾ ਫ਼ੈਸਲਾ ਕਰ ਚੁੱਕੀ ਸੀ, ਪਰ ਇਹ ਅਕਾਲ ਪੁਰਖ ਦਾ ਕ੍ਰਿਸ਼ਮਾ ਸੀ ਕਿ ਉਹ ਇਸ ਨੂੰ ਉਸ ਦਾ ਆਖ਼ਰੀ ਦਿਨ ਤਾਂ ਨਾ ਬਣਾ ਸਕੀ ਪਰ ਇੱਕ ਯਾਦਗਾਰੀ ਦਿਨ ਜਾਂ ਰਾਤ ਜ਼ਰੂਰ ਬਣਾ ਗਈ। ਸਰਹਾਲੀ ਥਾਣੇ ਤੋਂ ਫ਼ੌਜੀ ਨੂੰ ਚੋਹਲਾ ਸਾਹਿਬ ਥਾਣੇ ਲਿਆਂਦਾ ਗਿਆ। 14 ਦਸੰਬਰ 1992 ਨੂੰ ਅੱਧੀ ਰਾਤ ਵੇਲੇ ਫ਼ੌਜੀ ਤੇ ਛੇ ਹੋਰ ਸਿੱਖ ਗੱਭਰੂਆਂ ਨੂੰ ਅੱਖਾਂ 'ਤੇ ਪੱਟੀ ਬੰਨ੍ਹ ਕੇ ਤੇ ਬਾਹਵਾਂ ਪਿੱਛੇ ਨੂੜ ਕੇ ਘੜਕਾ ਪਿੰਡ ਕੋਲ ਦਰਿਆ ਬਿਆਸਾ ਦੇ ਕੰਢੇ ਲਿਜਾਇਆ ਗਿਆ। ਸੁਰਿੰਦਰ ਸਿੰਘ ਤਾੜ ਗਿਆ ਕਿ ਸਾਨੂੰ ਸਾਰਿਆਂ ਨੂੰ ਮਾਰ ਕੇ ਲਾਸ਼ਾਂ ਦਰਿਆ ਵਿੱਚ ਰੋੜ੍ਹੀਆਂ ਜਾਣੀਆਂ ਹਨ। ਉਸ ਨੇ ਆਪਣੀ ਫ਼ੌਜੀ ਸਿਖਲਾਈ ਦੀ ਵਰਤੋਂ ਕੀਤੀ ਤੇ ਆਪਣੇ ਹੱਥ ਖੋਲ੍ਹ ਲਏ। ਪੁਲੀਸ ਵਾਲੇ ਨਸ਼ੇ 'ਚ ਗੁੱਟ ਸਨ। ਉਹਨਾਂ ਨੇ ਸੱਤਾਂ ਹੀ ਸਿੰਘਾਂ ਨੂੰ ਦਰਿਆ ਦੇ ਨਾਲ ਕਤਾਰ ਵਿੱਚ ਖੜ੍ਹਾ ਕਰ ਲਿਆ ਤੇ ਟਾਰਚਾਂ ਦੀ ਰੋਸ਼ਨੀ ਵਿੱਚ ਹੀ ਗੋਲੀਆਂ ਦੀ ਵਾਛੜ ਕਰ ਦਿੱਤੀ। ਫ਼ੌਜੀ ਨੇ ਫਿਰ ਆਪਣੀ ਸਿਖਲਾਈ ਦੀ ਵਰਤੋਂ ਕੀਤੀ ਤੇ ਡਿਗਦੇ ਨੌਜੁਆਨਾਂ ਦੇ ਨਾਲ ਹੀ ਪਿੱਛੇ ਨੂੰ ਡਿੱਗ ਕੇ ਪਾਣੀ ਵਿੱਚ ਦੂਰ ਚਲਾ ਗਿਆ। ਇੱਥੇ ਉਸ ਨੇ ਪੰਜਾਬ ਵਿਚਲੀ ਹਿੰਦੁਸਤਾਨੀ ਪੁਲੀਸ ਦੀ ਵਹਿਸ਼ਤ ਦਾ ਨੰਗਾ ਨਾਚ ਬੜੇ ਨੇੜੇ ਤੋਂ ਵੇਖਿਆ। ਸ਼ਰਾਬੀ ਪੁਲਸੀਆਂ ਨੇ ਗੋਲੀਆਂ ਨਾਲ ਛਲਨੀ ਸਿੱਖ ਗੱਭਰੂਆਂ ਨੂੰ ਲੱਤਾਂ ਤੋਂ ਫੜ ਫੜ ਕੇ ਦਰਿਆ ਵਿੱਚ ਸੁੱਟਿਆ, ਫਿਰ ਖੁਸ਼ੀ ਵਿੱਚ ਭੰਗੜਾ ਪਾਇਆ, ਇਸ ਪਿੱਛੋਂ 'ਕੇ.ਪੀ.ਐਸ. ਗਿੱਲ ਜ਼ਿੰਦਾਬਾਦ' ਦੇ ਨਾਹਰੇ ਲਾਉਂਦੇ ਰਹੇ ਤੇ ਕੁਝ ਚਿਰ ਪਿੱਛੋਂ ਵਾਪਸ ਚਲੇ ਗਏ। ਫ਼ੌਜੀ ਭਰੇ ਮਨ ਨਾਲ ਦੱਸਦਾ ਹੈ ਕਿ ਉਹਨਾਂ ਦੇ ਚਲੇ ਜਾਣ ਪਿੱਛੋਂ ਮੈਂ ਇਸ ਆਸ ਨਾਲ ਮੌਕੇ ਵਾਲੀ ਥਾਂ 'ਤੇ ਪਰਤਿਆ ਕਿ ਕੋਈ ਮੁੰਡਾ ਸ਼ਾਇਦ ਅਜੇ ਸਹਿਕਦਾ ਹੋਵੇ ਤਾਂ ਮੈਂ ਉਹਨੂੰ ਪਾਣੀ ਹੀ ਪਿਆ ਦਿਆਂ, ਪਰ ਉਹਨਾਂ ਅਭਾਗਿਆਂ ਦੀਆਂ ਤਾਂ ਲਾਸ਼ਾਂ ਵੀ ਰੁੜ੍ਹ ਗਈਆਂ ਸਨ। ਫਿਰ ਠੰਢ ਨਾਲ ਠੁਰ ਠੁਰ ਕਰਦਾ ਫ਼ੌਜੀ ਕਿਸੇ ਤਰੀਕੇ ਸੜਕ 'ਤੇ ਪਹੁੰਚਿਆ। ਉਥੋਂ ਇੱਕ ਬੱਸ ਦੇ ਕੰਡਕਟਰ ਤੇ ਡਰਾਈਵਰ ਦੀ ਮਦਦ ਨਾਲ ਲੁਧਿਆਣੇ ਜਾ ਅੱਪੜਿਆ।

ਲੁਧਿਆਣੇ ਵਿੱਚ 'ਸੰਤ ਸਿਪਾਹੀ ਫਰੰਟ' ਦੇ ਕਨਵੀਨਰ ਕਰਨਲ ਹਰਬੰਤ ਸਿੰਘ

ਕਾਹਲੋਂ ਨੂੰ ਮਿਲ ਕੇ ਫ਼ੌਜੀ ਨੇ ਜਦੋਂ ਸਾਰੀ ਹੱਡ ਬੀਤੀ ਸੁਣਾਈ ਤਾਂ ਉਸ ਨੇ ਫ਼ੌਜੀ ਦਾ ਇਲਾਜ ਕਰਵਾਇਆ। ਇਸ ਉਪਰੰਤ ਕਰਨਲ ਕਾਹਲੋਂ ਦੀ ਸਹਾਇਤਾ ਨਾਲ ਫ਼ੌਜੀ ਜਸਟਿਸ ਅਜੀਤ ਸਿੰਘ ਬੈਂਸ ਤੇ ਵਕੀਲ ਨਵਕਿਰਨ ਸਿੰਘ ਹੋਰਾਂ ਨੂੰ ਮਿਲਿਆ, ਜਿਨ੍ਹਾਂ ਨੇ ਫ਼ੌਜੀ ਦੇ ਬਿਆਨਾਂ ਦੀ ਵੀਡੀਓ ਰਿਕਾਰਡਿੰਗ ਤਿਆਰ ਕਰਵਾਈ। ਫਿਰ ਕਿਸੇ ਤਰੀਕੇ ਕਿਸੇ ਦੇ ਰਾਹੀਂ ਪੈਸੇ ਦੇ ਕੇ ਸੁਰਿੰਦਰ ਸਿੰਘ ਫ਼ੌਜੀ ਨੇ ਥਾਣਾ ਬੀ ਡਵੀਜ਼ਨ ਵਿੱਚ ਬੰਦ ਆਪਣੀ ਪਤਨੀ ਦੀ ਬੰਦ ਖਲਾਸੀ ਕਰਵਾਈ ਅਤੇ ਉਸ ਪਿੱਛੋਂ ਅੱਖਾਂ ਸਾਹਵੇਂ ਹੋਏ ਇੱਕ ਵਹਿਸ਼ੀ ਕਾਂਡ ਨੂੰ ਨਸ਼ਰ ਕਰਨ ਤੇ ਦੋਸ਼ੀਆਂ ਨੂੰ ਸਜ਼ਾ ਦਿਵਾਉਣ ਲਈ ਜੰਗ ਵਿੱਢ ਦਿੱਤੀ।

20 ਅਕਤੂਬਰ 1993 ਨੂੰ ਪੰਥਕ ਲੀਡਰ ਸ. ਸਿਮਰਨਜੀਤ ਸਿੰਘ ਮਾਨ ਨੇ ਸੁਰਿੰਦਰ ਸਿੰਘ ਦੇ ਇਸ ਕੇਸ ਦੇ ਆਧਾਰ 'ਤੇ ਰਿੱਟ ਪਟੀਸ਼ਨ ਹਾਈ ਕੋਰਟ ਵਿੱਚ ਪਾਈ। ਹੁਣ ਤਕ ਫ਼ੌਜੀ ਦੀ ਹੱਡੀ ਬੀਤੀ ਅੰਤਰਰਾਸ਼ਟਰੀ ਸੰਸਥਾਵਾਂ ਤਕ ਪਹੁੰਚ ਚੁੱਕੀ ਸੀ। ਹਾਈ ਕੋਰਟ ਨੇ ਦੋਸ਼ੀ ਪੁਲਸੀਆਂ ਨੂੰ ਸੰਮਨ ਭੇਜ ਦਿੱਤੇ। ਇਸ ਕਾਂਡ ਦੇ ਦੋਸ਼ੀ ਪੁਲਸੀਆਂ ਨੂੰ ਜਦੋਂ ਅਦਾਲਤੀ ਸੰਮਨ ਪਹੁੰਚੇ ਤਾਂ ਉਹਨਾਂ ਦੇ ਹੱਥਾਂ ਦੇ ਤੋਤੇ ਉਡ ਗਏ। ਉਹ ਤਾਂ ਆਪਣੇ ਵੱਲੋਂ ਹੋਰ ਸਿੱਖ ਗੱਭਰੂਆਂ ਦੇ ਨਾਲ ਸੁਰਿੰਦਰ ਸਿੰਘ ਫ਼ੌਜੀ ਨੂੰ ਵੀ ਮਾਰ ਚੁੱਕੇ ਸਨ ਪਰ ਉਹ ਉਹਨਾਂ ਦੇ ਕਾਤਲ ਚਿਹਰੇ ਨੰਗੇ ਕਰਨ ਲਈ ਜਿਊਂਦਾ ਕਿਵੇਂ ਬਚ ਗਿਆ, ਇਹ ਪੁਲੀਸ ਵਾਲਿਆਂ ਲਈ ਹੈਰਾਨੀ ਵਾਲੀ ਗੱਲ ਸੀ। ਬਦਹਵਾਸੀ ਵਿੱਚ ਪੁਲਸੀਆਂ ਹੱਥ ਫ਼ੌਜੀ ਦਾ ਜਿਹੜਾ ਵੀ ਰਿਸ਼ਤੇਦਾਰ ਆਇਆ, ਉਹ ਉਹਨਾਂ ਚੁੱਕ ਲਿਆ ਤੇ ਫ਼ੌਜੀ ਨੂੰ ਸਣੇ ਪਰਿਵਾਰ ਪੇਸ਼ ਨਾ ਕਰਵਾਏ ਜਾਣ 'ਤੇ ਜਾਨੋਂ ਮਾਰ ਦੇਣ ਦੀ ਧਮਕੀ ਦਿੱਤੀ। ਫਿਰ ਫ਼ੌਜੀ ਨੇ ਹਿੰਦੁਸਤਾਨ ਦੀ ਸੁਪਰੀਮ ਕੋਰਟ ਵੱਲ ਮੂੰਹ ਕੀਤਾ। ਆਰ.ਐਸ. ਸੋਢੀ (ਪ੍ਰਸਿੱਧ ਵਕੀਲ) ਰਾਹੀਂ ਦਾਖ਼ਲ ਕੀਤੀ ਅਰਜ਼ੀ ਤੇ ਸੁਪਰੀਮ ਕੋਰਟ ਨੇ ਫ਼ੌਜੀ ਦੇ ਹੱਕ ਵਿਚ ਸਟੇਅ ਆਰਡਰ ਜਾਰੀ ਕਰ ਕੇ ਦੋਸ਼ੀ ਪੁਲਸ ਅਫ਼ਸਰਾਂ ਨੂੰ ਹਾਜ਼ਰ ਹੋਣ ਦੇ ਹੁਕਮ ਭੇਜ ਦਿੱਤੇ, ਪਰ ਹਿੰਦੁਸਤਾਨੀ ਹਾਕਮਾਂ ਦੇ ਕੁਚੱਜੇ ਥਾਪੜੇ ਨਾਲ ਭੂਸਰੀ ਪੰਜਾਬ ਦੀ ਬਹਾਦਰ ਪੁਲੀਸ ਸੁਪਰੀਮ ਕੋਰਟ ਦੇ ਹਰ ਇੱਕ ਹੁਕਮ ਨੂੰ ਟਿੱਚ ਜਾਣ ਕੇ ਉਦੋਂ ਤਕ ਆਦਮ-ਬੋ ਆਦਮ-ਬੋ ਕਰਦਿਆਂ ਫ਼ੌਜੀ ਦਾ ਸ਼ਿਕਾਰ ਕਰਨ ਲਈ ਉਸ ਦੇ ਪਿੱਛੇ ਲੱਗੀ ਤੇ ਰਿਸ਼ਤੇਦਾਰਾਂ ਨੂੰ ਧਮਕਾਉਂਦੀ ਰਹੀ, ਜਦੋਂ ਤਕ ਸੁਪਰੀਮ ਕੋਰਟ ਦੇ ਹੁਕਮਾਂ ਨਾਲ ਫ਼ੌਜੀ ਨੂੰ ਸੀ.ਆਰ.ਪੀ. ਜਵਾਨਾਂ ਦੀ ਸੁਰੱਖਿਆ ਨਹੀਂ ਮਿਲ ਗਈ। ਉਦੋਂ ਤੋਂ ਲੈ ਕੇ ਹੁਣ ਤਕ ਸੁਰਿੰਦਰ ਸਿੰਘ ਫ਼ੌਜੀ ਸੁਪਰੀਮ ਕੋਰਟ ਵੱਲੋਂ ਮਿਲੀ ਨਿਗੂਣੀ ਜਿਹੀ ਸੁਰੱਖਿਆ ਦੇ ਆਸਰੇ ਹਿੰਦੁਸਤਾਨੀ ਹਕੂਮਤ ਦੀ ਮੁੱਖ ਤਾਕਤ ਸਮਝੀ ਵਾਲੀ ਪੁਲਸ ਫੋਰਸ ਦੀਆਂ ਕਰਤੂਤਾਂ ਦਾ ਭਾਂਡਾ ਭੰਨਣ ਲਈ ਸੱਚ ਦਾ ਝੰਡਾ ਚੁੱਕੀ ਲੜਦਾ ਆ ਰਿਹਾ ਹੈ। ਹੈਰਾਨੀ ਦੀ ਗੱਲ ਹੈ ਕਿ ਸਿੱਖ ਪੰਥ ਵੱਲੋਂ ਵੀ ਉਸ ਨੂੰ ਉਹ ਮਦਦ ਨਹੀਂ ਮਿਲੀ ਜਿੰਨੀ ਕਿ ਮਿਲਣੀ ਚਾਹੀਦੀ ਸੀ ਪਰ ਇਸ ਦੇ ਬਾਵਜੂਦ ਅਜੇ



ਤਕ ਉਸ ਨੇ ਸੰਨ 1993 ਤੋਂ ਚੁੱਕੇ ਸਚਾਈ ਦੇ ਝੰਡੇ ਨੂੰ ਨੀਵਾਂ ਨਹੀਂ ਹੋਣ ਦਿੱਤਾ। ਉਸ ਨੂੰ ਅਜੇ ਵੀ ਦੋਸ਼ੀ ਪੁਲਸ ਅਫ਼ਸਰਾਂ ਦੀਆਂ ਧਮਕੀਆਂ ਮਿਲਦੀਆਂ ਹਨ, ਕਈ ਵਾਰ ਫਿਰ ਇਸ ਦੇ ਪਰਿਵਾਰ ਤੇ ਹਮਲਾ ਕਰਨ ਦਾ ਯਤਨ ਵੀ ਕੀਤਾ ਗਿਆ ਹੈ ਪਰ ਇਸ ਤਰ੍ਹਾਂ ਦੇ ਪੁਲਸੀਆ ਡਰਾਵੇ ਅਤੇ ਲਾਲਚ ਉਸ ਨੂੰ ਸਚਾਈ ਦੇ ਰਾਹ ਤੋਂ ਥਿੜਕਾ ਨਹੀਂ ਸਕੇ।

ਮੈਂ ਜਦੋਂ ਉਸ ਨੂੰ ਪੁਲੀਸ ਹਿਰਾਸਤ ਵਿੱਚ ਦੇਖੇ ਔਰਤਾਂ 'ਤੇ ਅੱਤਿਆਚਾਰਾਂ ਬਾਰੇ ਸਵਾਲ ਕੀਤਾ ਤਾਂ ਉਸ ਦੀਆਂ ਅੱਖਾਂ ਡਬਡਬਾ ਗਈਆਂ। ਉਸ ਨੇ ਦੱਸਿਆ:

"ਠਾਣਿਆਂ 'ਚ ਬੀਬੀਆਂ ਨਾਲ ਸ਼ਰਾਬੀ ਪੁਲਸੀਆਂ ਵੱਲੋਂ ਕੁਕਰਮ ਹੁੰਦੇ ਵੇਖਣੇ ਤਾਂ ਆਮ ਜਈ ਗੱਲ ਸੀ, ਪਰ ਸਰਹਾਲੀ ਠਾਣੇ 'ਚ ਮੈਂ ਇੱਕ ਐਹੋ ਜੀ ਘਟਨਾ ਅੱਖੀਂ ਵੇਖੀ ਆ ਜੀਹਨੂੰ ਦੱਸਣਾ ਮੈਂ ਜ਼ਰੂਰੀ ਸਮਝਦੈਂ।" ਉਹ ਸਾਹ ਲੈਣ ਲਈ ਰੁਕਦਾ ਹੈ ਫਿਰ ਦੱਸਦਾ ਹੈ:

"......ਉਦੋਂ ਇਉਂ ਹੋਇਆ ਕਿ ਠਾਣੇ 'ਚ ਜਿਹੜੇ ਕੁਝ ਪੁਲਸੀਏ ਗੋਲ ਪੱਗਾਂ ਬੰਨ੍ਹ ਕੇ ਤੇ ਦਾੜ੍ਹੀਆਂ ਖੁੱਲ੍ਹੀਆਂ ਛੱਡ ਕੇ ਫਿਰਦੇ ਹੁੰਦੇ ਸੀ, ਉਹਨਾਂ 'ਚੋਂ ਮੈਂ ਆਪਣੇ ਕੰਨੀ ਸੁਣਿਆ, ਇੱਕ ਜਣਾ ਦੂਜਿਆਂ ਨੂੰ ਦੱਸਣ ਡਿਹਾ ਸੀ, 'ਅਹੇ ਰਾਤੀਂ ਬੜਾ ਮਜ਼ਾ ਆਇਆ....ਅਸੀਂ ਇੱਕ ਬਹਿਕ 'ਤੇ ਗਏ, ਬੂਹਾ ਖੜਕਾਇਆ..ਉਹ ਆਂਹਦੇ ਕੌਣ ਆਂ...ਅਹੀਂ ਆਖਿਆ ਸਾਨੂੰ ਬਾਬੇ ਮਾਨੋਚਾਹਲ ਨੇ ਘੱਲਿਐ...ਉਹਨਾਂ ਬੂਹਾ ਖੋਲ੍ਹਿਆ..ਉਹਨਾਂ ਦੀ ਨੌਂਹ (ਨੂੰਹ) ਬੜੀ ਸੋਹਣੀ ਸੀ.....ਨੌਂਹ ਸਾਹਬ ਨੇ ਫੜ ਲਈ ਤੇ ਉਹਨਾਂ ਦੀਆਂ ਕੁੜੀਆਂ ਅਸੀਂ '......।"

ਇਸ ਤੋਂ ਬਾਅਦ ਉਹ ਕਿਸੇ ਹੋਰ ਘਟਨਾ ਬਾਰੇ ਦੱਸਣ ਲੱਗ ਪੈਂਦਾ ਹੈ। ਥਾਣੇ ਵਿੱਚ ਹੰਢਾਈਆਂ ਤੇ ਡਿੱਠੀਆਂ ਅਜਿਹੀਆਂ ਘਟਨਾਵਾਂ ਦਾ ਉਸ ਕੋਲ ਵਿਸ਼ਾਲ ਖ਼ਜ਼ਾਨਾ ਹੈ।

* * *

# ਬਹਿਲਾ ਕਾਂਡ

ਤਰਨ ਤਾਰਨ ਤਹਿਸੀਲ ਦੇ ਪਿੰਡ ਬਹਿਲੇ ਦੇ ਵਸਨੀਕਾਂ ਲਈ ਅੱਠ ਜੂਨ ਦੀ ਤਰੀਕ ਇੱਕ ਖ਼ਾਸ ਮਹੱਤਵ ਰੱਖਦੀ ਹੈ । ਇਸੇ ਹੀ ਤਰੀਕ 8 ਜੂਨ 1992 ਨੂੰ ਇਸ ਪਿੰਡ ਵਿੱਚ ਪੁਲੀਸ ਅਤੇ ਜੁਝਾਰੂ ਸਿੰਘਾਂ ਵਿੱਚ ਇੱਕ ਇਤਿਹਾਸਕ ਮੁਕਾਬਲਾ ਹੋਇਆ ਸੀ। ਅਖ਼ਬਾਰਾਂ ਵਿੱਚ ਨਿੱਤ ਦਿਨ ਹੀ ਅਜਿਹੇ ਪੁਲੀਸ ਮੁਕਾਬਲਿਆਂ ਦੀਆਂ ਖ਼ਬਰਾਂ ਛਪਦੀਆਂ ਸਨ ਜਿਨ੍ਹਾਂ ਵਿੱਚ ਕੇਵਲ ਸਿੱਖ ਖਾੜਕੂਆਂ ਦੇ ਮਾਰੇ ਜਾਣ ਦਾ ਹੀ ਜ਼ਿਕਰ ਹੁੰਦਾ ਸੀ ਜਦ ਕਿ ਕਿਸੇ ਪੁਲੀਸ ਵਾਲੇ ਨੂੰ ਝਰੀਟ ਤਕ ਨਹੀਂ ਸੀ ਆਉਂਦੀ, ਪਰ ਸਿੱਖ ਇਹ ਗੱਲ ਚੰਗੀ ਤਰ੍ਹਾਂ ਸਮਝਦੇ ਸਨ ਕਿ ਇਹ ਸਾਰੇ ਪੁਲੀਸ ਮੁਕਾਬਲੇ ਇੱਕ ਕੋਰਾ ਝੂਠ ਹਨ, ਸਿੱਖ ਨੌਜੁਆਨ ਫੜ੍ਹ ਕੇ ਮਾਰੇ ਜਾਂਦੇ ਤੇ ਬਾਅਦ ਵਿੱਚ ਮੁਕਾਬਲੇ ਵਿੱਚ ਮਾਰੇ ਗਏ ਸ਼ੋਅ ਕਰ ਦਿੱਤੇ ਜਾਂਦੇ ਸਨ। ਨਕਲੀ ਪੁਲੀਸ ਮੁਕਾਬਲੇ ਬਣਾ ਕੇ ਸਿੱਖ ਗੱਭਰੂਆਂ ਨੂੰ ਮਾਰਨ ਗਿੱਝੇ ਹੋਏ ਪੁਲੀਸ ਅਫ਼ਸਰਾਂ ਦਾ ਜਦੋਂ ਸੱਚਮੁੱਚ ਹੀ ਜੁਝਾਰੂ ਸਿੰਘਾਂ ਨਾਲ ਕਿਤੇ 'ਅਸਲੀ' ਮੁਕਾਬਲਾ ਹੋ ਜਾਂਦਾ ਸੀ ਤਾਂ ਇਹਨਾਂ ਦੇ ਅੰਦਰਲੀ ਬਹਾਦਰੀ ਦਾ ਸੱਚ ਇਹਨਾਂ ਦੇ ਮੱਥੇ ਦੀਆਂ ਤਰੇਲੀਆਂ ਰਾਹੀਂ ਛੇਤੀ ਹੀ ਪ੍ਰਗਟ ਹੋ ਜਾਂਦਾ ਸੀ ।

ਬਹਿਲਾ ਪਿੰਡ ਵਿੱਚ ਵੀ ਪੁਲੀਸ ਦਾ ਦੋ ਜੁਝਾਰੂ ਸਿੰਘਾਂ ਨਾਲ ਇੱਕ ਅਸਲੀ ਮੁਕਾਬਲਾ ਹੋਇਆ ਸੀ ਜਿਸ ਕਾਰਨ ਪੰਜਾਬ ਪੁਲੀਸ ਦੇ ਬਹਾਦਰ ਜਵਾਨਾਂ ਨੇ ਸਾਰੇ ਨਿਯਮ ਤੇ ਕਨੂੰਨਾਂ ਤੋਂ ਇਲਾਵਾ ਮਨੁੱਖਤਾ ਨੂੰ ਹੀ ਛਿੱਕੇ ਟੰਗ ਦਿੱਤਾ। ਹਿੰਦੁਸਤਾਨੀ ਫੋਰਸਾਂ ਨੇ ਪਿੰਡ ਦੇ ਲੋਕਾਂ ਨੂੰ ਆਪਣੇ ਅੱਗੇ ਲਾ ਕੇ ਮਨੁੱਖੀ ਢਾਲ ਵਜੋਂ ਵਰਤਿਆ ਜਿਸ ਕਾਰਨ ਬਹਿਲਾ ਪਿੰਡ ਦੇ ਛੇ ਨਿਰਦੋਸ਼ ਨਾਗਰਿਕ ਮੌਤ ਦਾ ਸ਼ਿਕਾਰ ਹੋ ਗਏ। ਜੁਝਾਰੂ ਸਿੰਘ ਸੁਰਜੀਤ ਸਿੰਘ ਬਹਿਲੇ ਦੀ ਰਿਸ਼ਤੇ ਵਿੱਚ ਲਗਦੀ ਭੈਣ ਵੀ ਪੁਲਸ ਵੱਲੋਂ ਮਨੁੱਖੀ ਢਾਲ ਵਜੋਂ ਵਰਤੀ ਗਈ ਸੀ ਤੇ ਉਸ ਦੀ ਇੱਕ ਅੱਖ ਗੋਲ਼ੀ ਦੇ ਛਰੇ ਵੱਜਣ ਨਾਲ ਗਵਾਚ ਗਈ। ਇਹ ਮੁਕਾਬਲਾ ਕਿਸ ਹਾਲਾਤ ਵਿੱਚ ਹੋਇਆ ਇਹ ਵੀ ਇੱਕ ਲੰਮੀ ਕਹਾਣੀ ਹੈ।

ਬਹਿਲਾ ਪਿੰਡ ਦਾ ਨੌਜੁਆਨ ਸੁਰਜੀਤ ਸਿੰਘ ਬਹਿਲਾ ਸਿੱਖ ਸੰਘਰਸ਼ ਵਿੱਚ ਜੂਝਣ ਹਿੱਤ ਘਰੋਂ ਭਗੌੜਾ ਸੀ। ਉਹ ਭਿੰਡਰਾਂਵਾਲਾ ਟਾਈਗਰਜ਼ ਫੋਰਸ ਦਾ ਲੈਫਟੀਨੈਂਟ ਜਨਰਲ ਅਤੇ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੀ ਸੱਜੀ ਬਾਂਹ ਸੀ, ਉਹ ਆਪਣੇ ਪਿੰਡ ਵਿੱਚ ਹੀ ਬਾਹਰ ਜਾ ਵਸੇ ਇੱਕ ਸਿਆਸੀ ਲੀਡਰ ਦੀ ਬੇਅਬਾਦ ਹਵੇਲੀ ਵਿੱਚ ਇੱਕ ਖੁਫ਼ੀਆ ਬੰਕਰ ਬਣਾ ਕੇ ਰਹਿੰਦਾ ਸੀ।

ਹਿੰਦੁਸਤਾਨ ਦੀ ਪੰਜਾਬ ਪੁਲੀਸ ਦਾ ਇੱਕ ਲੰਮਾ ਕਾਫ਼ਲਾ ਜਿਸ ਵਿੱਚ ਤਰਨ ਤਾਰਨ ਦਾ ਐਸ.ਐਸ.ਪੀ. ਅਜੀਤ ਸਿੰਘ ਸੰਧੂ, ਐਸ.ਪੀ. ਅਪਰੇਸ਼ਨ ਖੂਬੀ ਰਾਮ ਤੋਂ ਇਲਾਵਾ ਕਈ ਡੀ.ਐਸ.ਪੀ. ਤੇ ਇੰਸਪੈਕਟਰ ਵੀ ਸ਼ਾਮਲ ਸਨ, ਬਹਿਲਾ ਪਿੰਡ ਵੱਲ ਰਵਾਨਾ ਹੋਇਆ। ਬੰਕਰ ਬਾਰੇ ਤਾਂ ਪੁਲੀਸ ਨੂੰ ਸੂਹ ਮਿਲ ਗਈ ਸੀ ਪਰ ਇਹ ਯਕੀਨ ਨਹੀਂ ਸੀ ਕਿ ਮੌਜੂਦਾ ਹਾਲਤ ਵਿੱਚ ਸੁਰਜੀਤ ਸਿੰਘ ਬਹਿਲਾ ਇਸੇ ਹੀ ਬੰਕਰ ਵਿੱਚ ਰਹਿ ਰਿਹਾ ਹੋਵੇਗਾ। ਪੁਲੀਸ ਇਸ ਬੰਕਰ ਵਿੱਚੋਂ ਅਸਲਾ ਬਰਾਮਦ ਕਰਨ ਦੇ ਮਕਸਦ ਨਾਲ ਹੀ ਆਈ ਸੀ। ਹਵੇਲੀ ਨੂੰ ਚਾਰੇ ਪਾਸਿਓਂ ਘੇਰ ਲਿਆ ਗਿਆ। ਪਹਿਲਾਂ ਵੱਡੇ ਅਫ਼ਸਰ ਖੁਦ ਬਾਹਰ ਰਹੇ ਤੇ ਹੇਠਲੀ ਪੱਧਰ ਦੇ ਸਿਪਾਹੀ ਅੰਦਰ ਦੀ ਤਲਾਸ਼ੀ ਲੈਣ ਲਈ ਭੇਜੇ ਗਏ । ਉਹ ਅੰਦਰੋਂ ਘੁੰਮ ਫਿਰ ਕੇ ਵਾਪਸ ਆ ਗਏ ਤੇ ਬੰਕਰ ਲੱਭਣ ਵਿੱਚ ਅਸਫ਼ਲ ਰਹੇ। ਉਸ ਤੋਂ ਉਪਰੰਤ ਬੰਕਰ ਬਣਾਉਣ ਵਾਲ਼ਾ ਮਿਸਤਰੀ ਲਿਆਂਦਾ ਗਿਆ। ਉਸ ਮਿਸਤਰੀ ਨੇ ਇੱਕ ਥਾਂ ਵੱਲ ਇਸ਼ਾਰਾ ਕਰ ਕੇ ਉਸ ਕੰਧ ਦਾ ਖੁਫ਼ੀਆ ਦਰਵਾਜ਼ਾ ਖੋਲ੍ਹਣ ਦੀ ਕੋਸ਼ਿਸ਼ ਕੀਤੀ, ਪਰ (ਅੰਦਰੋਂ ਬੰਦ ਹੋਣ ਕਾਰਨ) ਦਰਵਾਜ਼ਾ ਖੁੱਲ੍ਹ ਨਾ ਸਕਿਆ। ਫਿਰ ਉਹ ਅਫ਼ਸਰਾਂ ਨੂੰ ਉਪਰਲੀ ਮੰਜ਼ਲ ਤੇ ਸਥਿਤ ਬੰਕਰ ਦੀ ਛੱਤ 'ਤੇ ਲੈ ਗਿਆ ਤੇ ਬੰਕਰ ਦੀ ਛੱਤ ਦੀ ਨਿਸ਼ਾਨਦੇਹੀ ਕਰ ਕੇ ਉਸ ਨੂੰ ਭੰਨ ਦੇਣ ਦੀ ਹਦਾਇਤ ਕੀਤੀ।

ਹੁਣ ਪੁਲੀਸ ਵਾਲ਼ਿਆਂ ਨੂੰ ਪੱਕਾ ਯਕੀਨ ਹੋ ਗਿਆ ਕਿ ਬੰਕਰ ਨੂੰ ਪੱਕੇ ਤੌਰ 'ਤੇ ਬੰਦ ਕਰ ਕੇ ਅੰਦਰ ਕੋਈ ਸਮਾਨ ਰੱਖਿਆ ਗਿਆ ਹੈ, ਇਸ ਲਈ ਸਾਰੇ ਅਫ਼ਸਰ ਵੀ ਬੰਕਰ ਦੀ ਭੰਨੀ ਜਾ ਰਹੀ ਛੱਤ ਦੇ ਕੋਲ਼ ਆ ਖਲੋਤੇ ਤੇ ਆਪਣੀ ਨਿਗਰਾਨੀ ਵਿੱਚ ਬੰਕਰ ਦੀ ਛੱਤ ਤੁੜਵਾਉਣ ਲੱਗੇ; ਪਰ ਢਾਕਾਂ 'ਤੇ ਹੱਥ ਰੱਖ ਕੇ ਬੰਕਰ ਤੁੜਵਾਉਣ ਦੇ ਕੰਮ ਦੀ ਨਿਗਰਾਨੀ ਕਰ ਰਹੇ ਇਹਨਾਂ ਅਫ਼ਸਰਾਂ ਵਿੱਚੋਂ ਕੋਈ ਵੀ ਨਹੀਂ ਸੀ ਜਾਣਦਾ ਕਿ ਸੁਰਜੀਤ ਸਿੰਘ ਬਹਿਲਾ ਆਪਣੇ ਦੋ ਸਾਥੀਆਂ ਦੇ ਸਮੇਤ ਇਸ ਬੰਕਰ ਦੇ ਅੰਦਰ ਹੀ ਬੈਠਾ ਹੈ । ਇਸ ਬੰਕਰ ਨੂੰ ਲਾਏ ਗਏ ਕੰਧ ਰੂਪੀ ਦਰਵਾਜ਼ੇ ਦੇ ਕਬਜ਼ੇ ਪੁਲੀਸ ਨੂੰ ਨਹੀਂ ਸਨ ਦਿਸੇ, ਪਰ ਇਸ ਦਰਵਾਜ਼ੇ ਦੀ ਕੁੰਡੀ ਬਹਿਲੇ ਹੋਰਾਂ ਨੇ ਅੰਦਰੋਂ ਬੰਦ ਕੀਤੀ ਹੋਈ ਸੀ। ਜਦੋਂ ਛੈਣੀ ਤੇ ਹਥੌੜੇ ਦੀ ਦਸਤਕ ਇਸ ਬੰਕਰ ਦੀ ਛੱਤ ਨਾਲ ਹੋਣ ਲੱਗੀ ਤਾਂ ਬਹਿਲੇ ਹੋਰੀਂ ਸਮਝ ਗਏ ਕਿ 'ਰਿਸ਼ਤੇਦਾਰ' ਆ ਪਹੁੰਚੇ ਹਨ। ਅੱਖਾਂ ਹੀ ਅੱਖਾਂ ਵਿੱਚ ਤਿੰਨਾਂ ਨੇ ਅਹਿਮ ਫ਼ੈਸਲਾ ਕੀਤਾ ਤੇ ਫਿਰ ਹਥਿਆਰ ਸੰਭਾਲ਼ ਕੇ ਅੰਦਰੋਂ ਕੁੰਡੀ ਖੋਲ੍ਹ ਦਿੱਤੀ ।

ਅੰਦਰੋਂ ਨਿਕਲਦਿਆਂ ਹੀ ਬਹਿਲੇ ਹੋਰਾਂ ਨੇ ਬਰੱਸਟ ਮਾਰਿਆ ਤੇ ਉਥੇ ਖਲੋਤੇ ਚਾਰ ਪੁਲਸੀਏ ਢੇਰੀ ਕਰ ਦਿੱਤੇ। ਇਸ ਤੋਂ ਉਪਰਲੀ ਛੱਤ 'ਤੇ ਖਲੋਤੇ ਹਿੰਦੁਸਤਾਨੀ ਪੁਲੀਸ ਅਫ਼ਸਰ, ਸਮੇਤ ਅਜੀਤ ਸਿੰਘ ਸੰਧੂ ਅਤੇ ਖੂਬੀ ਰਾਮ ਦੇ, ਆਪਣੀਆਂ ਵਾਇਰਲੈਸਾਂ ਅਤੇ ਵਾਕੀ-ਟਾਕੀ ਉੱਥੇ ਹੀ ਸੁੱਟ ਕੇ ਭੱਜੇ ਅਤੇ ਪੌੜੀਆਂ ਚੜ੍ਹ ਕੇ ਉਸ ਤੋਂ ਵੀ ਉਪਰਲੀ ਅਖੀਰਲੀ ਛੱਤ 'ਤੇ ਜਾ ਪੁੱਜੇ। ਇਸ ਦੇ ਨਾਲ ਹੀ ਚਾਰ ਚੁਫੇਰਿਓਂ ਇਸ ਹਵੇਲੀ 'ਤੇ ਫਾਇਰਿੰਗ ਹੋਣੀ ਸ਼ੁਰੂ ਹੋ ਗਈ ਤੇ ਦੋ ਜੁਝਾਰੂ ਸਿੰਘਾਂ ਦਾ ਹਿੰਦੁਸਤਾਨ ਦੀ ਵਿਸ਼ਾਲ ਫੋਰਸ ਦੇ ਨਾਲ ਮੁਕਾਬਲਾ ਅਰੰਭ ਹੋ ਗਿਆ। ਇਹ ਬੰਕਰ ਹਵੇਲੀ ਦੀ ਵਿਚਕਾਰਲੀ ਮੰਜ਼ਲ ਵਿੱਚ ਸੀ ਤੇ ਬਹਿਲੇ ਹੋਰਾਂ ਨੂੰ ਨਹੀਂ ਸੀ ਪਤਾ ਕਿ ਫੋਰਸਾਂ ਦੀ ਅਗਵਾਈ ਕਰਨ ਆਏ ਸਾਰੇ ਅਫ਼ਸਰ ਉਪਰਲੀ ਛੱਤ 'ਤੇ ਘੇਰੇ ਜਾ ਚੁੱਕੇ ਹਨ ਤੇ ਉਹਨਾਂ ਦੇ ਇੱਥੋਂ ਨਿਕਲਣ ਦਾ ਫਿਲਹਾਲ ਕੋਈ ਰਾਹ ਨਹੀਂ ਹੈ। ਪਰ ਥੋੜ੍ਹੇ ਸਮੇਂ ਪਿੱਛੋਂ ਜਦੋਂ ਹੇਠਾਂ ਹਵੇਲੀ ਨੂੰ ਘੇਰਾ ਪਾਈ ਖਲੋਤੀ ਫੋਰਸ ਨੇ ਵਾਇਰਲੈਸ ਰਾਹੀਂ ਉੱਚ ਅਫ਼ਸਰਾਂ ਨੂੰ ਇਹ ਸੂਚਨਾ ਦੇਣੀ ਅਰੰਭ ਕੀਤੀ ਕਿ ਸਾਡੇ ਅਫ਼ਸਰ ਹਵੇਲੀ ਦੀ ਛੱਤ 'ਤੇ ਟੰਗੇ ਗਏ ਹਨ ਤਾਂ ਆਪਣੇ ਕੋਲ ਸਿਪਾਹੀਆਂ ਦੀਆਂ ਡਿੱਗੀਆਂ ਪਈਆਂ ਵਾਇਰਲੈੱਸਾਂ ਵਿੱਚੋਂ ਸੁਰਜੀਤ ਸਿੰਘ ਬਹਿਲੇ ਨੇ ਇਹ ਸੁਨੇਹਾ ਸੁਣ ਲਿਆ। ਉਸ ਦਾ ਰੋਟੀ ਖੁਆਉਣ ਵਾਲਾ ਇੱਕ ਸਾਥੀ ਤਾਂ ਬਾਹਰ ਨਿਕਲਦਿਆਂ ਹੀ ਸ਼ਹੀਦ ਹੋ ਚੁੱਕਾ ਸੀ, ਦੂਜੇ ਜੁਝਾਰੂ ਸਾਥੀ ਨੂੰ ਇਸ ਥਾਂ ਦਾ ਮੋਰਚਾ ਸੰਭਾਲੀ ਰੱਖਣ ਦੀ ਹਦਾਇਤ ਦੇ ਕੇ ਉਸ ਨੇ ਐਲ.ਐਮ.ਜੀ. ਸੰਭਾਲੀ ਅਤੇ ਪੌੜੀਆਂ ਚੜ੍ਹ ਕੇ ਉੱਪਰ ਜਾਣ ਦਾ ਯਤਨ ਕਰਨ ਲੱਗਾ। ਪਰ ਜਿਹੜੀਆਂ ਪੌੜੀਆਂ ਉੱਪਰ ਨੂੰ ਜਾਂਦੀਆਂ ਸਨ ਉਹ ਹੇਠਾਂ ਘੇਰਾ ਪਾਈ ਬੈਠੀ ਹਿੰਦੁਸਤਾਨੀ ਫੋਰਸ ਦੀ ਗੋਲਾਬਾਰੀ ਦੀ ਸਿੱਧੀ ਮਾਰ ਹੇਠ ਸਨ ਤੇ ਉਹਨਾਂ ਆਪਣੇ ਅਫ਼ਸਰਾਂ ਨੂੰ ਬਚਾਉਣ ਲਈ ਲਗਾਤਾਰ ਉਹਨਾਂ ਪੌੜੀਆਂ ਦਾ ਨਿਸ਼ਾਨਾ ਬਣਾ ਕੇ ਫਾਇਰ ਖੋਲ੍ਹ ਦਿੱਤਾ। ਬੁਖਲਾਏ ਹੋਏ ਉੱਪਰ ਘਿਰੇ ਅਫ਼ਸਰ ਵੀ ਪੌੜੀਆਂ ਵਿੱਚ ਫਾਇਰਿੰਗ ਕਰਦੇ ਹੋਏ ਬਹਿਲੇ ਦੇ ਉੱਪਰ ਚੜ੍ਹਨ ਦੇ ਯਤਨ ਨਾਕਾਮ ਕਰਨ ਲਈ ਹਾਂਭੜਿਆਂ ਵਾਂਗ ਫਾਇਰ ਕਰਨ ਲੱਗੇ । ਇਹੀ ਕਾਰਨ ਸੀ ਕਿ ਸੁਰਜੀਤ ਸਿੰਘ ਬਹਿਲਾ ਪੌੜੀਆਂ ਚੜ੍ਹ ਕੇ ਉੱਪਰ ਨਾ ਜਾ ਸਕਿਆ। ਪੁਲੀਸ ਵਾਲੇ ਵੀ ਮੰਨਦੇ ਹਨ ਕਿ ਜੇਕਰ ਬਹਿਲਾ ਉੱਪਰ ਛੱਤ 'ਤੇ ਪੁੱਜਣ ਵਿੱਚ ਸਫ਼ਲ ਹੋ ਜਾਂਦਾ ਤਾਂ ਇਸ ਮੁਕਾਬਲੇ ਵਿੱਚ ਤਰਨ ਤਾਰਨ ਪੁਲਸ ਜ਼ਿਲ੍ਹੇ ਵਿੱਚ ਸਿੱਖ ਜੁਝਾਰੂ ਲਹਿਰ ਵਿਰੋਧੀ ਮੁਹਿੰਮ ਦੇ ਕੇਂਦਰ ਬਿੰਦੂ ਬਣੇ ਸਾਰੇ ਹੀ ਹਿੰਦੁਸਤਾਨੀ ਪੁਲੀਸ ਅਫ਼ਸਰ ਮਾਰੇ ਜਾਣੇ ਸਨ।

ਖ਼ੈਰ, ਇਸ ਮੁਕਾਬਲੇ ਵਿੱਚ ਕੁਝ ਸਮਾਂ ਬਾਅਦ ਬਹਿਲੇ ਦਾ ਦੂਜਾ ਸਾਥੀ ਵੀ ਸ਼ਹੀਦ ਹੋ ਗਿਆ। ਦੱਸਣ ਵਾਲੇ ਦੱਸਦੇ ਹਨ ਕਿ ਲੜਨ ਵਾਲੇ ਸਿੰਘ ਦੋ ਹੀ ਸਨ ਤੀਜਾ ਸਿੰਘ ਤਾਂ ਰੋਟੀ ਪਾਣੀ ਲਿਆਉਣ ਤੇ ਛਕਾਉਣ ਲਈ ਹੀ ਇਹਨਾਂ ਦੇ ਨਾਲ ਰਹਿੰਦਾ ਸੀ। ਦੋਨਾਂ ਸਾਥੀ ਸਿੰਘਾਂ ਦੇ ਸ਼ਹੀਦ ਹੋ ਜਾਣ ਪਿੱਛੋਂ ਵੀ ਸੁਰਜੀਤ ਸਿੰਘ ਬਹਿਲਾ ਇਕੱਲਾ ਹੀ ਜੂਝਦਾ ਰਿਹਾ



ਅਤੇ ਉਸ ਦੀ ਸੂਰਮਗਤੀ ਇਸ ਤੱਥ ਤੋਂ ਹੀ ਜ਼ਾਹਰ ਹੋ ਜਾਂਦੀ ਹੈ ਕਿ ਇਹ ਮੁਕਾਬਲਾ ਪੂਰੇ 36 ਘੰਟੇ ਚੱਲਿਆ। ਇਸ 36 ਘੰਟੇ ਦੇ ਮੁਕਾਬਲੇ ਵਿੱਚ ਇੱਕ ਪਾਸੇ ਚਾਰ-ਚੁਫੇਰਿਓਂ ਹਜ਼ਾਰਾਂ ਸਿਪਾਹੀਆਂ ਵਿੱਚ ਘਿਰਿਆ ਇਕੱਲਾ ਹੀ ਭੁੱਖਣ ਭਾਣਾ ਇਹ ਗੁਰੂ ਕਾ ਸਿੰਘ ਪੁਲਸ ਵਾਲਿਆਂ ਲਈ ਏਨਾ ਹਊਆ ਸੀ ਕਿ ਉਹਨਾਂ ਦੀ ਅੱਗੇ ਵਧਣ ਦੀ ਹਿੰਮਤ ਨਹੀਂ ਸੀ ਪੈਂਦੀ, ਇਹੀ ਕਾਰਨ ਹੈ ਕਿ ਉਹਨਾਂ ਨੇ ਪਿੰਡ ਦੇ ਬੇਦੋਸ਼ੇ ਲੋਕਾਂ ਨੂੰ ਮਨੁੱਖੀ ਢਾਲ ਬਣਾ ਕੇ ਵਰਤਿਆ। ਪੁਲਸ ਅਫ਼ਸਰਾਂ ਦਾ ਖਿਆਲ ਸੀ ਕਿ ਆਪਣੇ ਪਿੰਡ ਦੇ ਤੇ ਆਪਣੇ ਨਜ਼ਦੀਕੀ ਲੋਕਾਂ ਉੱਪਰ ਬਹਿਲਾ ਗੋਲੀ ਨਹੀਂ ਚਲਾਵੇਗਾ ਤੇ ਬਹਿਲੇ ਨੇ ਪਿੰਡ ਦੇ ਬੇਦੋਸ਼ੇ ਲੋਕਾਂ ਉੱਪਰ ਕੋਈ ਗੋਲੀ ਚਲਾਈ ਵੀ ਨਹੀਂ। ਇਸ ਦੇ ਬਾਵਜੂਦ ਥਰੀ ਐਮ.ਐਮ. ਦੀਆਂ ਮਸ਼ੀਨ ਗੰਨਾਂ, ਮਾਰਟਰ ਗੰਨਾਂ ਜਿਹੜੀਆਂ ਕਿ ਜੰਗ ਵਿੱਚ ਵਰਤੀਆਂ ਜਾਂਦੀਆਂ ਹਨ, ਨਾਲ ਹਵੇਲੀ 'ਤੇ ਚਾਰ-ਚੁਫੇਰਿਓਂ ਗੋਲਾਬਾਰੀ ਕੀਤੀ ਗਈ, ਬੁਲੇਟ ਪਰੂਫ਼ ਟਰੈਕਟਰ ਮੰਗਵਾਏ ਗਏ ਤੇ ਖੇਤਾਂ-ਘਰਾਂ ਵਿੱਚੋਂ ਫੜ ਕੇ ਬੇਦੋਸ਼ੇ ਲੋਕਾਂ ਨੂੰ ਢਾਲ ਬਣਾ ਕੇ ਹਿੰਦੁਸਤਾਨੀ ਫੋਰਸਾਂ ਨੇ ਆਪਣੀ 'ਬਹਾਦਰੀ' ਦਾ ਖੁੱਲ੍ਹ ਕੇ ਮੁਜ਼ਾਹਰਾ ਕੀਤਾ। ਛੱਤ 'ਤੇ ਫਸੇ ਅਫ਼ਸਰ ਤਾਂ ਹਿੰਦੁਸਤਾਨੀ ਫੋਰਸ ਨੇ ਰਾਤ ਨੂੰ ਪਿਛਲੇ ਪਾਸਿਓਂ ਪੌੜੀ ਲਾ ਕੇ ਬੜੀ ਮੁਸ਼ਕਲ ਨਾਲ ਲਾਹੇ। ਫਿਰ ਕਾਫ਼ੀ ਮਿਹਨਤ ਪਿੱਛੋਂ ਉਹ ਪਿੰਡ ਦੇ ਬੇਦੋਸ਼ੇ ਲੋਕਾਂ ਨੂੰ ਮਨੁੱਖੀ ਢਾਲ ਬਣਾ ਕੇ ਅੱਗੇ ਵਧਣ ਅਤੇ ਸੁਰਜੀਤ ਸਿੰਘ ਬਹਿਲੇ ਦੀ ਰੋਹ ਭਰੀ ਛਾਤੀ ਨੂੰ ਗੋਲੀਆਂ ਨਾਲ ਵਿੰਨ੍ਹ ਸੁੱਟਣ ਵਿੱਚ ਸਫ਼ਲ ਹੋ ਗਏ।

ਦੋ ਜੁਝਾਰੂ ਸਿੰਘਾਂ ਦਾ ਇੱਕ ਵਿਸ਼ਾਲ ਹਿੰਦੁਸਤਾਨੀ ਪੁਲੀਸ ਫੋਰਸ ਨੂੰ 36 ਘੰਟੇ ਰੋਕੀ ਰੱਖਣਾ ਪੂਰੀ ਪੰਜਾਬ ਪੁਲੀਸ ਲਈ ਹੀ ਸ਼ਰਮ ਵਾਲੀ ਗੱਲ ਸੀ ਜਿਸ ਕਾਰਨ ਮਨੁੱਖੀ ਢਾਲ ਬਣਾ ਕੇ ਜ਼ਖਮੀ ਕਰਵਾਏ 6 ਬੇਦੋਸ਼ੇ ਪੇਂਡੂਆਂ ਨੂੰ ਗੋਲੀਆਂ ਮਾਰ ਕੇ ਹਿੰਦੁਸਤਾਨੀ ਪੁਲੀਸ ਫੋਰਸਾਂ ਨੇ ਪ੍ਰੈੱਸ ਨੂੰ ਝੂਠ ਬੋਲ ਦਿੱਤਾ ਕਿ ਮੁਕਾਬਲੇ ਵਿੱਚ ਨੌਂ ਖਾੜਕੂ ਮਾਰੇ ਗਏ ਹਨ; ਪਰ ਰੌਲਾ ਪੈ ਜਾਣ ਕਾਰਨ ਇਹ ਕੋਰਾ ਝੂਠ ਅਗਲੇ ਹੀ ਦਿਨ ਜ਼ਾਹਰ ਹੋ ਗਿਆ। ਉਦੋਂ ਤੋਂ ਲੈ ਕੇ ਮਨੁੱਖੀ ਹੱਕਾਂ ਦੀਆਂ ਜਥੇਬੰਦੀਆਂ ਨੇ ਜਾਬਰ ਪੁਲੀਸ ਅਫ਼ਸਰਾਂ ਦੀ ਇਸ ਅਣਮਨੁੱਖੀ ਹਰਕਤ ਦਾ ਸ਼ਿਕਾਰ ਹੋਏ ਪਰਿਵਾਰਾਂ ਨੂੰ ਇਨਸਾਫ਼ ਦਿਵਾਉਣ ਲਈ ਝੰਡਾ ਚੁੱਕਿਆ ਹੋਇਆ ਹੈ, ਪਰ ਹਿੰਦੁਸਤਾਨੀ ਹਕੂਮਤ ਤੋਂ ਇਨਸਾਫ਼ ਹਾਸਲ ਕਰਨਾ ਮਗਰਮੱਛ ਦੇ ਮੂੰਹ 'ਚੋਂ ਮਾਸ ਕੱਢਣ ਵਾਲੀ ਗੱਲ ਹੈ।

* * *

# ਕਿਲ੍ਹੀ ਬੋਦਲਾ ਕਾਂਡ

ਪੰਜਾਬ ਅੰਦਰ ਸਿੱਖ ਸੰਘਰਸ਼ ਦੀ ਖਿੜੀ ਬਸੰਤ ਨੂੰ ਪੱਤਝੜ ਵਿੱਚ ਬਦਲਣ ਲਈ ਹਿੰਦੁਸਤਾਨੀ ਸਰਕਾਰ ਵੱਲੋਂ ਪੰਜਾਬ ਪੁਲੀਸ ਨੂੰ ਕਿਸ ਤਰ੍ਹਾਂ ਹਲਕਾਅ ਕੇ ਖੁੱਲ੍ਹੀ ਛੱਡ ਦਿੱਤਾ ਗਿਆ ਸੀ ਤੇ ਉਸ ਹਲਕਾਅਪੁਣੇ ਵਿੱਚ ਉਸ ਨੇ ਕਿਸ-ਕਿਸ ਤਰ੍ਹਾਂ ਦੀ ਦਰਿੰਦਗੀ ਦਾ ਨੰਗਾ ਨਾਚ ਕੀਤਾ, ਇਸ ਦਾ ਜੇਕਰ ਕਿਸੇ ਨੇ ਨਮੂਨਾ ਵੇਖਣਾ ਹੋਵੇ ਤਾਂ ਮਖੂ ਤੋਂ ਸੱਤ ਕੁ ਕਿਲੋਮੀਟਰ ਦੂਰ ਪਿੰਡ 'ਕਿਲ੍ਹੀ ਬੋਦਲਾ' ਦੇ ਉਜਾੜ ਹੋ ਚੁੱਕੇ ਘਰ ਦੀਆਂ ਮੂਕ ਕੰਧਾਂ ਤੁਹਾਨੂੰ ਇਸ ਦਰਿੰਦਗੀ ਦੀ ਦਾਸਤਾਂ ਸੁਣਾ ਦੇਣਗੀਆਂ। ਉਹ ਦਾਸਤਾਂ, ਜਿਸ ਨੂੰ ਸੁਣ ਕੇ ਪੱਥਰ ਵੀ ਰੋ ਉੱਠਣ, ਪਰ ਹਿੰਦੁਸਤਾਨੀ ਹਾਕਮਾਂ ਦੇ ਪੱਥਰ ਦਿਲਾਂ ਨੂੰ ਪਿਘਲਾਉਣ ਤੋਂ ਅਜੇ ਤਕ ਇਹ ਦਾਸਤਾਂ ਨਾਕਾਮ ਰਹੀ ਹੈ।

ਪਿੰਡ ਕਿਲ੍ਹੀ ਬੋਦਲਾ ਦੀ ਉਸ ਬਹਿਕ 'ਤੇ ਪਹੁੰਚਣ ਲਈ ਸਾਨੂੰ ਘੱਟੇ ਭਰੇ ਰਾਹਾਂ ਵਿੱਚ ਦੀ ਲੰਮਾ ਸਫ਼ਰ ਤੈਅ ਕਰਨਾ ਪਿਆ, ਜਿੱਥੇ ਅੱਜ ਉਦਾਸ ਕੰਧਾਂ ਅੰਦਰ ਦੋ ਤਿੰਨ ਉਦਾਸ ਜੀਅ ਦਿਨ-ਕੱਟੀ ਕਰ ਰਹੇ ਹਨ। ਇਸ ਬਹਿਕ 'ਤੇ ਦੋ ਭਰਾ - ਖੇਤੀਬਾੜੀ ਇੰਸਪੈਕਟਰ ਅਜੀਤ ਸਿੰਘ ਤੇ ਉਸ ਦੇ ਭਰਾ ਦਲਬੀਰ ਸਿੰਘ ਦੇ ਘਰ ਨਾਲੋ-ਨਾਲ ਰਾਜ਼ੀ-ਖ਼ੁਸ਼ੀ ਵੱਸਦੇ ਸਨ, ਜਦੋਂ ਪੰਜਾਬ ਅੰਦਰ ਦਿੱਲੀ ਸਰਕਾਰ ਦੇ ਜਬਰ ਤੇ ਧੱਕੇਸ਼ਾਹੀ ਵਿਰੁੱਧ ਜੁਝਾਰੂ ਲਹਿਰ ਦਾ ਆਗਮਨ ਹੋਇਆ। ਇਹਨਾਂ ਦੋਨਾਂ ਪਰਿਵਾਰਾਂ ਦਾ ਵੀ ਜੁਰਮ ਕੇਵਲ ਇੰਨਾ ਸੀ ਕਿ ਇਹਨਾਂ ਦੇ ਘਰਾਂ ਵਿੱਚੋਂ ਵੀ ਜੁਝਾਰੂ ਨੌਜੁਆਨ ਲੰਘਦੇ-ਟੱਪਦੇ ਪ੍ਰਸ਼ਾਦਾ ਛਕ ਲੈਂਦੇ ਸਨ।

ਮਿਤੀ 7 ਅਕਤੂਬਰ 1991 ਦੀ ਸ਼ਾਮ ਨੂੰ ਸ. ਅਜੀਤ ਸਿੰਘ ਦੇ ਘਰ ਇਲਾਕੇ 'ਚ ਪੈਂਦੇ ਪਿੰਡ ਸੂਦਾਂ ਦਾ ਛੋਟੀ ਉਮਰ ਦਾ ਜੁਝਾਰੂ, ਭਾਈ ਜੋਗਿੰਦਰ ਸਿੰਘ ਨਿੱਕੂ ਅਤੇ ਉਸ ਦੇ ਤਿੰਨ ਸਾਥੀ ਪ੍ਰਸ਼ਾਦਾ ਛਕਣ ਲਈ ਬੈਠੇ ਸਨ ਕਿ ਪੁਲੀਸ ਦੀਆਂ ਦੋ ਜਿਪਸੀਆਂ ਸਿੰਘਾਂ ਦਾ ਮੁਸ਼ਕ ਸੁੰਘਦੀਆਂ ਓਧਰ ਆ ਨਿਕਲੀਆਂ। ਪਿੰਡ ਦੇ ਸਰਪੰਚ ਹਰਭਿੰਦਰ ਸਿੰਘ ਨੂੰ ਅੱਗੇ ਲਾ ਕੇ ਪੁਲਸੀਆਂ ਨੇ ਅਜੀਤ ਸਿੰਘ ਦੇ ਘਰ ਦਾ ਬੂਹਾ ਖੁਲ੍ਹਵਾਇਆ ਤੇ ਫਿਰ ਅੰਦਰ ਦਾਖ਼ਲ ਹੋ ਗਏ। ਪੁਲੀਸ ਦੀ ਧਾੜ ਇਸ ਸੂਹ 'ਤੇ ਹੀ ਆਈ ਜਾਪਦੀ ਸੀ ਕਿ ਇਹਨਾਂ ਦੇ ਘਰਾਂ ਵਿੱਚ ਜੁਝਾਰੂ ਸਿੰਘ ਪ੍ਰਸ਼ਾਦਾ ਛਕਦੇ ਹਨ, ਪਰ ਜੇਕਰ ਉਹਨਾਂ ਨੂੰ ਇਹ ਪਤਾ ਹੁੰਦਾ ਕਿ ਇਸ ਵੇਲੇ ਸਿੰਘ ਅੰਦਰ ਮੌਜੂਦ ਹਨ ਤਾਂ ਸ਼ਾਇਦ ਦੋ ਅਫ਼ਸਰ ਖ਼ੁਦ ਪਹਿਲਾਂ ਘਰ ਵਿੱਚ ਦਾਖ਼ਲ ਹੋਣ ਦੀ ਜੁਰਅਤ ਨਾ ਕਰਦੇ। ਉਹ ਤਾਂ ਕੇਵਲ ਪਰਿਵਾਰ 'ਤੇ ਪੁਲਸੀਆ ਰੋਹਬ ਪਾਉਣ ਤੇ ਪੁਲੀਸ ਦੇ ਹੱਥ ਵਿਖਾਉਣ ਦੇ ਮਕਸਦ ਨਾਲ ਹੀ ਆਏ ਜਾਪਦੇ ਸਨ। ਸਰਪੰਚ ਦੇ ਨਾਲ ਜਿਉਂ ਹੀ ਇੰਸਪੈਕਟਰ ਬਲਕਾਰ ਸਿੰਘ ਤੇ ਏ.ਐਸ.ਆਈ. ਜਰਨੈਲ ਸਿੰਘ ਘਰ ਦੇ ਅੰਦਰ ਦਾਖ਼ਲ ਹੋਏ ਤਾਂ ਅੰਦਰ ਬੈਠੇ ਜੁਝਾਰੂਆਂ ਨੇ ਆਪਣੀਆਂ ਅਸਾਲਟਾਂ ਦੇ ਫਾਇਰ ਖੋਲ੍ਹ ਦਿੱਤੇ। ਬਲਕਾਰ ਸਿੰਘ ਤੇ ਜਰਨੈਲ ਸਿੰਘ ਉੱਥੇ ਹੀ ਢੇਰੀ ਹੋ ਗਏ ਤੇ ਇੱਕ ਹੌਲਦਾਰ ਜ਼ਖ਼ਮੀ ਹੋ ਕੇ ਪਿੱਛੇ ਨੂੰ ਭੱਜ ਗਿਆ। ਸਰਪੰਚ ਵੱਲ ਸਿੰਘਾਂ ਨੇ ਕੋਈ ਗੋਲੀ ਨਹੀਂ ਚਲਾਈ ਪਰ ਫਿਰ ਵੀ ਉਹ ਭੱਜ ਕੇ ਮੁੱਖ ਗੇਟ ਦੀ ਬੁਰਜੀ ਓਹਲੇ ਹੋ ਗਿਆ। ਇਸ ਪਿੱਛੋਂ ਸਿੰਘਾਂ ਨੇ ਜੈਕਾਰੇ ਛੱਡਦਿਆਂ ਮਰੇ ਹੋਏ ਪੁਲੀਸ ਵਾਲ਼ਿਆਂ ਦੇ ਸ਼ਸਤਰ ਕਬਜ਼ੇ ਵਿੱਚ ਕੀਤੇ ਅਤੇ ਅਜੀਤ ਸਿੰਘ ਦੇ ਘਰ ਦੇ ਸੱਜੇ ਹੱਥ ਵਾਲ਼ੀ ਕੰਧ ਟੱਪ ਕੇ ਖੇਤਾਂ ਵੱਲ ਨਿਕਲ ਗਏ। ਜਾਣ ਲੱਗੇ 'ਨਿੱਕੂ' ਨੇ ਲਲਕਾਰਾ ਮਾਰਿਆ ਕਿ ਅਸੀਂ ਖੇਤਾਂ ਵੱਲ ਜਾ ਰਹੇ ਆਂ, ਜਿਸ ਨੇ ਵੀ ਸਾਡੇ ਪਿੱਛੇ ਆਉਣੈ ਆ ਜਾਵੇ। ਉਸ ਦੇ ਸਾਥੀ ਤਾਂ ਕਮਾਦ ਵਿੱਚ ਜਾ ਵੜੇ ਪਰ ਉਹ ਸ਼ਾਇਦ ਬੇਦੋਸ਼ੇ ਪਰਿਵਾਰ ਨੂੰ ਬਚਾਉਣ ਲਈ ਪੁਲੀਸ ਦਾ ਮੂੰਹ ਆਪਣੇ ਵੱਲ ਭੁਆਉਣਾ ਚਾਹੁੰਦਾ ਸੀ। ਉਹ ਕਮਾਦ ਵਿੱਚ ਵੜਨ ਦੀ ਬਜਾਏ ਪੂਰੀ ਸ਼ਾਨ ਨਾਲ ਪਹੇ 'ਤੇ ਹੋ ਕੇ ਤੁਰ ਪਿਆ ਤੇ ਥੋੜ੍ਹਾ ਅੱਗੇ ਜਾ ਕੇ ਮਸ਼ੀਨਗੰਨ ਬੀੜੀ ਖਲੋਤੀ ਪੁਲੀਸ ਦੀ ਜਿਪਸੀ ਦੀ ਸ਼ਿਸ਼ਤ ਵਿੱਚ ਆ ਗਿਆ। ਉਸ ਦੇ ਗੋਲ਼ੀ ਲੱਗਣ ਨਾਲ ਉਹ ਜ਼ਖ਼ਮੀ ਹੋ ਗਿਆ, ਪਰ ਜਿਉਂਦੇ ਜੀਅ ਪੁਲੀਸ ਦੇ ਹੱਥ ਆਉਣ ਦੀ ਬਜਾਏ ਉਸ ਨੇ ਸਾਇਆਨਾਈਡ ਖਾ ਕੇ ਮੌਤ ਨੂੰ ਗਲ਼ ਲਾ ਲਿਆ।

ਪੁਲੀਸ ਦੇ ਅੰਦਰ ਹਿੰਦੁਸਤਾਨੀ ਹਕੂਮਤ ਵੱਲੋਂ ਦਾਖ਼ਲ ਕੀਤੀ ਵਹਿਸ਼ਤ ਦੀ ਅੱਗ ਨਿੱਕੂ ਦੇ ਮਾਰੇ ਜਾਣ ਨਾਲ ਠੰਢੀ ਨਾ ਹੋਈ। ਡੀ.ਐਸ.ਪੀ. ਜ਼ੀਰਾ 'ਦੇਵ ਰਾਜ ਸ਼ਰਮਾ' ਤੇ ਐਸ.ਐਸ.ਪੀ. ਫਿਰੋਜ਼ਪੁਰ 'ਸਤੀਸ਼ ਕੌਸ਼ਲ' ਦੀ ਅਗਵਾਈ ਵਿੱਚ ਵੱਡੀ ਪੁਲੀਸ ਫੋਰਸ ਮੌਕੇ 'ਤੇ ਪਹੁੰਚ ਗਈ ਤੇ ਦੋ ਪੁਲੀਸ ਅਫ਼ਸਰਾਂ ਦੀ ਮੌਤ ਦਾ ਬਦਲਾ ਦੋ ਬੇਦੋਸ਼ੇ ਪਰਿਵਾਰਾਂ ਤੋਂ ਆਪਣੇ ਢੰਗ ਨਾਲ਼ ਲੈਣ ਲੱਗੀ।

ਇਸ ਵੇਲੇ ਇਹਨਾਂ ਦੋਨਾਂ ਪਰਿਵਾਰਾਂ ਦੇ ਘਰਾਂ ਵਿੱਚ ਜੋ ਮੈਂਬਰ ਮੌਜੂਦ ਸਨ, ਉਹ ਸਨ:

ਬੀਬੀ ਇਕਬਾਲ ਕੌਰ (90 ਸਾਲ)

ਬੀਬੀ ਇਕਬਾਲ ਕੌਰ ਦਾ ਵੱਡਾ ਪੁੱਤਰ ਅਜੀਤ ਸਿੰਘ ਖੇਤੀਬਾੜੀ ਇੰਸਪੈਕਟਰ (50 ਸਾਲ)

ਅਜੀਤ ਸਿੰਘ ਦੀ ਪਤਨੀ ਬੀਬੀ ਲਖਵਿੰਦਰ ਕੌਰ (45 ਸਾਲ)

ਇਹਨਾਂ ਦੀ ਨੂੰਹ ਮਨਜੀਤ ਕੌਰ (26 ਸਾਲ)

ਮਨਜੀਤ ਕੌਰ ਦੇ ਦੋ ਬੱਚੇ ਨਰਿੰਦਰ ਕੌਰ (ਸਾਢੇ 3 ਸਾਲ)

ਰਵਿੰਦਰਪਾਲ ਸਿੰਘ (ਡੇਢ ਸਾਲ)

ਅਜੀਤ ਸਿੰਘ ਦੇ ਦੂਜੇ ਭਰਾ ਦਲਬੀਰ ਸਿੰਘ ਦੀ ਪਤਨੀ ਜਸਵਿੰਦਰ ਕੌਰ (40 ਸਾਲ)

ਦਲਬੀਰ ਸਿੰਘ ਦੇ ਲੜਕੇ ਸੁਖਵਿੰਦਰ ਸਿੰਘ (21 ਸਾਲ)

ਅਤੇ ਰਾਜਵਿੰਦਰ ਸਿੰਘ (15 ਸਾਲ)

ਦਲਬੀਰ ਸਿੰਘ ਖੁਦ ਘਰੋਂ ਬਾਹਰ ਗਿਆ ਹੋਇਆ ਸੀ ਅਤੇ ਉਸ ਦੀ ਲੜਕੀ ਜਸਬੀਰ ਕੌਰ ਆਪਣੇ ਦਾਦੇ ਮਲੂਕ ਸਿੰਘ ਨਾਲ ਗੁ: ਨਾਨਕਸਰ ਵਿਖੇ ਗਈ ਹੋਈ ਸੀ, ਜਿਸ ਕਾਰਨ ਇਹ ਬਚ ਗਏ।

ਡੀ.ਐਸ.ਪੀ. ਦੇਵ ਰਾਜ ਸ਼ਰਮਾ ਦੀ ਅਗਵਾਈ ਵਿੱਚ ਪੁਲੀਸ ਦੀ ਹਿੰਦੁਸਤਾਨੀ ਵਹਿਸ਼ਤ ਦਾ ਨੰਗਾ ਨਾਚ ਅਰੰਭ ਹੋਇਆ। ਪਰਿਵਾਰ ਦੇ ਸਾਰੇ ਮੈਂਬਰਾਂ ਨੂੰ ਔਰਤਾਂ ਸਮੇਤ ਅਲਫ-ਨੰਗੇ ਕਰ ਕੇ ਅਜੀਤ ਸਿੰਘ ਦੇ ਘਰ ਦੇ ਵਿਹੜੇ ਵਿਚਲੀ ਧਰੇਕ ਨਾਲ ਸੰਗਲਾਂ ਨਾਲ ਨੂੜ ਦਿੱਤਾ ਗਿਆ। ਪੰਜਾਬ ਦੇ ਸੱਚੇ-ਸੁੱਚੇ ਸਭਿਆਚਾਰ ਵਿੱਚ ਨੂੰਹ-ਧੀ ਦਾ ਘਰ ਦੇ ਬਜ਼ੁਰਗਾਂ ਸਾਮ੍ਹਣੇ ਸਿਰ ਨੰਗਾ ਕਰਨਾ ਵੀ ਮਾੜਾ ਸਮਝਿਆ ਜਾਂਦਾ ਹੈ, ਪਰ ਪਾਪ ਦੀ ਇੱਕ ਨਵੀਂ ਜੰਞ ਦੇ ਰੂਪ ਵਿੱਚ ਆਈਆਂ ਹਿੰਦੁਸਤਾਨੀ ਫੋਰਸਾਂ ਨੇ ਸਿੱਖਾਂ 'ਤੇ ਜ਼ੁਲਮੋਂ ਤਸ਼ੱਦਦ ਦੀ ਲੜੀ ਵਿੱਚ ਪਿਤਾ ਦੇ ਸਾਮ੍ਹਣੇ ਧੀ ਨੂੰ ਤੇ ਭਰਾ ਦੇ ਸਾਮ੍ਹਣੇ ਭੈਣ ਨੂੰ ਨੰਗੀ ਕਰ ਕੇ ਕੁੱਟਣ ਤੇ ਲੁੱਟਣ ਦੀ ਜਿਹੜੀ ਘਿਨਾਉਣੀ ਖੇਡ ਅਰੰਭੀ ਹੋਈ ਸੀ, ਉਸ ਦਾ ਇੱਕ ਘਿਨਾਉਣਾ ਰੂਪ ਅੱਜ ਕਿਲ੍ਹੀ ਬੋਦਲਾ ਪਿੰਡ ਵਿਚਲੀ ਇੱਕ ਚਾਰਦੀਵਾਰੀ ਨੇ ਵੇਖਣਾ ਸੀ। ਪਰਿਵਾਰ ਦੇ ਸਾਰੇ ਜੀਅ ਇੱਕ ਦੂਜੇ ਦੇ ਸਾਮ੍ਹਣੇ ਅਲਫ-ਨੰਗੇ ਕੀਤੇ ਜਾ ਚੁੱਕੇ, ਭਾਵੇਂ ਇੱਕ ਦੂਜੇ ਤੋਂ ਨਜ਼ਰਾਂ ਚੁਰਾਉਂਦੇ ਹੋਏ ਮਾਨੋ ਸੰਸਾਰ ਦੀ ਸਭ ਤੋਂ ਵੱਡੀ ਸਜ਼ਾ ਭੁਗਤ ਰਹੇ ਸਨ, ਪਰ ਹਲਕੇ ਹੋਏ ਹਿੰਦੁਸਤਾਨੀ ਪੁਲਸੀਆਂ ਨੇ ਪਰਿਵਾਰ ਦੀਆਂ ਔਰਤਾਂ ਨੂੰ ਰੱਜ ਕੇ ਜਲੀਲ ਕਰਨ ਪਿੱਛੋਂ ਵੀ ਆਪਣੀ ਸਜ਼ਾ ਨੂੰ ਇੱਥੇ ਖਤਮ ਨਹੀਂ ਸੀ ਕੀਤਾ। ਰਸੋਈ ਅੰਦਰੋਂ ਕੱਦੂ ਕੱਸ ਲੈ ਕੇ ਉਸ ਨਾਲ ਉਹਨਾਂ ਦੀਆਂ ਲੱਤਾਂ-ਬਾਹਾਂ ਤੋਂ ਖੁਰਚ-ਖੁਰਚ ਕੇ ਬੜੇ ਹੀ ਵਹਿਸ਼ੀ ਤਰੀਕੇ ਨਾਲ ਸਾਰੇ ਜੀਆਂ ਦਾ ਵਾਰੋ-ਵਾਰੀ ਮਾਸ ਉਤਾਰਿਆ ਜਾਣ ਲੱਗਾ। ਉਹਨਾਂ ਦੀਆਂ ਦਿਲ-ਵਿੰਨ੍ਹਵੀਆਂ ਚੀਕਾਂ ਨੇ ਸ਼ਾਇਦ ਅਸਮਾਨ ਵਿੱਚ ਵੀ ਮੋਰੀਆਂ ਕਰ ਦਿੱਤੀਆਂ ਹੋਣ, ਪਰ ਨਾ ਹੀ ਇਹ ਆਵਾਜ਼ਾਂ ਪੱਥਰ ਦਿਲ ਹਾਕਮਾਂ ਵਿੱਚ ਤਰਸ ਭਰ ਸਕੀਆਂ ਤੇ ਨਾ ਹੀ ਉਹਨਾਂ ਦੇ ਬੁੱਚੜ ਬਣੇ ਕਰਿੰਦਿਆਂ ਦੇ ਦਿਲ ਅੰਦਰਲੇ ਜਨੂੰਨ ਨੂੰ ਘਟਾ ਸਕੀਆਂ। ਇਹ ਸਾਰੀ ਦਰਿੰਦਗੀ ਕੇਵਲ ਮਰਦਾਂ 'ਤੇ ਹੀ ਨਹੀਂ, ਬਲਕਿ ਔਰਤਾਂ 'ਤੇ ਵੀ ਬਰਾਬਰ ਕੀਤੀ ਜਾ ਰਹੀ ਸੀ।



ਕੱਦੂ-ਕੱਸ਼ ਨਾਲ ਘਰ ਦੇ ਜੀਆਂ ਦੀ ਚਮੜੀ ਛਿੱਲਣੀ ਹਿੰਦੁਸਤਾਨੀ ਪੁਲੀਸ ਦੀ ਅੱਤ ਦੀ ਅਖੀਰ ਨਹੀਂ ਸੀ, ਇਹਨਾਂ ਨੇ ਆਪਣੀ ਅੱਤ ਦੇ ਅਜੇ ਕੁਝ ਹੋਰ ਰੂਪ ਵੀ ਵਿਖਾਉਣੇ ਸਨ। ਘਰ ਵਿੱਚ ਪਿਆ ਡੀਜ਼ਲ ਪਤੀਲਿਆਂ ਵਿੱਚ ਪਾ ਕੇ ਰਸੋਈ ਅੰਦਰ ਗਰਮ ਕੀਤਾ ਗਿਆ। ਪਿੰਡ ਦੇ ਵਿੱਚ ਹੀ ਪਏ ਲੁੱਕ ਦੇ ਡਰੰਮ ਵਿੱਚੋਂ ਲੁੱਕ ਵੀ ਗਰਮ ਕਰ ਕੇ ਪਿਘਲਾਈ ਗਈ ਤੇ ਇਹ ਦੋਵੇਂ ਸੜਦੇ-ਬਲਦੇ ਪਦਾਰਥ ਉਹਨਾਂ ਦੇ ਛਿੱਲੇ ਹੋਏ ਸਰੀਰਾਂ 'ਤੇ ਪਾਏ ਜਾਣ ਲੱਗੇ। ਸਾਰੇ ਟੱਬਰ ਦੇ ਬੇਗੁਨਾਹ ਜੀਆਂ ਦੀਆਂ ਚੀਕਾਂ ਸਾਰੇ ਵਾਤਾਵਰਨ ਵਿੱਚ ਗੂੰਜਦੀਆਂ ਰਹੀਆਂ ਪਰ ਉਹ ਪੱਥਰ ਦਿਲ ਹਿੰਦੁਸਤਾਨੀ ਸਿਸਟਮ ਦੇ ਮਨ ਵਿੱਚ ਰਹਿਮ ਨਾ ਭਰ ਸਕੀਆਂ। ਮੁਗਲ ਰਾਜ ਵਿੱਚ ਵੀ ਅਜਿਹੇ ਹੌਲਨਾਕ ਜ਼ੁਲਮ ਦੀ ਕੋਈ ਮਿਸਾਲ ਨਹੀਂ ਮਿਲਦੀ। ਮੁਗਲ ਰਾਜ ਅੰਦਰ ਸਿੰਘਾਂ ਨੂੰ ਤਾਂ ਕਈ ਕਿਸਮ ਦੇ ਹੌਲਨਾਕ ਤਸੀਹੇ ਦਿੱਤੇ ਜਾਂਦੇ ਸਨ ਅਤੇ ਬੇਸ਼ੱਕ ਛੋਟੇ-ਛੋਟੇ ਬੱਚੇ ਵੀ ਕਤਲ ਕਰ ਦਿੱਤੇ ਜਾਂਦੇ ਸਨ, ਪਰ ਕਿਸੇ ਬੀਬੀ ਨੂੰ ਸ਼ਰੇਆਮ ਬੇਪਰਦ ਕਰ ਕੇ ਅਜਿਹੇ ਤਸੀਹੇ ਦੇਣ ਦੀ ਮਿਸਾਲ ਮੁਗਲ ਕਾਲ ਵਿੱਚ ਕਿਤੇ ਨਹੀਂ ਮਿਲਦੀ। ਮੁਗਲਾਂ ਦੇ ਕਾਲ ਸਮੇਂ ਉਹ ਸਿੱਖ ਸੰਘਰਸ਼ ਵਿੱਚ ਜੁਝਣ ਵਾਲੀਆਂ ਸਿੰਘਣੀਆਂ ਨੂੰ ਵੀ ਗ੍ਰਿਫਤਾਰੀ ਤੋਂ ਪਿੱਛੋਂ ਵੱਧ ਤੋਂ ਵੱਧ ਚੱਕੀ ਪੀਸਣ ਦੀ ਸਜ਼ਾ ਦਿੰਦੇ ਸਨ, ਜਿਸ ਦਾ ਜ਼ਿਕਰ ਸਾਨੂੰ ਇਤਿਹਾਸ ਤੇ ਅਰਦਾਸ ਅੰਦਰੋਂ ਵੀ ਮਿਲਦਾ ਹੈ, ਪਰ ਹਿੰਦੂ ਰਾਜ ਦੀ ਜਾਬਰ ਪੁਲੀਸ ਬਿਲਕੁਲ ਹੀ ਬੇਗੁਨਾਹ ਸਿੱਖ ਬੀਬੀਆਂ ਨੂੰ ਨਿਰਵਸਤਰ ਕਰ ਕੇ, ਕੱਦੂ-ਕੱਸ਼ ਨਾਲ ਉਹਨਾਂ ਦੀ ਚਮੜੀ ਛਿੱਲ ਕੇ ਤੇ ਫਿਰ ਉਹਨਾਂ ਜ਼ਖ਼ਮਾਂ ਵਿੱਚ ਸੜਦੀ-ਬਲਦੀ ਲੁੱਕ ਅਤੇ ਡੀਜ਼ਲ ਪਾ-ਪਾ ਕੇ ਮੁਗਲ ਰਾਜ ਦੀ ਰੂਹ ਨੂੰ ਵੀ ਕਾਂਬਾ ਛੇੜ ਦੇਣ 'ਤੇ ਬਜਿਦ ਸੀ।

ਇਸ ਵਹਿਸ਼ੀ ਖੇਡ ਵਿੱਚ ਜਦੋਂ ਇਸ ਅਭਾਗੇ ਪਰਿਵਾਰ ਦੇ ਕਈ ਜੀਆਂ ਦੀਆਂ ਦੇਹਾਂ ਸੜ ਜਾਣ ਦੇ ਨਾਲ-ਨਾਲ ਹੱਥਾਂ ਦੀਆਂ ਉਂਗਲਾਂ ਹੀ ਝੜ ਗਈਆਂ ਤਾਂ ਫਿਰ ਫ਼ੈਸਲਾ ਹੋਇਆ ਕਿ ਹੁਣ ਇਹਨਾਂ ਨੂੰ ਗੋਲੀਆਂ ਮਾਰ ਕੇ ਖ਼ਤਮ ਕਰ ਦਿੱਤਾ ਜਾਵੇ। ਜਦੋਂ ਅਧਮਰੇ ਸਾਰੇ ਜੀਆਂ ਨੂੰ ਧਰਤੀ 'ਤੇ ਲਿਟਾ ਕੇ ਗੋਲੀਆਂ ਮਾਰੀਆਂ ਗਈਆਂ ਤਾਂ ਆਪਣੀ ਅਧਮਰੀ ਮਾਂ ਮਨਜੀਤ ਕੌਰ ਦੇ ਸਰੀਰ ਨਾਲ ਚੰਬੜ ਕੇ ਰੋ ਰਹੇ ਡੇਢ ਸਾਲ ਦੇ ਰਵਿੰਦਰਪਾਲ ਸਿੰਘ ਦੇ ਵੀ ਇੱਕ ਗੋਲੀ ਮੱਥੇ ਨਾਲ ਘਸਰ ਕੇ ਲੰਘ ਗਈ ਤੇ ਉਹ ਵੀ ਜ਼ਖ਼ਮੀ ਹੋ ਕੇ ਡਿੱਗ ਪਿਆ। ਲਾਸ਼ਾਂ ਚੁੱਕ ਕੇ ਜਦੋਂ ਪੁਲੀਸ ਵੈਨ ਵਿੱਚ ਸੁੱਟੀਆਂ ਗਈਆਂ ਤਾਂ ਡੀ.ਐਸ.ਪੀ. ਦੇਵ ਰਾਜ ਸ਼ਰਮਾ ਨੇ ਉਸ ਡੇਢ ਸਾਲ ਦੇ ਮਾਸੂਮ ਨੂੰ ਠੁੱਡ ਮਾਰਿਆ ਤੇ ਹੁਕਮ ਕੀਤਾ ਕਿ ਇਸ ਨੂੰ ਵੀ ਲਾਸ਼ਾਂ ਦੇ ਨਾਲ ਹੀ ਵੈਨ 'ਚ ਸੁੱਟ ਲਓ। ਮਨਜੀਤ ਕੌਰ ਦੀ ਤਿੰਨ ਸਾਲ ਦੀ ਲੜਕੀ ਨਰਿੰਦਰ ਕੌਰ ਜੋ ਕਿ ਇਸ ਵਹਿਸ਼ੀ ਖੇਡ ਦੇ ਅਰੰਭ ਹੋਣ ਸਮੇਂ ਘਰੋਂ ਬਾਹਰ ਖੇਡ ਰਹੀ ਸੀ ਤੇ ਸਾਮ੍ਹਣੇ ਬੂਟਿਆਂ ਵਿੱਚ ਲੁਕ ਗਈ ਸੀ, ਉਹ ਇਸ ਕਾਰਨ ਬਚ ਗਈ, ਪਰ ਡੀ.ਐਸ.ਪੀ. ਦੇਵ ਰਾਜ ਸ਼ਰਮਾ ਦਾ ਹੁਕਮ ਸੀ ਕਿ ਕੋਈ ਜੀਅ ਜਿਉਂਦਾ ਨਹੀਂ ਛੱਡਣਾ,

ਇਸ ਕਾਰਨ ਜਦੋਂ ਇਸ ਬੱਚੀ 'ਤੇ ਇੱਕ ਸਿੱਖ ਹੋਮਗਾਰਡ ਜਵਾਨ ਦੀ ਨਿਗ੍ਹਾ ਪਈ ਤਾਂ ਉਸ ਨੇ ਆਪਣੇ ਕੁਝ ਰਹਿਮ ਦਿਲ ਸਾਥੀਆਂ ਦੀ ਮਦਦ ਨਾਲ ਉਸ ਨੂੰ ਲੁਕਾ ਲਿਆ ਤੇ ਆਪਣੀ ਪਤਨੀ ਦੇ ਹਵਾਲੇ ਕਰ ਦਿੱਤਾ। ਬਾਅਦ ਵਿੱਚ ਉਸ ਨੂੰ ਪਰਿਵਾਰ ਦੇ ਬਾਕੀ ਮੈਂਬਰਾਂ, ਜੋ ਬਾਹਰ ਹੋਣ ਕਾਰਨ ਬਚੇ ਸਨ, ਦੇ ਹਵਾਲੇ ਕਰ ਦਿੱਤਾ ਗਿਆ।

ਇਸ ਪਿੱਛੋਂ ਆਪਣੀ ਇਸ ਦਰਿੰਦਗੀ ਨੂੰ ਪੁਲੀਸ ਮੁਕਾਬਲੇ ਦਾ ਨਾਂ ਦੇਣ ਲਈ ਹਿੰਦੁਸਤਾਨੀ ਪੰਜਾਬ ਪੁਲੀਸ ਨੇ ਘਰ ਦੀਆਂ ਕੰਧਾਂ ਗੋਲ਼ੀਆਂ ਨਾਲ ਛਲਣੀ ਕਰ ਦਿੱਤੀਆਂ, ਛੱਤ 'ਤੇ ਗਰਨੇਡ ਸੁੱਟ ਕੇ ਮਘੋਰੇ ਕੀਤੇ ਤੇ ਕਹਾਣੀ ਬਣਾ ਦਿੱਤੀ ਕਿ ਪਰਿਵਾਰ ਦੇ ਮੈਂਬਰ ਮੁਕਾਬਲੇ ਦੌਰਾਨ ਕਰਾਸ ਫਾਇਰਿੰਗ ਵਿੱਚ ਮਾਰੇ ਗਏ ਹਨ। ਪਰਿਵਾਰ ਦੇ ਬਚੇ ਮੈਂਬਰਾਂ ਨੇ ਜਦੋਂ ਘਰ ਵਿੱਚ ਆ ਕੇ ਵੇਖਿਆ ਤਾਂ ਉਸ ਵਹਿਸ਼ੀ ਜ਼ੁਲਮ ਦੀ ਹਰ ਇੱਕ ਨਿਸ਼ਾਨੀ ਉਸੇ ਤਰ੍ਹਾਂ ਹੀ ਸਪਸ਼ਟ ਸਾਮ੍ਹਣੇ ਦਿਸ ਰਹੀ ਸੀ। ਇੱਥੋਂ ਤਕ ਕਿ ਕੱਦੂ ਕੱਸ਼ ਵਿੱਚ ਮਨੁੱਖੀ ਮਾਸ ਵੀ ਫਸਿਆ ਹੋਇਆ ਸੀ।

ਅੱਜ ਤੇਰਾਂ ਸਾਲ ਹੋ ਗਏ ਹਨ, ਇਸ ਹੌਲਨਾਕ ਕਾਂਡ ਨੂੰ, ਪਰ ਘਰ ਦੇ ਬਚੇ ਦੋ ਕੁ ਜੀਆਂ ਦੇ ਉਦਾਸ ਚਿਹਰੇ ਹੀ ਨਹੀਂ, ਘਰ ਦੀਆਂ ਕੰਧਾਂ ਵੀ ਇਸ ਵਹਿਸ਼ੀ ਜ਼ੁਲਮ ਦੀ ਮੂਕ ਗਵਾਹੀ ਦੇ ਰਹੀਆਂ ਹਨ। ਪਰਿਵਾਰ ਵਾਲ਼ਿਆਂ ਨੇ ਘਰ ਦੀਆਂ ਕੰਧਾਂ 'ਤੇ ਲੱਗੀਆਂ ਗੋਲ਼ੀਆਂ ਦੇ ਨਿਸ਼ਾਨ, ਧਰੇਕ ਨਾਲ ਬੰਨੇ ਸੰਗਲਾਂ ਵਿੱਚੋਂ ਨਾਲ ਹੀ ਰਹਿ ਗਿਆ ਇੱਕ ਟੁਕੜਾ ਉਸੇ ਹੀ ਹਾਲਤ ਵਿੱਚ ਸੰਭਾਲ਼ੇ ਹੋਏ ਹਨ। ਇੱਥੋਂ ਤਕ ਕਿ ਰਸੋਈ ਵਿੱਚ ਗਰਮ ਕੀਤੀ ਲੁੱਕ ਕਾਫ਼ੀ ਹੱਦ ਤਕ ਸਫਾਈ ਕਰਨ ਦੇ ਬਾਵਜੂਦ ਅਜੇ ਵੀ ਸੈਲਫਾਂ 'ਤੇ ਜੰਮੀ ਹੋਈ ਦਿੱਸਦੀ ਹੈ। ਉਦੋਂ ਡੇਢ ਸਾਲ ਦਾ ਬੱਚਾ ਰਵਿੰਦਰਪਾਲ ਸਿੰਘ ਜੋ ਉਦੋਂ ਕਿਸਮਤ ਨਾਲ ਬਚ ਗਿਆ ਸੀ, ਅੱਜ 14 ਸਾਲ ਦਾ ਹੋ ਚੁੱਕਾ ਹੈ, ਪਰ ਉਸ ਦੇ ਮੱਥੇ 'ਤੇ ਗੋਲ਼ੀ ਦਾ ਨਿਸ਼ਾਨ ਅਜੇ ਵੀ ਹੈ।

ਇਸ ਹੌਲਨਾਕ ਕਾਂਡ ਦਾ ਦੁਨੀਆਂ ਭਰ ਦੀ ਪ੍ਰੈੱਸ ਨੇ ਨੋਟਿਸ ਲਿਆ ਸੀ, ਰੌਲਾ ਵੀ ਪੂਰੀ ਦੁਨੀਆਂ ਅੰਦਰ ਹੀ ਪਿਆ, ਪਰ ਭਾਰਤ ਦੇਸ਼ ਦੀ ਮਹਾਨਤਾ ਦਾ ਇਹ ਇੱਕ ਹੋਰ ਪ੍ਰਮਾਣ ਹੈ ਕਿ ਅਜੇ ਤਕ ਇਸ ਵਹਿਸ਼ੀ ਖੇਡ ਵਿੱਚ ਸ਼ਰੀਕ ਇੱਕ ਵੀ ਦਰਿੰਦੇ ਨੂੰ ਸਜ਼ਾ ਤਾਂ ਕੀ ਮਿਲ਼ਣੀ ਹੈ, ਨੌਕਰੀ ਤੋਂ ਹੱਥ ਵੀ ਨਹੀਂ ਧੋਣੇ ਪਏ। ਜਿਹੜੇ ਲੋਕ ਅੱਜ ਪੰਜਾਬ ਵਿੱਚ 'ਸ਼ਾਂਤੀ' ਸਥਾਪਤ ਕਰਨ ਲਈ ਪੰਜਾਬ ਪੁਲੀਸ ਦੇ ਸੋਹਿਲੇ ਗਾਉਂਦੇ ਹਨ, ਉਹ ਜੇਕਰ ਇਸ ਕਬਰਸਤਾਨ ਵਾਲ਼ੀ ਸ਼ਾਂਤੀ ਦੇ ਗਰਭ ਵਿੱਚ ਲੁਕੀਆਂ ਹਜ਼ਾਰਾਂ ਹੀ ਮਸੂਮਾਂ ਦੀਆਂ ਚੀਕਾਂ ਦੀ ਖੋਜ ਕਰਨ ਤਾਂ ਉਹਨਾਂ ਲਈ ਇਹ ਸ਼ਾਂਤੀ 'ਫ਼ਖ਼ਰ' ਦਾ ਨਹੀਂ 'ਸ਼ਰਮ' ਦਾ ਕਾਰਨ ਬਣ ਜਾਵੇਗੀ।

* * *



# ਇੱਕ ਲਾਵਾਰਿਸ ਲਾਸ਼ ਦੀ ਕਹਾਣੀ

ਸਿਵਲ ਹਸਪਤਾਲ ਪੱਟੀ।

ਪੰਜਾਬ ਦੇ ਹੋਰ ਸਿਵਲ ਹਸਪਤਾਲਾਂ ਵਾਂਗ ਇਹ ਹਸਪਤਾਲ ਵੀ ਸੰਨ 1984 ਤੋਂ ਲੈ ਕੇ 1994 ਤਕ ਪਤਾ ਨਹੀਂ ਕਿੰਨੇ ਕੁ ਸਿੱਖ ਗੱਭਰੂਆਂ ਦੀਆਂ ਲਾਸ਼ਾਂ ਦੇ ਪੋਸਟ-ਮਾਰਟਮ ਦੀ ਖਾਨਾਪੂਰੀ ਲਈ ਵਰਤਿਆ ਜਾ ਚੁੱਕਾ ਹੈ। ਖਾਕੀ ਵਰਦੀਆਂ ਵਿੱਚ ਲੁਕੇ ਹਿੰਦੂਸਤਾਨੀ ਫੋਰਸਾਂ ਦੇ ਸਿਪਾਹੀਆਂ ਵੱਲੋਂ ਰੋਜ਼ ਹੀ ਪੰਜ-ਛੇ ਸਿੱਖ ਗੱਭਰੂਆਂ ਦੀਆਂ ਲਾਸ਼ਾਂ ਪੋਸਟ ਮਾਰਟਮ ਲਈ ਲੈ ਕੇ ਆਉਣਾ ਤੇ ਫਿਰ ਲਾਵਾਰਿਸ ਲਾਸ਼ਾਂ ਵਜੋਂ ਤੇਲ ਪਾ ਕੇ ਸਾੜਨ ਲਈ ਲੈ ਜਾਣਾ ਇਸ ਹਸਪਤਾਲ ਦੇ ਸਟਾਫ਼ ਮੈਂਬਰਾਂ ਅਤੇ ਆਲ਼ੇ-ਦੁਆਲ਼ੇ ਦੇ ਦੁਕਾਨਦਾਰਾਂ ਲਈ ਇੱਕ ਆਮ ਜਿਹੀ ਗੱਲ ਹੀ ਬਣ ਚੁੱਕੀ ਸੀ। ਪਰ 30 ਅਕਤੂਬਰ 1993 ਦੀ ਸਵੇਰ ਨੂੰ ਭਿੱਖੀਵਿੰਡ ਪੁਲੀਸ ਵੱਲੋਂ ਲਿਆਂਦੀਆਂ ਦੋ ਸਿੱਖ ਗੱਭਰੂਆਂ ਦੀਆਂ ਲਾਸ਼ਾਂ ਦਾ ਨਜ਼ਾਰਾ 'ਆਮ' ਦੀ ਬਜਾਏ 'ਖ਼ਾਸ' ਬਣ ਗਿਆ।

ਭਿੱਖੀਵਿੰਡ ਪੁਲੀਸ ਲਾਸ਼ਾਂ ਪੋਸਟ ਮਾਰਟਮ ਲਈ ਲਾਸ਼ਾਂ ਰੱਖਣ ਵਾਲ਼ੇ ਰੂਮ ਵਿੱਚ ਦੋਵੇਂ ਲਾਸ਼ਾਂ ਰੱਖ ਕੇ, ਦੋ ਸਿਪਾਹੀ ਪਹਿਰੇ 'ਤੇ ਬਿਠਾ ਕੇ ਵਾਪਸ ਚਲੀ ਗਈ। ਹਰ ਕਿਸੇ ਲਈ ਹੀ ਇਹ ਇੱਕ ਆਮ ਜਿਹੀ ਗੱਲ ਸੀ। ਪੁਲੀਸ ਵਾਲ਼ੇ ਵੀ ਚਾਹ ਆਦਿ ਪੀਂਦੇ ਹੋਏ ਆਪਸ ਵਿੱਚ ਗੱਲੀਂ ਰੁੱਝੇ ਹੋਏ ਸਨ। ਹਸਪਤਾਲ ਦਾ ਸਫ਼ਾਈ ਕਰਮਚਾਰੀ 'ਕਰਮਵੀਰ' ਜਦੋਂ ਇਹਨਾਂ ਲਾਸ਼ਾਂ ਵਾਲ਼ੇ ਰੂਮ ਵਿੱਚ ਡਿਊਟੀ ਵਜੋਂ ਸਾਫ਼-ਸਫ਼ਾਈ ਲਈ ਦਾਖ਼ਲ ਹੋਇਆ ਤਾਂ ਉਸ ਦੇ ਮਨ ਵਿੱਚ ਕੋਈ ਭੈਅ ਨਹੀਂ ਸੀ। ਅੰਦਰ ਦਾਖ਼ਲ ਹੁੰਦਿਆਂ ਹੀ ਉਸ ਨੇ ਵੇਖਿਆ ਕਿ ਮੂੰਹ 'ਤੇ ਕੱਪੜੇ ਪਾ ਕੇ ਦੋਵੇਂ ਲਾਸ਼ਾਂ ਪਈਆਂ ਹੋਈਆਂ ਹਨ। ਇੱਕ ਲਾਸ਼ ਪੋਸਟ ਮਾਰਟਮ ਕਰਨ ਵਾਲ਼ੇ ਟੇਬਲ 'ਤੇ ਪਈ ਸੀ ਤੇ ਇੱਕ ਭੁੰਜੇ ਜ਼ਮੀਨ 'ਤੇ।

ਉਤਸੁਕਤਾ ਵੱਸ ਹੀ ਹਮੇਸ਼ਾਂ ਵਾਂਗ ਉਹ ਲਾਸ਼ਾਂ ਦੇ ਮੂੰਹ ਤੋਂ ਕੱਪੜਾ ਹਟਾ ਕੇ ਉਹਨਾਂ ਦੇ ਚਿਹਰੇ ਵੇਖਣੋਂ ਨਾ ਉੱਕਿਆ। ਟੇਬਲ 'ਤੇ ਪਈ ਲਾਸ਼ ਵੀ ਉਸ ਦੀ ਉਮੀਦ ਮੁਤਾਬਿਕ 20-22 ਵਰ੍ਹਿਆਂ ਦੇ ਸਿੱਖ ਨੌਜਵਾਨ ਦੀ ਹੀ ਸੀ। ਕੱਪੜਾ ਉਸ ਦੇ ਮੂੰਹ 'ਤੇ ਦੇ ਕੇ ਉਸ

ਨੇ ਹੇਠਾਂ ਪਈ ਲਾਸ਼ ਦੇ ਮੂੰਹ ਤੋਂ ਕੱਪੜਾ ਪਾਸੇ ਕੀਤਾ। 20 ਕੁ ਵਰ੍ਹਿਆਂ ਦੇ ਇਸ ਸਿੱਖ ਨੌਜਵਾਨ ਦੀ ਲਾਸ਼ ਨੇ ਝੱਟ ਹੀ ਅੱਖਾਂ ਖੋਲ੍ਹ ਲਈਆਂ।

ਸਫ਼ਾਈ ਕਰਮਚਾਰੀ ਕਰਮਵੀਰ ਇਕਦਮ ਘਬਰਾ ਗਿਆ। ਭੂਤ ਦਾ ਵਹਿਮ ਬਚਪਨ ਤੋਂ ਮਾਨਸਿਕਤਾ ਨਾਲ ਚੰਬੜਿਆ ਬੁਢਾਪੇ ਤਕ ਨਹੀਂ ਲਹਿੰਦਾ, ਪਰ ਹੁਣ ਕਰਮਵੀਰ ਆਪਣੇ ਸਾਮ੍ਹਣੇ ਭੂਤ ਨੂੰ ਨਹੀਂ, ਬਲਕਿ ਇੱਕ ਜਿਊਂਦੇ-ਜਾਗਦੇ ਗੱਭਰੂ ਨੂੰ ਵੇਖ ਰਿਹਾ ਸੀ, ਜੋ ਕੰਨਪਟੀ 'ਤੇ ਹਿੰਦੁਸਤਾਨੀ ਪੁਲੀਸ ਦੀ ਮਾਰੀ ਗੋਲੀ ਦੇ ਬਾਵਜੂਦ ਅਜੇ ਤਕ ਜਿਊਂਦਾ ਸੀ ਤੇ ਹਿੰਦੁਸਤਾਨੀ ਪੁਲੀਸ ਜਿਸ ਨੂੰ ਮਰਿਆ ਸਮਝ ਰਹੀ ਸੀ।

ਸਫ਼ਾਈ ਕਰਮਚਾਰੀ ਕਰਮਵੀਰ ਦੇ ਡਰ ਕੇ ਪਿਛਾਂਹ ਨੂੰ ਭੱਜਦੇ ਕਦਮ ਇੱਕ-ਦਮ ਥਾਂਏ ਰੁਕ ਗਏ, ਜਦੋਂ ਉਸ ਨੇ ਮੱਧਮ ਜਿਹੀ ਅਵਾਜ਼ ਸੁਣੀ:

"ਪਾਣੀ.....।"

ਉਸ ਨੇ ਡਰਦੇ-ਡਰਦੇ ਪਿੱਛੇ ਮੁੜ ਕੇ ਵੇਖਿਆ। ਸੱਚਮੁੱਚ ਲਾਸ਼ ਹੀ ਬੋਲ ਰਹੀ ਸੀ।

"ਨਹੀਂ....ਇਹ ਲਾਸ਼ ਨਹੀਂ....ਇਹ ਜਿਊਂਦਾ...।" ਉਸ ਨੂੰ ਹੁਣ ਯਕੀਨ ਹੋ ਗਿਆ ਸੀ।

ਉਹ ਡਰਦਾ-ਡਰਦਾ ਬਾਹਰ ਨਿਕਲਿਆ। ਪੁਲੀਸ ਵਾਲੇ ਕਿਤੇ ਲਾਂਭੇ ਸਨ। ਚਾਹ ਵਾਲੇ ਤੋਂ ਗਿਲਾਸ ਲੈ ਕੇ ਉਸ ਨੇ ਟੂਟੀ ਤੋਂ ਪਾਣੀ ਭਰਿਆ ਤੇ ਅੰਦਰ ਲਿਜਾ ਕੇ ਬੁੱਕ ਨਾਲ ਉਸ ਸਹਿਕ ਰਹੇ ਨੌਜਵਾਨ ਦੇ ਮੂੰਹ ਵਿੱਚ ਪਾਇਆ।

ਥੋੜ੍ਹੇ ਹੀ ਚਿਰ ਬਾਅਦ ਇਹ ਸਫ਼ਾਈ ਕਰਮਚਾਰੀ ਘਬਰਾਇਆ ਹੋਇਆ ਲਾਸ਼ਾਂ ਵਾਲੇ ਰੂਮ 'ਚੋਂ ਬਾਹਰ ਨਿਕਲਿਆ। ਦਰਵਾਜ਼ੇ ਨੂੰ ਤਾਲਾ ਲਾ ਕੇ ਸਹਿਮੀ ਜਿਹੀ ਨਜ਼ਰ ਨਾਲ ਉਥੇ ਖਲੋਤੇ ਪੁਲਸੀਆਂ ਵੱਲ ਵੇਖਦਾ ਉਹ ਪੌੜੀਆਂ ਚੜ੍ਹ ਕੇ ਉਤਾਂਹ ਚਲਾ ਗਿਆ। ਉਸ ਨੇ ਫਾਰਮਾਸਿਸਟ ਬਿਕਰਮਜੀਤ ਨਾਲ ਗੱਲ ਕੀਤੀ। ਬਿਕਰਮਜੀਤ ਦੀਆਂ ਵੀ ਅੱਖਾਂ ਖੁੱਲ੍ਹੀਆਂ ਦੀਆਂ ਖੁੱਲ੍ਹੀਆਂ ਰਹਿ ਗਈਆਂ।

ਥੋੜ੍ਹੇ ਹੀ ਸਮੇਂ ਬਾਅਦ ਉਹ ਡਾ. ਜਸਵੰਤ ਸਿੰਘ ਦੇ ਰੂਮ 'ਚ ਜਾ ਪਹੁੰਚੇ। ਇਸ ਤੋਂ ਦਸ ਮਿੰਟ ਬਾਅਦ ਡਾ. ਜਸਵੰਤ ਸਿੰਘ ਦੀ ਅਗਵਾਈ ਵਿੱਚ ਹਸਪਤਾਲ ਦੇ ਕੁਝ ਸਟਾਫ਼ ਮੈਂਬਰਾਂ ਦੀ ਟੀਮ ਕਾਹਲੇ ਕਦਮੀਂ ਲਾਸ਼ਾਂ ਵਾਲੇ ਰੂਮ ਵੱਲ ਜਾ ਰਹੀ ਸੀ। ਪਹਿਰੇ 'ਤੇ ਖਲੋਤੇ ਪੁਲਸੀਏ ਮੱਥੇ 'ਤੇ ਤਿਊੜੀਆਂ ਪਾ ਕੇ ਹਸਪਤਾਲ ਦੇ ਸਟਾਫ਼ ਦੀ ਇਸ ਹਰਕਤ ਨੂੰ ਹੈਰਾਨੀ ਨਾਲ ਵੇਖਣ ਲੱਗ ਪਏ ਸਨ। ਜਿਉਂ ਹੀ ਡਾਕਟਰ ਜਸਵੰਤ ਸਿੰਘ ਸਮੇਤ ਬਾਕੀ ਸਟਾਫ਼ ਮੈਂਬਰ ਲਾਸ਼ਾਂ ਵਾਲੇ ਰੂਮ ਦਾ ਦਰਵਾਜ਼ਾ ਖੋਲ੍ਹ ਕੇ ਅੰਦਰ ਦਾਖਲ ਹੋਏ ਤਾਂ ਦੋਨਾਂ ਪੁਲਸੀਆਂ



ਨੇ ਹੈਰਾਨੀ ਨਾਲ ਇੱਕ ਦੂਜੇ ਵੱਲ ਵੇਖਿਆ ਤੇ ਫਿਰ ਕਾਹਲੀ ਨਾਲ ਉਹ ਵੀ ਮਗਰੇ ਹੀ ਅੰਦਰ ਜਾ ਵੜੇ। ਅੰਦਰ ਦਾ ਦ੍ਰਿਸ਼ ਵੇਖਦਿਆਂ ਹੀ ਉਹਨਾਂ ਦੋਨਾਂ ਦੇ ਚਿਹਰਿਆਂ ਦੇ ਰੰਗ ਉਡ ਗਏ। ਉਹਨਾਂ 'ਚੋਂ ਇੱਕ ਨੇ ਸਹਿਕ ਰਹੇ ਨੌਜਵਾਨ ਨੂੰ ਲਿਜਾ ਰਹੇ ਸਟਾਫ਼ ਦਾ ਰਾਹ ਰੋਕਦਿਆਂ ਡਾ. ਜਸਵੰਤ ਸਿੰਘ ਨੂੰ ਪੁਲਸੀਆ ਲਹਿਜੇ 'ਚ ਕਿਹਾ:

"ਡਾ: ਸਾ੍ਬ ਸਾਡੇ ਅਫ਼ਸਰ ਇਹਨਾਂ ਦਾ ਪੋਸਟ-ਮਾਰਟਮ ਕਰਨ ਲਈ ਛੱਡ ਕੇ ਗਏ ਆ...ਉਹਨਾਂ ਨਾਲ ਗੱਲ ਕੀਤੇ ਬਿਨਾਂ ਤੁਸੀਂ ਐਨੂੰ ਨ੍ਹੀਂ ਲਿਜਾ ਸਕਦੇ....।"

"ਸਾਡਾ ਕੰਮ ਸਿਰਫ਼ ਪੋਸਟ ਮਾਰਟਮ ਕਰਨੇ ਨਹੀਂ, ਜਾਨਾਂ ਬਚਾਉਣਾ ਵੀ ਐ....।" ਡਾ. ਜਸਵੰਤ ਸਿੰਘ ਨੇ ਥੋੜ੍ਹਾ ਗ਼ੁੱਸੇ ਅਤੇ ਸਖ਼ਤੀ ਨਾਲ ਕਿਹਾ ਤਾਂ ਉਹਨਾਂ ਦੋਹਾਂ ਦੀ ਹਸਪਤਾਲ ਸਟਾਫ਼ ਨੂੰ ਰੋਕਣ ਦੀ ਹਿੰਮਤ ਨਾ ਹੋਈ। ਪਰ ਜਿਉਂ ਹੀ ਹਸਪਤਾਲ ਦੀ ਟੀਮ ਸਹਿਕਦੇ ਨੌਜਵਾਨ ਨੂੰ ਲੈ ਕੇ ਉਹਨਾਂ ਦੀਆਂ ਅੱਖਾਂ ਤੋਂ ਓਹਲੇ ਹੋਈ ਤਾਂ ਉਹ ਤੇਜੀ ਨਾਲ ਹਸਪਤਾਲ 'ਚੋਂ ਬਾਹਰ ਨਿਕਲ ਕੇ ਇੱਕ ਪੀ.ਸੀ.ਓ. ਵਿੱਚ ਜਾ ਵੜੇ।

ਤਾਰਾਂ ਖੜਕ ਪਈਆਂ। ਕਈ ਮੌਕੇ ਦੇ ਗਵਾਹਾਂ ਅਨੁਸਾਰ ਤਰਨ ਤਾਰਨ ਤੋਂ ਐਸ.ਪੀ. ਆਪਰੇਸ਼ਨ ਖੁਬੀ ਰਾਮ, ਭਿੱਖੀਵਿੰਡ ਤੋਂ ਪਰਮਜੀਤ ਤੇਜਾ ਤੇ ਵਲਟੋਹੇ ਤੋਂ ਸੀਤਾ ਰਾਮ ਇੰਸਪੈਕਟਰ ਪੁਲੀਸ ਪਾਰਟੀਆਂ ਸਮੇਤ ਜਿਪਸੀਆਂ ਸ਼ਟਾਰਟ ਕਰ ਕੇ ਤੇਜ਼ੀ ਨਾਲ ਪੱਟੀ ਦੇ ਸਿਵਲ ਹਸਪਤਾਲ ਨੂੰ ਭੱਜ ਉੱਠੇ।

ਓਧਰ ਡਾ. ਜਸਵੰਤ ਸਿੰਘ ਨੇ ਸਹਿਕ ਰਹੇ ਉਸ ਨੌਜਵਾਨ ਦਾ ਇਲਾਜ ਅਰੰਭ ਕਰ ਦਿੱਤਾ ਸੀ। ਉਸ ਨੌਜਵਾਨ ਦੇ ਮੂੰਹੋਂ ਮੱਧਮ ਜਿਹੀ ਅਵਾਜ਼ ਹੀ ਨਿਕਲਦੀ ਸੀ। ਹਸਪਤਾਲ ਦੇ ਮੁਲਾਜ਼ਮਾਂ ਨੂੰ ਉਸ ਦੇ ਮੂੰਹੋਂ ਨਿਕਲੇ ਦੋ ਸ਼ਬਦਾਂ ਦੀ ਹੀ ਸਮਝ ਪਈ:

"...ਠੰਢ....ਕੰਬਲ....।"

ਉਸ ਨੂੰ ਕਾਹਲੀ ਨਾਲ ਕੰਬਲ ਲਿਆ ਕੇ ਦਿੱਤਾ ਗਿਆ। ਕੁਝ ਇੰਜੈਕਸ਼ਨ ਲਾਏ ਗਏ, ਗੁਲੂਕੋਜ਼ ਲਾਇਆ ਗਿਆ ਤਾਂ ਉਹ ਨੌਜਵਾਨ ਪਹਿਲਾਂ ਨਾਲੋਂ ਬਿਹਤਰ ਹਾਲਤ ਵਿੱਚ ਜਾਪਣ ਲੱਗਾ। ਡਾਕਟਰ ਨੇ ਉਸ ਨੌਜਵਾਨ ਤੋਂ ਉਸ ਦੇ ਘਰ ਦਾ ਅਤਾ-ਪਤਾ ਪੁੱਛਿਆ, ਪਰ ਉਹ ਬਿਟ-ਬਿਟ ਵੇਖੀ ਜਾ ਰਿਹਾ ਸੀ। ਜ਼ੋਰ ਦੇ ਕੇ ਪੁੱਛਿਆ ਤਾਂ ਉਹ ਨੌਜਵਾਨ ਕਹਿਣ ਲੱਗਾ:

"ਮੈਨੂੰ ਸੁਣਦਾ ਨ੍ਹੀਂ ਕੁਝ....ਲਿਖ ਕੇ ਪੁੱਛੋ....।"

ਹੁਣ ਡਾਕਟਰ ਸਮਝ ਗਿਆ ਕਿ ਹਿੰਦੁਸਤਾਨੀ ਪੁਲਸੀਆਂ ਨੇ ਇਸ ਸਿੱਖ ਗੱਭਰੂ ਨੂੰ ਖ਼ਤਮ ਕਰਨ ਲਈ ਇਸ ਦੇ ਕੰਨ ਵਿੱਚੋਂ ਜਿਹੜੀ ਗੋਲੀ ਲੰਘਾਈ ਹੈ, ਉਹ ਜਾਨ ਤਾਂ ਨਹੀਂ

ਲੈ ਸਕੀ, ਪਰ ਕੰਨ ਨਕਾਰਾ ਹੋ ਗਏ ਹਨ। ਫਿਰ ਵੀ ਬੋਲ ਉਹ ਬਿਲਕੁਲ ਨਾਰਮਲ ਢੰਗ ਨਾਲ ਰਿਹਾ ਸੀ। ਡਾ: ਨੇ ਕਾਗਜ਼ 'ਤੇ ਸਵਾਲ ਲਿਖ ਕੇ ਉਸ ਦੇ ਘਰ ਦਾ ਅਤਾ-ਪਤਾ ਪੁੱਛਿਆ। ਉਸ ਨੌਜਵਾਨ ਨੇ ਦੱਸਿਆ:

"ਮੈਂ ਵਲਟੋਹੇ ਦੇ ਸ. ਹਰਭਜਨ ਸਿੰਘ ਦਾ ਲੜਕਾ ਹਾਂ। ....ਮੇਰਾ ਨਾਂ ਸੁਰਜੀਤ ਸਿੰਘ ਹੈ। .....ਮੈਨੂੰ ਸੋਲਾਂ ਕੁ ਦਿਨ ਪਹਿਲਾਂ ਵਲਟੋਹੇ ਤੋਂ ਪੁਲਸ ਨੇ ਫੜਿਆ ਸੀ ਤੇ ਭਿੱਖਵਿੰਡ ਰੱਖ ਕੇ ਤਸ਼ੱਦਦ ਕੀਤਾ ਗਿਆ..... ਅੱਜ ਤੜਕੇ ਉਥੋਂ ਕੱਢ ਕੇ ਸਾਡਾ ਮੁਕਾਬਲਾ ਬਣਾਉਣ ਲਈ ਗੋਲੀਆਂ ਮਾਰ ਕੇ ਇੱਥੇ ਲਿਆਂਦਾ ਗਿਐ...।"

ਸਾਰੀ ਕਹਾਣੀ ਸੁਣ ਕੇ ਡਾਕਟਰ ਸਮੇਤ ਸਾਰਾ ਹਸਪਤਾਲ ਸਟਾਫ਼ ਸੁੰਨ ਹੋ ਗਿਆ। ਉਸ ਨੌਜਵਾਨ ਨੇ ਇਹ ਵੀ ਦੱਸਿਆ ਕਿ ਸਾਡੇ ਪਿੰਡ ਦੀ ਇੱਕ ਕੁੜੀ ਇਸੇ ਹੀ ਹਸਪਤਾਲ 'ਚ ਨਰਸ ਹੈ। (ਉਹ ਉਦੋਂ ਛੁੱਟੀ 'ਤੇ ਸੀ) ਉਸ ਲੜਕੀ ਦਾ ਪਤੀ ਕਾਮਰੇਡ ਮਹਾਂਵੀਰ ਉਥੇ ਨੇੜੇ ਹੀ ਸੀ। ਉਸ ਨੂੰ ਬੁਲਾ ਕੇ ਲੜਕੇ ਦੇ ਘਰ ਸੁਨੇਹਾ ਭੇਜਣ ਬਾਰੇ ਕਿਹਾ ਗਿਆ। ਪਰ ਇਸ ਤੋਂ ਪਹਿਲਾਂ ਕਿ ਸੁਨੇਹਾ ਉਸ ਨੌਜਵਾਨ ਦੇ ਘਰ ਪਹੁੰਚਦਾ, ਵਲਟੋਹੇ ਥਾਣੇ ਤੋਂ ਇੰਸਪੈਕਟਰ ਸੀਤਾ ਰਾਮ ਦੀ ਅਗਵਾਈ ਹੇਠ ਹਿੰਦੁਸਤਾਨੀ ਪੁਲੀਸ ਦੀਆਂ ਜਿਪਸੀਆਂ ਘੂਕਰ ਪਾਉਂਦੀਆਂ ਆ ਪਹੁੰਚੀਆਂ ਤੇ ਹਸਪਤਾਲ ਦੇ ਅੰਦਰ ਦਾਖ਼ਲ ਹੋ ਗਈਆਂ। ਸੀਤਾ ਰਾਮ ਨੇ ਬਨੈਣ ਪਾਈ ਸੀ, ਤੇੜ ਲੁੰਗੀ ਬੱਧੀ ਸੀ ਤੇ ਪੈਰੀਂ ਚੱਪਲਾਂ ਪਾਈਆਂ ਹੋਈਆਂ ਸਨ। ਖੂਬੀ ਰਾਮ ਦੀ ਹਦਾਇਤ ਮਿਲਦਿਆਂ ਹੀ ਉਹ ਬਿਨਾਂ ਵਰਦੀ ਪਾਏ ਉਸੇ ਹੀ ਹਾਲਤ 'ਚ ਭੱਜ ਉਠਿਆ ਸੀ।

ਇਸ ਵੇਲੇ ਪੱਟੀ ਸ਼ਹਿਰ ਵਿੱਚ ਪੁਲੀਸ ਵੱਲੋਂ ਪੋਸਟ ਮਾਰਟਮ ਲਈ ਲਿਆਂਦੇ ਸਿੱਖ ਨੌਜਵਾਨ ਦੇ ਜਿਊਂਦੇ ਨਿਕਲ ਆਉਣ ਦੀ ਗੱਲ ਜੰਗਲ ਦੀ ਅੱਗ ਵਾਂਗ ਫੈਲ ਗਈ ਸੀ। ਹਸਪਤਾਲ ਦੇ ਬਾਹਰ ਲੋਕਾਂ ਦੀ ਇੱਕ ਵੱਡੀ ਭੀੜ ਜਮਾਂ ਹੋ ਚੁੱਕੀ ਸੀ। ਹਲਕਾਏ ਹੋਏ ਹਿੰਦੁਸਤਾਨੀ ਪੁਲਸੀਆਂ ਨੂੰ ਲੋਕਾਂ ਦੀਆਂ ਭੀੜਾਂ ਦੀ ਕੋਈ ਪਰਵਾਹ ਹੁਣ ਤਕ ਨਹੀਂ ਸੀ ਰਹੀ, ਪਰ ਸੀਤਾ ਰਾਮ ਤੇ ਹੋਰ ਪੁਲਸੀਏ ਸ਼ਾਇਦ ਇਹ ਨਹੀਂ ਸੀ ਜਾਣਦੇ ਕਿ ਲੋਕਾਂ ਦੀ ਇਸ ਭੀੜ ਵਿੱਚ ਮਨੁੱਖੀ ਹੱਕਾਂ ਲਈ ਕੰਮ ਕਰਦਾ ਇੱਕ ਪੱਟੀ ਦਾ ਵਰਕਰ ਐਡਵੋਕੇਟ ਸੁਰਿੰਦਰ ਸਿੰਘ ਘਰਿਆਲਾ ਵੀ ਸੀ, ਜਿਸ ਨੇ ਪੋਸਟ ਮਾਰਟਮ ਲਈ ਲਿਆਂਦੇ ਨੌਜਵਾਨ ਦੇ ਜਿਊਂਦੇ ਹੋਣ ਦਾ ਪਤਾ ਲੱਗਦਿਆਂ ਹੀ ਬਿਨਾਂ ਸਮਾਂ ਗਵਾਏ, ਕੁਝ ਮਹੱਤਵਪੂਰਨ ਅਹੁਦਿਆਂ 'ਤੇ ਬੈਠੇ ਲੋਕਾਂ ਨੂੰ ਟੈਲੀਗ੍ਰਾਮਾਂ ਕਰ ਦਿੱਤੀਆਂ ਸਨ, ਜਿਨ੍ਹਾਂ ਵਿੱਚ ਉਕਤ ਸਿੱਖ ਗੱਭਰੂ ਨੂੰ ਹਿੰਦੁਸਤਾਨੀ ਪੁਲਸੀਆਂ ਵੱਲੋਂ ਦੋਬਾਰਾ ਚੁੱਕ ਕੇ ਮਾਰ ਦੇਣ ਦਾ ਖਦਸ਼ਾ ਪ੍ਰਗਟ ਕੀਤਾ ਗਿਆ ਸੀ।

ਇੰਸਪੈਕਟਰ ਸੀਤਾ ਰਾਮ ਨੇ ਜਾ ਕੇ ਜਦੋਂ ਇਲਾਜ ਅਧੀਨ ਸੁਰਜੀਤ ਸਿੰਘ ਨੂੰ



ਦੁਬਾਰਾ ਚੁੱਕਣ ਲਈ ਆਪਣਾ ਵਹਿਸ਼ੀ ਹੱਥ ਪਾਇਆ ਤਾਂ ਡਿਊਟੀ 'ਤੇ ਤਾਇਨਾਤ ਡਾ: ਜਸਵੰਤ ਸਿੰਘ ਤੇ ਡਾ: ਸੁਰਜੀਤ ਕੌਰ ਨੇ ਹਿੰਦੁਸਤਾਨੀ ਪੁਲੀਸ ਨੂੰ ਰੋਕਣ ਦਾ ਯਤਨ ਕੀਤਾ। ਹਿੰਦੁਸਾਤਾਨੀ ਪੁਲੀਸ ਵੱਲੋਂ ਡਾਕਟਰਾਂ ਨੂੰ ਧੱਕੇ ਮਾਰ ਕੇ ਪਰ੍ਹਾਂ ਕਰ ਦਿੱਤਾ ਗਿਆ। ਫਿਰ ਬੜੇ ਹੀ ਵਹਿਸ਼ੀ ਤਰੀਕੇ ਨਾਲ ਇਲਾਜ ਅਧੀਨ ਸਿੱਖ ਗੱਭਰੂ ਸੁਰਜੀਤ ਸਿੰਘ ਦੇ ਜਿਸਮ ਨਾਲੋਂ ਗੁਲੂਕੋਜ਼ ਦੀਆਂ ਸੂਈਆਂ ਖਿੱਚ ਕੇ ਅਲੱਗ ਕੀਤੀਆਂ ਗਈਆਂ ਤੇ ਉਸ ਨੂੰ ਚੁੱਕ ਕੇ ਜਿਪਸੀ ਵਿੱਚ ਲਿਆ ਸੁੱਟਿਆ ਗਿਆ। ਇੱਕ ਚਲਾਕੀ ਦੇ ਤਹਿਤ ਸੀਤਾ ਰਾਮ ਖੁਦ ਲੋਕਾਂ ਦੇ ਸਾਮ੍ਹਣੇ ਉਸੇ ਹੀ ਜਿਪਸੀ ਵਿੱਚ ਸਵਾਰ ਨਾ ਹੋਇਆ। ਮੌਕੇ ਦੇ ਗਵਾਹਾਂ ਅਨੁਸਾਰ ਜਿਪਸੀ ਹਸਪਤਾਲ 'ਚੋਂ ਨਿਕਲ ਕੇ ਅਲੋਪ ਹੋਣ ਪਿੱਛੋਂ ਕੁਝ ਕੁ ਮਿੰਟਾਂ ਬਾਅਦ ਹੀ ਕਾਲਜ ਰੋਡ 'ਤੇ ਗੋਲੀਆਂ ਦੀ ਅਵਾਜ਼ ਸੁਣੀ ਗਈ। ਹਿੰਦੁਸਤਾਨੀ ਪੁਲਸੀਆਂ ਵੱਲੋਂ ਪਹਿਲਾਂ ਵੱਜੀ ਗੋਲੀ ਵਾਲੀ ਥਾਂ 'ਤੇ ਹੀ ਦੁਬਾਰਾ ਗੋਲੀ ਮਾਰੀ ਗਈ। ਜਦੋਂ ਸੁਰਜੀਤ ਸਿੰਘ ਦੇ ਮਾਰੇ ਜਾਣ ਦਾ ਯਕੀਨ ਹੋ ਗਿਆ ਤਾਂ ਵੀ ਪੁਲਸੀਏ ਹਵਾਈ ਫਾਇਰ ਕਰਦੇ ਰਹੇ ਤੇ ਲਾਸ਼ ਨੂੰ ਨਾਲ ਲੈ ਕੇ ਕੱਚਾ-ਪੱਕਾ ਪਿੰਡ ਵੱਲ ਜਿਪਸੀ ਭਜਾਈ ਫਿਰਦੇ ਰਹੇ। ਫਿਰ ਅੱਧੇ ਘੰਟੇ ਬਾਅਦ ਸੁਰਜੀਤ ਦੀ ਲਾਸ਼ ਪੋਸਟ ਮਾਰਟਮ ਲਈ ਉਹ ਸਿਵਲ ਹਸਪਤਾਲ ਪੱਟੀ 'ਚ ਦੁਬਾਰਾ ਲੈ ਆਏ।

ਜਦੋਂ ਤਕ ਹਿੰਦੁਸਤਾਨੀ ਪੁਲੀਸ ਸੁਰਜੀਤ ਸਿੰਘ ਦੀ ਲਾਸ਼ ਦਾ ਪੋਸਟ-ਮਾਰਟਮ ਕਰਨ ਦੀ ਖਾਨਾਪੂਰੀ ਕਰਵਾ ਕੇ ਸਸਕਾਰ ਲਈ ਸ਼ਮਸ਼ਾਨਘਾਟ 'ਚ ਲੈ ਕੇ ਗਈ, ਉਦੋਂ ਤਕ ਖ਼ਬਰ ਮਿਲਣ 'ਤੇ ਸੁਰਜੀਤ ਸਿੰਘ ਦੇ ਮਾਪੇ ਵੀ ਵਾਹੋ-ਦਾਹੀ ਪੱਟੀ ਆ ਪਹੁੰਚੇ ਸਨ। ਆਉਂਦਿਆਂ ਹੀ ਹਸਪਤਾਲ ਅੰਦਰੋਂ ਉਹਨਾਂ ਨੂੰ ਸਾਰੀ ਕਹਾਣੀ ਦਾ ਪਤਾ ਲੱਗ ਗਿਆ। ਉਹ ਉਸੇ ਹੀ ਹਾਲਤ 'ਚ ਭੱਜੇ ਤੇ ਸ਼ਮਸ਼ਾਨਘਾਟ ਜਾ ਪਹੁੰਚੇ। ਹਿੰਦੁਸਤਾਨੀ ਪੁਲਸੀਆਂ ਨੇ ਉਹਨਾਂ ਨੂੰ ਰਾਹ 'ਚ ਹੀ ਰੋਕ ਲਿਆ। ਸੁਰਜੀਤ ਸਿੰਘ ਦੀ ਮਾਤਾ ਨੇ ਕਮਲੀ ਜਿਹੀ ਬਣ ਕੇ ਅੱਗੇ ਵਧਣ ਦਾ ਯਤਨ ਕੀਤਾ। ਇੱਕ ਪੁਲਸੀਏ ਨੇ ਰਾਹ ਰੋਕ ਕੇ ਪੁੱਛਿਆ:

"ਮਾਈ ਕਿਧਰ ਨੂੰ ਤੁਰੀ ਜਾਨੀ ਆਂ....?"

ਮਮਤਾ ਦੀ ਖਿੱਚ 'ਚ ਮਾਂ ਕਮਲੀ ਜਿਹੀ ਬਣ ਕੇ ਬੋਲ ਉਠੀ:

"ਵੇ ਪੁੱਤ ਆਹ ਵੇਖਣ ਲੱਗੀ ਆਂ ਲਾਸ਼ਾਂ ਕੀਹਦੀਆਂ ਨੇ...?"

ਏਨੇ ਚਿਰ ਨੂੰ ਇੱਕ ਸਿਪਾਹੀ ਨੇ ਪਛਾਣ ਲਿਆ। ਉਹ ਕਹਿਣ ਲੱਗਾ:

"ਇਹ ਓਸੇ ਦੀ ਮਾਂ ਆ...।"

ਇਹ ਸੁਣਦਿਆਂ ਹੀ ਸੁਰਜੀਤ ਸਿੰਘ ਦੀ ਮਾਤਾ ਫੁੱਟ ਪਈ। ਉਹ ਰੋਂਦੀ ਹੋਈ ਕਹਿਣ ਲੱਗੀ:

"ਜੇ ਤਿਆਨੂੰ ਪਤਾ ਈ ਆ ਕਿ ਓਹਦੀ ਮਾਂ ਵਾ ਤੇ ਮੈਨੂੰ ਮੇਰੇ ਪੁੱਤ ਦੀ ਲਾਸ਼ ਕਿਉਂ ਨੀਂ ਵਿਖਾਉਂਦੇ....?"

ਇਸ ਦੇ ਜਵਾਬ ਵਿੱਚ ਮਾਤਾ (ਦਰਸ਼ਨ ਕੌਰ) ਨੂੰ ਧੱਕੇ ਮਾਰੇ ਗਏ ਤੇ ਸੁਰਜੀਤ ਸਿੰਘ ਦੀ ਲਾਸ਼ ਵੀ ਲਾਵਾਰਿਸ ਕਹਿ ਕੇ ਹੋਰ ਹਜ਼ਾਰਾਂ ਸਿੱਖ ਗੱਭਰੂਆਂ ਦੀਆਂ ਲਾਸ਼ਾਂ ਵਾਂਗ ਉਸ ਦੇ ਸਾਮ੍ਹਣੇ ਹੀ ਮਿੱਟੀ ਦਾ ਤੇਲ ਪਾ ਕੇ ਸਾੜ ਦਿੱਤੀ ਗਈ।

* * *

ਇੱਕ ਨਹੀਂ ਇਕੱਲੀ ਇੱਥੇ
ਲੱਖਾਂ ਮਾਂਵਾਂ ਰੋਂਦੀਆਂ ਨੇ
ਖੋਹ ਲਏ ਨੇ ਜਿਨ੍ਹਾਂ ਦੇ ਚਿਰਾਗ ਵੇ
ਮਾਈ ਭਾਗੋ ਵਾਂਗ ਹੁਣ ਲੜਨਾ ਹੈ ਜ਼ਾਲਮਾਂ ਨਾਲ
ਅਸੀਂ ਵੀ ਪਈਆਂ ਹੁਣ ਜਾਗ ਵੇ....

*-ਸੰਤ ਰਾਮ ਉਦਾਸੀ*



# ਜਿਸ ਵਿਹੜੇ 'ਚੋਂ ਹੁਣ ਰੌਣਕ ਗਾਇਬ ਹੈ

ਬੱਗਾ ਪਿੰਡ ਦੀ ਸੌ ਸਾਲ ਨੂੰ ਢੁਕੀ ਬਿਰਧ ਮਾਤਾ ਤਰਨਾਮ ਕੌਰ ਦੀਆਂ ਅੱਖਾਂ 'ਚੋਂ ਹੰਝੂ ਸੁੱਕ ਗਏ ਪ੍ਰਤੀਤ ਹੁੰਦੇ ਹਨ, ਪਰ ਜਦੋਂ ਹਿੰਦੁਸਤਾਨੀ ਪੁਲੀਸ ਵੱਲੋਂ ਚੁੱਕ ਕੇ ਲਾਪਤਾ ਕੀਤੇ ਉਸ ਦੇ ਬਾਗ-ਪਰਿਵਾਰ ਦੇ ਸੱਤ ਜੀਆਂ ਦੀ ਮਸੂਮੀਅਤ ਦਾ ਜ਼ਿਕਰ ਹੁੰਦਾ ਹੈ, ਤਾਂ ਉਸ ਦੀਆਂ ਅੱਖਾਂ ਵਿੱਚੋਂ ਹੰਝੂਆਂ ਦਾ ਸੈਲਾਬ ਪਤਾ ਨਹੀਂ ਕਿੱਥੋਂ ਉਮੜ ਆਉਂਦਾ ਹੈ। ਉਹ ਆਪਣੇ ਆਪ 'ਤੇ ਕਾਬੂ ਰੱਖਦੀ ਹੋਈ ਵੀ ਫੁੱਟ-ਫੁੱਟ ਕੇ ਰੋਣ ਲੱਗ ਪੈਂਦੀ ਹੈ। ਇਸ ਬਿਰਧ ਮਾਤਾ ਦਾ ਪਤੀ , ਇੱਕ ਪੁੱਤਰ ਤੇ ਪੰਜ ਪੋਤਰੇ ਹਿੰਦੁਸਤਾਨੀ ਫੋਰਸਾਂ ਦੇ ਉਸ ਹਲਕਾਅ ਦਾ ਸ਼ਿਕਾਰ ਹੋ ਗਏ, ਜਿਸ ਹਲਕਾਅ ਦੇ ਟੀਕੇ ਹਿੰਦੁਸਤਾਨੀ ਹਕੂਮਤ ਨੇ ਪੰਜਾਬ ਵਿਚਲੇ ਪੁਲੀਸ ਅਫ਼ਸਰਾਂ ਨੂੰ ਖ਼ਾਸ ਤੌਰ 'ਤੇ ਲਾਏ ਸਨ।

ਬਾਪੂ ਸਾਧੂ ਸਿੰਘ ਤੇ ਮਾਤਾ ਤਰਨਾਮ ਕੌਰ ਦਾ ਪਰਿਵਾਰ ਕਿਸੇ ਵੇਲੇ ਪੂਰਾ ਭਰਿਆ ਹੋਇਆ ਰਾਜ਼ੀ-ਖੁਸ਼ੀ ਵੱਸਦਾ ਸੀ। ਇਹਨਾਂ ਦੇ ਚਾਰ ਲੜਕੇ ਸਨ:

1. ਇੰਦਰ ਸਿੰਘ
2. ਖਜ਼ਾਨ ਸਿੰਘ
3. ਸੱਜਣ ਸਿੰਘ
4. ਤੇ ਗੁਰਦੀਪ ਸਿੰਘ ।

ਅੱਗੋਂ ਇਹਨਾਂ ਸਾਰਿਆਂ ਦੇ ਬੱਚੇ ਵੀ ਕੁਝ ਜਵਾਨ ਹੋ ਗਏ ਸਨ ਤੇ ਕੁਝ ਜਵਾਨੀ ਦੀਆਂ ਦਹਿਲੀਜ਼ਾਂ ਵਿੱਚ ਖੜ੍ਹੇ ਸਨ। ਕੁਝ ਅਜੇ ਬਾਲਪਨ ਵਿੱਚ ਹੀ ਖੇਡ-ਮੱਲ ਰਹੇ ਸਨ। ਇਸ ਪਰਿਵਾਰ ਦਾ ਕਿਸੇ ਵੀ ਕਿਸਮ ਦੀ ਸਿਆਸੀ ਸਰਗਰਮੀ ਨਾਲ਼ ਵੀ ਕੋਈ ਸੰਬੰਧ ਨਹੀਂ ਸੀ। ਇੱਥੋਂ ਤਕ ਕਿ ਸਾਰਾ ਪਰਿਵਾਰ ਧਾਰਮਿਕ ਵਿਚਾਰਾਂ ਵਾਲ਼ਾ ਹੋਣ ਦੇ ਬਾਵਜੂਦ ਪਰਿਵਾਰ ਦੇ ਮੈਂਬਰ ਚੱਲ ਰਹੇ ਸਿੱਖ ਸੰਘਰਸ਼ ਸਮੇਂ ਸ਼ਹੀਦੀ ਅਤੇ ਸਿਆਸੀ ਕਾਨਫ਼ਰੰਸਾਂ

ਵਿੱਚ ਜਾਣ ਤੋਂ ਵੀ ਪਰਹੇਜ਼ ਹੀ ਕਰਦੇ ਸਨ।

ਇਸ ਪਰਿਵਾਰ ਨੂੰ ਮਿਤੀ 29 ਅਕਤੂਬਰ 1991 ਦੀ ਉਹ ਸਵੇਰ ਨਹੀਂ ਭੁੱਲਦੀ, ਜਦੋਂ ਹਿੰਦੁਸਤਾਨੀ ਪੁਲੀਸ ਦੀ ਇੱਕ ਧਾੜ ਸਵੇਰੇ ਪੰਜ ਵਜੇ ਘੂਕਰ ਪਾਉਂਦੀ ਉਹਨਾਂ ਦੇ ਘਰ ਆਈ ਤੇ ਉਹਨਾਂ ਦੇ ਵਿਹੜੇ ਦੀਆਂ ਸਾਰੀਆਂ ਹੀ ਰੌਣਕਾਂ ਲੁੱਟ ਕੇ ਲੈ ਗਈ। ਇਸ ਪੁਲੀਸ ਪਾਰਟੀ ਦੀ ਅਗਵਾਈ ਡੀ.ਐਸ.ਪੀ. ਬਲਦੇਵ ਸਿੰਘ ਸੇਖੋਂ ਕਰ ਰਿਹਾ ਸੀ। ਪਰਿਵਾਰ ਦੇ ਕਈ ਮੈਂਬਰਾਂ ਨੂੰ ਨੇੜਲੇ ਖੇਤਾਂ 'ਚੋਂ ਕਾਬੂ ਕੀਤਾ ਗਿਆ ਤੇ ਕਈਆਂ ਨੂੰ ਸੁੱਤਿਆਂ ਨੂੰ ਉਠਾਇਆ ਗਿਆ। ਫਿਰ ਹਿੰਦੁਸਤਾਨੀ ਪੁਲੀਸ ਨੇ ਪਰਿਵਾਰ ਦੇ ਸੱਤ ਮੈਂਬਰਾਂ ਨੂੰ ਚੁਣ ਕੇ ਕਾਬੂ ਕੀਤਾ। ਇਹ ਸਨ:

ਘਰ ਦਾ ਮੁਖੀ ਸਾਧੂ ਸਿੰਘ (85 ਸਾਲ)

ਸਾਧੂ ਸਿੰਘ ਦਾ ਛੋਟਾ ਪੁੱਤਰ ਗੁਰਦੀਪ ਸਿੰਘ (42 ਸਾਲ)

ਗੁਰਦੀਪ ਸਿੰਘ ਦਾ ਨਾਬਾਲਗ ਪੁੱਤਰ ਅਮਨਜੀਤ ਸਿੰਘ (17 ਸਾਲ)

ਇੰਦਰ ਸਿੰਘ ਦਾ ਲੜਕਾ ਹਰਦੇਵ ਸਿੰਘ (22 ਸਾਲ), ਇਹ ਐਮ.ਏ. ਦਾ ਵਿਦਿਆਰਥੀ ਸੀ।

ਖਜ਼ਾਨ ਸਿੰਘ ਦੇ ਦੋ ਲੜਕੇ- ਦਵਿੰਦਰ ਸਿੰਘ (22 ਸਾਲ) ਇਸ ਦਾ ਵਿਆਹ ਹੋ ਚੁੱਕਾ ਸੀ ਤੇ ਇਸ ਦੀ ਦੋ ਲੜਕੀਆਂ ਸਨ। ਛੋਟੀ ਲੜਕੀ ਉਦੋਂ ਕੇਵਲ 8 ਦਿਨਾਂ ਦੀ ਸੀ।

ਖਜ਼ਾਨ ਸਿੰਘ ਦਾ ਦੂਜਾ ਲੜਕਾ ਸੁਖਦੇਵ ਸਿੰਘ (17 ਸਾਲ)

ਸੱਜਣ ਸਿੰਘ ਦਾ ਅਠਵੀਂ ਕਲਾਸ 'ਚ ਪੜ੍ਹਦਾ ਲੜਕਾ ਸ਼ਰਨਜੀਤ ਸਿੰਘ (13 ਸਾਲ)

ਇਹਨਾਂ ਸਾਰਿਆਂ ਨੂੰ ਗੱਡੀ ਵਿੱਚ ਬਿਠਾ ਕੇ ਡੀ.ਐਸ.ਪੀ. ਬਲਦੇਵ ਸਿੰਘ ਨੇ ਛੂੰਕਾਰਾ ਮਾਰਿਆ:

"ਸ਼ਾਮ ਤਕ ਮੇਰਾ ਭਰਾ ਵਾਪਸ ਆ ਜਾਣਾ ਚਾਹੀਦੈ, ਜੇ ਨਾ ਆਇਆ ਤਾਂ ਪਹਿਲਾਂ ਏਨ੍ਹਾਂ (ਗ੍ਰਿਫ਼ਤਾਰ ਮੈਂਬਰਾਂ) ਨੂੰ ਮਾਰੂੰ ਤੇ ਬਾਅਦ 'ਚ ਤੁਹਾਨੂੰ ਸਾਰੇ ਟੱਬਰ ਨੂੰ....।"

ਡੀ.ਐਸ.ਪੀ. ਬਲਦੇਵ ਸਿੰਘ ਦੇ ਇਹਨਾਂ ਸ਼ਬਦਾਂ ਦੀ ਪਰਿਵਾਰ ਨੂੰ ਕਾਫ਼ੀ ਸਮਾਂ ਬਾਅਦ ਸਮਝ ਲੱਗੀ। ਅਸਲ ਗੱਲ ਇਹ ਸੀ ਕਿ ਡੀ.ਐਸ.ਪੀ. ਬਲਦੇਵ ਸਿੰਘ, ਜਿਸ ਦੇ ਇਸ ਪਿੰਡ ਵਿੱਚ ਨਾਨਕੇ ਸਨ ਤੇ ਖੁਦ ਉਸ ਦਾ ਘਰ ਨੇੜਲੇ ਪਿੰਡ ਰਾਮ-ਦਿਵਾਲੀ ਵਿੱਚ ਸੀ, ਦਾ ਛੋਟਾ ਭਰਾ ਕੁਲਦੀਪ ਸਿੰਘ ਗੁਗਲੀ, ਭਾਈ ਸੀਤਲ ਸਿੰਘ ਮੱਤੇਵਾਲ ਦੇ ਗਰੁੱਪ ਵਿੱਚ ਰਹਿ ਕੇ ਹਿੰਦੁਸਤਾਨੀ ਪੁਲੀਸ ਲਈ ਕੰਮ ਕਰਦਾ ਸੀ। ਲੋਕਾਂ ਅਨੁਸਾਰ ਡੀ.ਐਸ.ਪੀ. ਬਲਦੇਵ ਸਿੰਘ ਨੇ ਉਸ ਨੂੰ ਮੱਤੇਵਾਲ ਦੇ ਸਿਰ ਦੀ ਕੀਮਤ ਉੱਪਰ ਹਿੰਦੁਸਤਾਨੀ ਪੁਲੀਸ



ਵਿੱਚ ਸਿੱਧਾ ਹੀ ਇੰਸਪੈਕਟਰ ਲੈਣ ਦਾ ਵਾਅਦਾ ਕੀਤਾ ਹੋਇਆ ਸੀ। ਥੋੜ੍ਹੇ ਹੀ ਦਿਨ ਪਹਿਲਾਂ ਭਾਈ ਸੀਤਲ ਸਿੰਘ ਮੱਤੇਵਾਲ ਨੂੰ ਹਿੰਦੁਸਤਾਨੀ ਫੋਰਸਾਂ ਦੇ ਪਏ ਘੇਰੇ, ਜਿਸ ਵਿੱਚ 36 ਘੰਟੇ ਮੁਕਾਬਲਾ ਕਰਨ ਪਿੱਛੋਂ ਭਾਈ ਮੱਤੇਵਾਲ ਸ਼ਹੀਦ ਹੋ ਗਿਆ ਸੀ, ਦੇ ਪਿੱਛੇ ਇਸੇ ਹੀ ਕੁਲਦੀਪ ਸਿੰਘ ਦੀ ਮੁਖ਼ਬਰੀ ਸੀ। ਸ਼ਾਇਦ ਇਸੇ ਹੀ ਕਾਰਨ ਸਿੰਘਾਂ ਦਾ ਕੋਈ ਗਰੁੱਪ ਕੁਲਦੀਪ ਸਿੰਘ ਦੀ ਗ਼ੱਦਾਰੀ ਦੀ ਸਜ਼ਾ ਦੇਣ ਲਈ ਉਸ ਨੂੰ ਚੁੱਕ ਕੇ ਲੈ ਗਿਆ ਸੀ। ਡੀ.ਐਸ.ਪੀ. ਬਲਦੇਵ ਸਿੰਘ ਆਪਣੇ ਭਰਾ ਦੇ ਚੁੱਕੇ ਜਾਣ ਦਾ ਸ਼ੱਕ ਇਸ ਬੇਦੋਸ਼ੇ ਪਰਿਵਾਰ ਉੱਪਰ ਪਤਾ ਨਹੀਂ ਕਿਸ ਆਧਾਰ 'ਤੇ ਕਰ ਰਿਹਾ ਸੀ, ਪਰ ਉਸ ਦੇ ਹਾਕਮਾਨਾਂ ਲਹਿਜੇ ਅਤੇ ਆਪਣਾ ਹੀ ਕਨੂੰਨ ਲਾਗੂ ਕਰਨ ਵਾਲ਼ੀ ਭਾਸ਼ਾ ਵਿੱਚੋਂ ਉਹ ਹਿੰਦੁਸਤਾਨੀ 'ਨਸ਼ਾ' ਸਪਸ਼ਟ ਝਲਕ ਰਿਹਾ ਸੀ, ਜਿਸ ਨਸ਼ੇ ਨਾਲ਼ ਹਿੰਦੁਸਤਾਨੀ ਹਕੂਮਤ ਨੇ ਪੰਜਾਬ ਵਿੱਚ ਤਾਇਨਾਤ ਹਰ ਇੱਕ ਅਫ਼ਸਰ ਤੇ ਸਿਪਾਹੀ ਤਕ ਨੂੰ ਮਦਹੋਸ਼ ਕੀਤਾ ਹੋਇਆ ਸੀ।

ਇਹਨਾਂ ਪਰਿਵਾਰਕ ਮੈਂਬਰਾਂ ਦੇ ਚੁੱਕੇ ਜਾਣ ਪਿੱਛੋਂ ਬਾਕੀ ਪਰਿਵਾਰਕ ਮੈਂਬਰਾਂ ਨੇ ਇਹਨਾਂ ਪਿੱਛੇ ਭੱਜ-ਨੱਠ ਅਰੰਭ ਕੀਤੀ। ਨੇੜੇ ਤੇੜੇ ਦੇ ਸਾਰੇ ਪੁਲੀਸ ਥਾਣੇ ਤੇ ਚੌਕੀਆਂ ਫਰੋਲ ਮਾਰੀਆਂ, ਪਰ ਉਹਨਾਂ ਦਾ ਕੋਈ ਥਹੁ-ਪਤਾ ਨਾ ਲੱਗਾ। ਫਿਰ ਇਸ ਵਾਕੇ ਦੇ ਦਸਵੇਂ ਦਿਨ ਕੁਝ ਪੁਲੀਸ ਮੁਲਾਜ਼ਮਾਂ ਰਾਹੀਂ ਪਰਿਵਾਰਕ ਮੈਂਬਰਾਂ ਦੇ ਕਲਾਨੌਰ ਥਾਣੇ ਵਿੱਚ ਹੋਣ ਦਾ ਪਤਾ ਲੱਗਣ 'ਤੇ ਪਰਿਵਾਰ ਦੇ ਮੁਖੀ ਸੱਜਣ ਕੁਝ ਪੁਲੀਸ ਮੁਲਾਜ਼ਮਾਂ ਦੀ ਮਦਦ ਨਾਲ਼ ਉਹਨਾਂ ਨੂੰ ਫਤਹਿਗੜ੍ਹ ਚੂੜੀਆਂ ਥਾਣੇ ਵਿੱਚ ਜਾ ਕੇ ਮਿਲ਼ੇ। ਉਹਨਾਂ ਉੱਪਰ ਬਹੁਤ ਤਸ਼ੱਦਦ ਕੀਤਾ ਗਿਆ ਸੀ। ਇਸ ਪਿੱਛੋਂ ਦਸ ਦਿਨ ਬਾਅਦ ਉਹ ਫਿਰ ਇਹਨਾਂ ਸਾਰਿਆਂ ਨੂੰ ਕਲਾਨੌਰ ਥਾਣੇ ਵਿੱਚ ਮਿਲ਼ਣ ਗਏ। ਥਾਣੇਦਾਰ ਨੇ ਇਹਨਾਂ ਨੂੰ ਕਿਹਾ 'ਅੱਜ ਡੀ.ਐਸ.ਪੀ. ਆਇਆ ਹੋਇਐ, ਅੱਜ ਤੁਸੀਂ ਨਹੀਂ ਮਿਲ਼ ਸਕਦੇ, ਕੱਲ੍ਹ ਆਇਓ।' ਅਗਲੇ ਦਿਨ ਕਲਾਨੌਰ ਥਾਣੇ ਵਿੱਚ ਮਿਲ਼ਣ ਤੋਂ ਬਾਅਦ ਘਰ ਦੇ ਜੀਅ ਇਹਨਾਂ ਸਾਰਿਆਂ ਨੂੰ ਫ਼ਤਹਿਗੜ੍ਹ ਚੂੜੀਆਂ ਥਾਣੇ ਵਿੱਚ ਵੀ ਮਿਲ਼ੇ। ਐਮ.ਏ. ਦੇ ਵਿਦਿਆਰਥੀ ਹਰਦੇਵ ਸਿੰਘ ਨੇ ਆਪਣੇ ਪਿਤਾ ਨੂੰ ਆਪਣਾ ਦਾਖ਼ਲਾ ਭਰ ਦੇਣ ਲਈ ਕਿਹਾ। ਉਥੇ ਉਹਨਾਂ ਦੀ ਹਾਲਤ ਵੇਖ ਕੇ ਸ. ਇੰਦਰ ਸਿੰਘ ਦਾ ਰੋਣ ਨਿਕਲ਼ ਗਿਆ। ਇਹ ਵੇਖ ਕੇ ਹਿੰਦੁਸਤਾਨੀ ਪੁਲੀਸ ਦੀ ਹਿਰਾਸਤ ਵਿੱਚ ਬੈਠਾ ਤੇਰਾਂ ਸਾਲ ਦਾ ਮਸੂਮ ਸ਼ਰਨਬੀਰ ਸਿੰਘ ਮਸੂਮੀਅਤ ਵਿੱਚ ਆਪਣੇ ਤਾਏ ਨੂੰ ਹੌਸਲਾ ਦਿੰਦਾ ਕਹਿਣ ਲੱਗਾ:

"ਤਾਇਆ ਰੋਨਾ ਕਾਹਤੋਂ ਆਂ.....ਆਪਾਂ ਕਿਹੜਾ ਕੁਛ ਕੀਤੈ....ਬੜੀ ਹੱਦ ਚਾਰ ਦਿਨ ਹੋਰ ਅੰਦਰ ਰੱਖ ਲੈਣਗੇ.....ਫਿਰ ਤਾਂ ਛੱਡਣਗੇ ਈ....।"

ਹਿੰਦੁਸਤਾਨੀ ਹਿਰਾਸਤ ਵਿੱਚੋਂ ਇੱਕ ਮਸੂਮ ਦੇ ਇਹ ਹੌਸਲੇ ਭਰੇ ਸ਼ਬਦਾਂ ਨੇ ਪਰਿਵਾਰ ਨੂੰ ਕਾਫ਼ੀ ਢਾਰਸ ਦਿੱਤੀ ਤੇ ਉਹ ਵਾਪਸ ਪਰਤ ਆਏ।

ਆਖਰੀ ਵਾਰ ਪਰਿਵਾਰ ਦੇ ਮੈਂਬਰ ਇਹਨਾਂ ਸਾਰਿਆਂ ਨੂੰ ਕਾਹਨੂੰਵਾਨ ਥਾਣੇ ਵਿੱਚ ਮਿਲੇ, ਫਿਰ ਉਸ ਤੋਂ ਬਾਅਦ ਇਹਨਾਂ ਦਾ ਕੁਝ ਪਤਾ ਨਹੀਂ ਲੱਗਾ। ਸਾਦਿਕ ਥਾਣਾ, ਫਰੀਦਕੋਟ ਵਿੱਚੋਂ ਇਹਨਾਂ ਸਾਰਿਆਂ ਦੀ ਇੱਕ ਚਿੱਠੀ ਪਿੰਡ ਆਈ, ਜਿਸ ਵਿੱਚ ਘਰ ਵਿਚਲੇ ਪਰਿਵਾਰਕ ਮੈਂਬਰਾਂ ਨੂੰ ਕਿਹਾ ਗਿਆ ਸੀ, "ਤੁਸੀਂ ਡੀ.ਐਸ.ਪੀ. ਦਾ ਮਿੰਨਤ ਤਰਲਾ ਕਰ ਕੇ ਸਾਨੂੰ ਛੁਡਾਓ, ਪਰ ਇੱਥੇ ਸਾਨੂੰ ਮਿਲਣ ਨਾ ਆਇਓ, ਕਿਉਂਕਿ ਡੀ.ਐਸ.ਪੀ. ਨੂੰ ਜਦੋਂ ਕਾਹਨੂੰਵਾਨ ਥਾਣੇ ਵਿੱਚ ਆਪਣੀ ਮੁਲਾਕਾਤ ਦਾ ਪਤਾ ਲੱਗਾ ਸੀ ਤਾਂ ਉਸ ਨੇ ਕਾਹਨੂੰਵਾਨ ਥਾਣੇ ਦੇ ਇੰਚਾਰਜ ਦੀ ਬੜੀ ਝਾੜ-ਝੰਬ ਤੇ ਬੇਇਜ਼ਤੀ ਕੀਤੀ ਸੀ ਤੇ ਹੁਣ ਸਾਨੂੰ ਸਾਦਿਕ ਥਾਣੇ ਫਰਦੀਕੋਟ 'ਚ ਭੇਜ ਦਿੱਤਾ ਗਿਆ ਹੈ।"

ਪਰਿਵਾਰ ਨੇ ਵੱਡੀ ਪੱਧਰ 'ਤੇ ਭੱਜ-ਨੱਠ ਕੀਤੀ, ਪਰ ਹਿੰਦੁਸਤਾਨ ਦੀ ਪੁਲੀਸ ਵਿਰੁੱਧ ਕੋਈ ਵੀ ਸ਼ਿਕਾਇਤ ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਨੂੰ ਕੋਰੀ ਬਕਵਾਸ ਹੀ ਲੱਗਦੀ ਸੀ। ਇੰਦਰ ਸਿੰਘ ਦਾ ਵੱਡਾ ਲੜਕਾ ਸਰਵਣ ਸਿੰਘ, ਜੋ ਕਿ ਖੁਦ ਪੁਲੀਸ ਮੁਲਾਜ਼ਮ ਸੀ, ਨੇ 8 ਜਨਵਰੀ 1992 ਨੂੰ ਆਪਣੇ ਹਿੰਦੁਸਤਾਨੀ ਪੁਲੀਸ ਵੱਲੋਂ ਫੜੇ ਹੋਏ ਸਾਰੇ ਪਰਿਵਾਰਕ ਮੈਂਬਰਾਂ ਨੂੰ ਪੁਲੀਸ ਦੀ ਜਿਪਸੀ ਵਿੱਚ ਅੰਮ੍ਰਿਤਸਰ ਦੇ ਬੱਸ ਅੱਡੇ ਕੋਲ ਵੇਖਿਆ। ਤਲਾਸ਼ ਇੱਕ ਵਾਰ ਫਿਰ ਤੇਜ਼ ਹੋਈ, ਪਰ ਉਸ ਤੋਂ ਬਾਅਦ ਇਹਨਾਂ ਬੇਦੋਸ਼ਿਆਂ ਦੀ ਝਲਕ ਤਕ ਵੀ ਵੇਖਣੀ ਪਰਿਵਾਰ ਦੇ ਕਿਸੇ ਮੈਂਬਰ ਨੂੰ ਨਸੀਬ ਨਾ ਹੋਈ। ਪਰਿਵਾਰ ਨੂੰ ਕੇਵਲ ਏਨਾ ਹੀ ਪਤਾ ਲੱਗਾ ਕਿ ਉਹਨਾਂ ਦੇ ਪਰਿਵਾਰ ਦੇ ਚਾਰ ਜੀਅ ਗਗੜੇਵਾਲ ਪਿੰਡ ਦੇ ਇੱਕ ਭੱਠੇ ਕੋਲ ਮੁਕਾਬਲਾ ਬਣਾ ਕੇ ਮਾਰ ਦਿੱਤੇ ਗਏ ਹਨ ਤੇ ਤਿੰਨ ਮੈਂਬਰ ਕਾਹਨੂੰਵਾਨ ਕੋਲ ਖੇਤਾਂ ਵਿੱਚ।

ਇਸ ਹਨੇਰਗਰਦੀ ਵਿਰੁੱਧ ਮਨੁੱਖੀ ਹੱਕਾਂ ਲਈ ਲੜਨ ਵਾਲੀਆਂ ਜਥੇਬੰਦੀਆਂ ਦੇ ਸਹਿਯੋਗ ਨਾਲ ਪੀੜਿਤ ਪਰਿਵਾਰ ਨੇ ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਦੇ ਹਰ ਇੱਕ ਪੁਰਜੇ ਦਾ ਦਰ ਖੜਕਾਇਆ, ਪਰ ਕਿਤੋਂ ਵੀ ਇਨਸਾਫ਼ ਦੀ ਭੀਖ ਤਕ ਨਾ ਮਿਲੀ। ਹਾਈਕੋਰਟ ਵਿੱਚ ਵੀ ਕੋਈ ਸੁਣਵਾਈ ਨਾ ਹੋਣ ਪਿੱਛੋਂ ਪ੍ਰਸਿੱਧ ਸਿੱਖ ਵਕੀਲ ਆਰ.ਐਸ. ਸੋਢੀ ਨੇ ਇਸ ਹਨੇਰਗਰਦੀ ਵਿਰੁੱਧ ਰਿੱਟ ਸੁਪਰੀਮ ਕੋਰਟ ਵਿੱਚ ਪਾਈ। ਸੁਪਰੀਮ ਕੋਰਟ ਦੇ ਚੀਫ਼ ਜਸਟਿਸ 'ਅਹਿਮਦੀ' ਨੇ ਇਸ ਹਨੇਰਗਰਦੀ ਦਾ ਨੋਟਿਸ ਲੈ ਲਿਆ। ਹਿੰਦੁਸਤਾਨੀ ਹਕੂਮਤ ਦੇ ਵਕੀਲ ਨੇ ਦਲੀਲ ਦਿੱਤੀ ਕਿ ਪੰਜਾਬ ਵਿੱਚ ਕੰਮ ਕਰ ਰਹੀਆਂ ਹਿੰਦੁਸਤਾਨੀ ਫੋਰਸਾਂ ਵਿਰੁੱਧ ਅਦਾਲਤੀ ਕੇਸ ਅਰੰਭ ਹੋਣ ਨਾਲ ਉਹਨਾਂ ਦਾ 'ਮਨੋਬਲ' ਟੁੱਟ ਜਾਵੇਗਾ। ਜਸਟਿਸ ਅਹਿਮਦੀ ਨੇ ਉਸ ਵਕੀਲ ਨੂੰ ਤਿੱਖੀ ਝਾੜ ਪਾਈ ਤੇ ਕੇਸ ਦੀ ਸੁਣਵਾਈ ਅਰੰਭ ਕਰ ਦਿੱਤੀ। ਹੁਣ ਤਕ ਪੰਜਾਬ ਵਿੱਚ ਜੁਝਾਰੂ ਲਹਿਰ ਖੜੋਤ ਵਿੱਚ ਆ ਗਈ ਸੀ ਤੇ ਪੰਜਾਬ ਵਿੱਚ 'ਬੇਚੈਨੀ ਤੇ ਸਹਿਮ ਭਰੀ' ਸ਼ਾਂਤੀ ਪਸਰ ਚੁੱਕੀ ਸੀ।



ਪੰਜਾਬ 'ਤੇ ਠੋਸੇ ਗਏ ਮੁੱਖ ਮੰਤਰੀ 'ਬੇਅੰਤੇ' ਨੇ ਸੁਪਰੀਮ ਕੋਰਟ ਵਿੱਚ ਪੁਲੀਸ ਅਫ਼ਸਰਾਂ 'ਤੇ ਕੇਸ ਚਲਾਏ ਜਾਣ ਵਿਰੁੱਧ ਪ੍ਰਧਾਨ ਮੰਤਰੀ ਨਰਸਿਮ੍ਹਾ ਰਾਓ ਕੋਲ ਦੁਹਾਈ ਪਾਈ, ਪਰ ਅੰਤਰਰਾਸ਼ਟਰੀ ਪੱਧਰ 'ਤੇ ਬਦਨਾਮੀ ਤੋਂ ਬਚਣ ਲਈ ਨਰਸਿਮ੍ਹਾ ਰਾਓ ਨੇ ਅਸਮਰਥਾ ਜ਼ਾਹਰ ਕੀਤੀ। ਅਖੀਰ ਡੀ.ਐਸ.ਪੀ. ਬਲਦੇਵ ਸਿੰਘ ਨੂੰ ਸੱਤ ਉਮਰ ਕੈਦਾਂ ਦੀ ਸਜ਼ਾ ਸੁਣਾਈ ਗਈ, ਜੋ ਕਿ ਇਕੱਠੀਆਂ ਹੀ ਚੱਲਣਗੀਆਂ; ਭਾਵ ਸੱਤ ਕਤਲਾਂ ਦੀ ਸਜ਼ਾ ਕੇਵਲ ਦਸ ਕੁ ਸਾਲ ਦੀ ਕੈਦ।

ਸਵਾਲ ਇਹ ਹੈ ਕਿ ਇਸ ਪਰਿਵਾਰ ਦੇ ਸੱਤ ਬੇਦੋਸ਼ੇ ਜੀਆਂ ਦੇ ਕਤਲ ਲਈ ਦੋਸ਼ੀ ਇਕੱਲਾ ਬਲਦੇਵ ਸਿੰਘ ਸੀ? ਜਿਹੜੇ ਲੋਕ ਇਕੱਲੇ ਬਲਦੇਵ ਸਿੰਘ ਨੂੰ ਇਸ ਲਈ ਦੋਸ਼ੀ ਮੰਨਦੇ ਹਨ, ਉਹਨਾਂ ਦੀ ਸੋਚ ਉੱਪਰ ਤਰਸ ਕੀਤੇ ਜਾਣ ਦੀ ਲੋੜ ਹੈ। ਦਰਅਸਲ ਹਿੰਦੁਸਤਾਨੀ ਹਕੂਮਤ ਨੇ ਪੰਜਾਬ ਵਿੱਚੋਂ ਉਠੇ ਵਿਦਰੋਹ ਨੂੰ ਦਬਾਉਣ ਲਈ ਨਿੱਕੇ ਤੋਂ ਨਿੱਕੇ ਪੁਲੀਸ ਅਫ਼ਸਰ ਨੂੰ ਜਿਵੇਂ ਆਪਣੇ ਹੀ ਬਣਾਏ ਕਨੂੰਨਾਂ ਨੂੰ ਉਲੰਘ ਕੇ ਕਿਸੇ ਦਾ ਵੀ ਖ਼ੂਨ ਵਹਾਅ ਦੇਣ ਦੀ ਖੁੱਲ੍ਹ ਬਖਸ਼ੀ ਸੀ, ਬਲਦੇਵ ਸਿੰਘ ਤਾਂ ਕੇਵਲ ਉਸ ਖੁੱਲ੍ਹ ਨੂੰ ਹੀ ਮਾਣਦਾ ਹੋਇਆ ਦੋਸ਼ੀ ਬਣ ਗਿਆ। ਇਹ ਸਵਾਲ ਅਜੇ ਵੀ ਕਾਇਮ ਹੈ ਕਿ ਪੰਜਾਬ ਦੀ ਧਰਤੀ 'ਤੇ ਇਸ ਤਰ੍ਹਾਂ ਦੇ ਡੁੱਲ੍ਹੇ ਬੇਦੋਸ਼ੇ ਲਹੂ ਨਾਲ ਵਗੇ ਹੜ੍ਹਾਂ ਦੀ ਅਸਲ ਦੋਸ਼ੀ ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਨੂੰ ਸਜ਼ਾ ਕਦੋਂ ਤੇ ਕਿੱਥੋਂ ਮਿਲੇਗੀ?

* * *

# ਬਲਵਿੰਦਰ ਸਿੰਘ ਜਟਾਣਾ ਦੇ ਪਰਿਵਾਰ 'ਤੇ ਜੋ ਬੀਤੀ

ਬਲਵਿੰਦਰ ਸਿੰਘ ਜਟਾਣਾ 25 ਕੁ ਸਾਲ ਦੀ ਭਰ ਜੁਆਨ ਉਮਰ ਵਿੱਚ ਘਰ 'ਚੋਂ ਨਿਕਲ ਕੇ ਰਣ-ਤੱਤੇ ਵਿੱਚ ਵੜਿਆ ਸੀ। 1987 ਤੋਂ ਲੈ ਕੇ 1991 ਤਕ ਉਹ ਆਪਣੇ ਇਲਾਕੇ ਅੰਦਰ ਸਰਗਰਮ ਰਿਹਾ ਤੇ ਉਸ ਨੇ ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਦੀਆਂ ਕਈ ਮਹੱਤਵਪੂਰਨ ਚੂਲਾਂ ਹਿਲਾਈਆਂ, ਪਰ ਇਲਾਕੇ ਦੇ ਹਿੰਦੂ ਵੀ ਉਸ ਨੂੰ ਆਪਣਾ ਰਾਖਾ ਮੰਨਦੇ ਸਨ। ਹਿੰਦੁਸਤਾਨੀ ਹਕੂਮਤ ਉਸ 'ਤੇ ਦਬਾਅ ਬਣਾਉਣ ਲਈ ਉਸ ਦੇ ਪਿਤਾ, ਚਾਚੇ ਤੇ ਭਰਾਵਾਂ ਨੂੰ ਆਏ ਦਿਨ ਥਾਣਿਆਂ ਅੰਦਰ ਲਿਆ ਕੇ ਵਹਿਸ਼ੀ ਜ਼ੁਲਮ ਦਾ ਸ਼ਿਕਾਰ ਬਣਾਉਂਦੀ ਰਹੀ ਪਰ ਭਾਈ ਜਟਾਣਾ ਇਸ ਦਬਾਅ ਵਿੱਚ ਆਏ ਬਿਨਾਂ ਸੰਘਰਸ਼ ਵਿੱਚ ਬੇਪਰਵਾਹੀ ਨਾਲ਼ ਸਰਗਰਮ ਰਹੇ। ਉਨਾਂ ਦੇ ਕਾਰਨਾਮੇ ਵੀ ਹਿੰਦੁਸਤਾਨੀ ਤਖ਼ਤ ਨੂੰ ਜੜ੍ਹਾਂ ਤੋਂ ਹਿਲਾਉਣ ਵਾਲ਼ੇ ਹੁੰਦੇ ਸਨ।

ਇਸੇ ਹੀ ਚੱਲਦੇ ਸੰਘਰਸ਼ ਵਿੱਚ ਚੰਡੀਗੜ੍ਹ ਦੇ ਐਸ.ਐਸ.ਪੀ. ਸੁਮੇਧ ਸੈਣੀ ਦੀ ਕਾਰ ਇੱਕ ਬੰਬ ਧਮਾਕੇ ਵਿੱਚ ਉੱਡੀ। ਸੈਣੀ ਜ਼ਖ਼ਮੀ ਹੋ ਗਿਆ। ਹਿੰਦੁਸਤਾਨੀ ਖ਼ੁਫ਼ੀਆ ਏਜੰਸੀਆਂ ਨੇ ਇਸ ਧਮਾਕੇ ਪਿੱਛੇ ਬਲਵਿੰਦਰ ਸਿੰਘ ਜਟਾਣੇ ਦਾ ਹੱਥ ਹੋਣਾ ਦੱਸਿਆ। ਆਮ ਤੌਰ 'ਤੇ ਜਦੋਂ ਕਿਸੇ ਜੁਝਾਰੂ ਸਿੰਘ ਵੱਲੋਂ ਕਿਸੇ ਕਾਰਨਾਮੇ ਨੂੰ ਸਰੰਜਾਮ ਦਿੱਤਾ ਜਾਂਦਾ ਸੀ ਤਾਂ ਹਿੰਦੁਸਤਾਨੀ ਪੁਲੀਸ ਫੋਰਸਾਂ ਉਸ ਜੁਝਾਰੂ ਦੇ ਪਰਿਵਾਰ ਨੂੰ ਚੁੱਕ ਕੇ ਥਾਣੇ ਲੈ ਜਾਂਦੀਆਂ ਤੇ ਤਸ਼ੱਦਦ ਕਰਦੀਆਂ ਸਨ, ਪਰ ਭਾਈ ਜਟਾਣਾ ਤੇ ਕਹਿਰਵਾਨ ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਹੁਣ ਸ਼ਾਇਦ ਕੁਝ ਵਧੇਰੇ ਹੌਲਨਾਕ ਕਰਨ ਦਾ ਮਨ ਬਣਾ ਚੁੱਕੀ ਸੀ।

ਜ਼ਖ਼ਮੀ ਸੁਮੇਧ ਸੈਣੀ ਨੂੰ ਪ੍ਰਸਿੱਧ ਹਿੰਦੁਸਤਾਨੀ ਕੈਟ 'ਪੂਹਲਾ' ਪੀ.ਜੀ.ਆਈ. ਵਿੱਚ ਮਿਲਿਆ ਜਾਂ ਮਿਲਾਇਆ ਗਿਆ। ਅੰਦਰ ਬੈਠ ਕੇ ਕੀ-ਕੀ ਗੱਲਾਂ ਹੋਈਆਂ, ਇਹ ਉਦੋਂ ਥੋੜ੍ਹਾ-ਥੋੜ੍ਹਾ ਸਪਸ਼ਟ ਹੋ ਗਿਆ, ਜਦੋਂ ਪੂਹਲਾ ਆਪਣੇ ਮਨ ਦੀ ਗੱਲ ਨੂੰ ਲੁਕਾ ਕੇ ਨਾ ਰੱਖ ਸਕਿਆ। ਉਸ ਨੇ ਨਸ਼ੇ ਦੀ ਲੋਰ ਵਿੱਚ ਪੱਤਰਕਾਰਾਂ ਨੂੰ ਸਪਸ਼ਟ ਹੀ ਕਹਿ ਦਿੱਤਾ ਕਿ ਸੁਮੇਧ ਸੈਣੀ 'ਤੇ ਹੋਏ ਹਮਲੇ ਦਾ ਬਦਲਾ ਲਿਆ ਜਾਵੇਗਾ।

ਇਹ ਬਦਲਾ ਲੈਣ ਦਾ ਢੰਗ ਹਿੰਦੁਸਤਾਨ ਦੀ ਹਕੂਮਤ ਵੱਲੋਂ ਪ੍ਰਵਾਣਿਤ ਢੰਗ ਸੀ, ਜਿਸ ਅਨੁਸਾਰ ਕਿਸੇ ਜੁਝਾਰੂ ਦੇ ਕਾਰੇ ਦਾ ਬਦਲਾ ਉਸ ਦੇ ਬੇਦੋਸ਼ੇ ਸੰਬੰਧੀਆਂ ਤੋਂ ਲਿਆ ਜਾਂਦਾ ਹੈ। ਮਿਤੀ 30 ਅਗਸਤ 1991 ਦੀ ਰਾਤ ਪੈਂਦਿਆਂ ਹੀ ਨਿਹੰਗ ਬਾਣਿਆਂ ਦੇ ਹੇਠ ਲੁਕੇ ਕੁਝ ਹਥਿਆਰਬੰਦ ਬੰਦਿਆਂ ਦੀ ਟੋਲੀ ਖਮਾਣੋਂ ਨੇੜਲੇ ਪਿੰਡ ਜਟਾਣਾ ਵਿੱਚ ਪਹੁੰਚੀ ਅਤੇ ਬਲਵਿੰਦਰ ਸਿੰਘ ਨਾਂ ਦੇ ਜੁਝਾਰੂ ਦਾ ਘਰ ਪੁੱਛਦੀ ਰਹੀ, ਪਰ ਉਸ ਪਿੰਡ ਵਿੱਚ ਕੋਈ ਬਲਵਿੰਦਰ ਸਿੰਘ ਨਾਂ ਦਾ ਜੁਝਾਰੂ ਨਹੀਂ ਸੀ। ਥੱਕ ਹਾਰ ਕੇ ਆਖ਼ਰ ਵਾਇਰਲੈੱਸ ਦਾ ਇਸਤੇਮਾਲ ਕੀਤਾ ਗਿਆ। ਇਸ ਤੋਂ ਬਾਅਦ ਇਸ ਟੋਲੀ ਨੂੰ ਸੋਧ ਮਿਲ ਗਈ ਕਿ ਉਹ 'ਜਟਾਣਾ' ਪਿੰਡ ਖਮਾਣੋਂ ਦੇ ਕੋਲ ਨਹੀਂ, ਬਲਕਿ ਚਮਕੌਰ ਸਾਹਿਬ ਦੇ ਨੇੜੇ ਹੈ। ਇਹਨਾਂ ਹਥਿਆਰਬੰਦ ਬੰਦਿਆਂ ਦੀ ਟੋਲੀ ਫਿਰ ਘੂਕਰ ਪਾਉਂਦੀ ਚਮਕੌਰ ਸਾਹਿਬ ਵੱਲ ਰਵਾਨਾ ਹੋ ਗਈ।

30 ਅਗਸਤ ਦੀ ਅੱਧੀ ਰਾਤ ਨੂੰ ਉਲੰਘ ਕੇ ਘੜੀ ਦੀਆਂ ਸੂਈਆਂ 31 ਅਗਸਤ ਦੀ ਸਵੇਰ ਵਿੱਚ ਦਾਖ਼ਲ ਹੋ ਚੁੱਕੀਆਂ ਸਨ, ਜਦੋਂ ਕਿ ਇਹ ਟੋਲੀ ਚਮਕੌਰ ਸਾਹਿਬ ਨੇੜਲੇ ਪਿੰਡ ਜਟਾਣਾ ਵਿੱਚ ਦਾਖ਼ਲ ਹੋਈ। ਹੁਣ ਇਸ ਟੋਲੀ ਨੇ ਕਿਸੇ ਨੂੰ ਬਲਵਿੰਦਰ ਸਿੰਘ ਦਾ ਘਰ ਪੁੱਛਣ ਦੀ ਲੋੜ ਨਹੀਂ ਸੀ ਸਮਝੀ, ਸਥਾਨਕ ਸਰਕਾਰੀ ਮਸ਼ੀਨਰੀ ਦਾ ਕੋਈ ਪੁਰਜਾ ਨਾਲ਼ ਆ ਮਿਲਣ ਦਾ ਇਹ ਇੱਕ ਪੱਕਾ ਪ੍ਰਮਾਣ ਸੀ।

ਦਿਨ ਦੇ ਤਿੰਨ ਕੁ ਵਜੇ ਦੇ ਲਗਭਗ ਇਹ ਟੋਲੀ ਭਾਈ ਬਲਵਿੰਦਰ ਸਿੰਘ ਜਟਾਣਾ ਦੇ ਘਰ ਵਿੱਚ ਦਾਖ਼ਲ ਹੋਈ। ਘਰ ਵਿੱਚ ਇਸ ਵੇਲੇ ਚਾਰ ਮੈਂਬਰ ਸਨ:

ਬਲਵਿੰਦਰ ਸਿੰਘ ਜਟਾਣਾ ਦੀ ਬਿਰਧ ਦਾਦੀ- ਦਵਾਰਕੀ ਕੌਰ (80 ਸਾਲ)

ਜਟਾਣੇ ਦੀ ਚਾਚੀ (ਜੋ ਮਾਸੀ ਵੀ ਸੀ), ਜਸਮੇਰ ਕੌਰ (40 ਸਾਲ)

ਜਟਾਣੇ ਦੇ ਚਾਚੇ ਦੀ ਸਤਵੀਂ ਕਲਾਸ ਵਿੱਚ ਪੜ੍ਹਦੀ ਲੜਕੀ ਮਨਪ੍ਰੀਤ ਕੌਰ (13 ਸਾਲ)

ਭਾਈ ਜਟਾਣੇ ਦਾ ਪੋਲੀਓ-ਗ੍ਰਸਤ ਭਾਣਜਾ ਸਿਮਰਨਜੀਤ ਸਿੰਘ (5 ਸਾਲ)

ਇਨਾਂ ਚਾਰਾਂ ਨੂੰ ਕਿਸ ਬੇਰਹਿਮੀ ਨਾਲ ਗੋਲੀਆਂ ਨਾਲ਼ ਭੁੰਨਿਆ ਗਿਆ, ਇਸ ਦਾ ਅੰਦਾਜ਼ਾ ਲਾਸ਼ਾਂ ਨੂੰ ਵੇਖ ਕੇ ਹੀ ਲਾਇਆ ਜਾ ਸਕਦਾ ਸੀ। ਪੋਲੀਓ-ਗ੍ਰਸਤ ਪੰਜ ਸਾਲ ਦੇ ਬੱਚੇ ਨੂੰ ਮੰਜੇ ਦੇ ਉੱਪਰ ਹੀ ਗੋਲੀਆਂ ਨਾਲ਼ ਭੁੰਨ ਦਿੱਤਾ ਗਿਆ ਸੀ ਜਦਕਿ ਬਾਕੀ ਲਾਸ਼ਾਂ

ਕਮਰੇ ਅੰਦਰ ਖਿੱਲਰੀਆਂ ਪਈਆਂ ਸਨ।

ਅਗਲੀ ਭਲਕ ਜਦੋਂ ਇਸ ਵਾਰਦਾਤ ਦੀ ਖ਼ਬਰ ਇਲਾਕੇ ਵਿੱਚ ਫੈਲੀ ਤਾਂ ਇਲਾਕੇ ਅੰਦਰਲੇ ਇੱਕ ਖ਼ੁਫ਼ੀਆ ਪੁਲੀਸ ਦੇ ਮੁਲਾਜ਼ਮ ਨੇ ਪਿੰਡ ਦੇ ਇੱਕ ਸ਼ਖਸ ਨਾਲ ਇਸ ਬਾਰੇ ਗੱਲਬਾਤ ਕਰਦਿਆਂ ਸਰਸਰੀ ਪੁੱਛ ਲਿਆ:

"ਕਿੰਨੇ ਮੈਂਬਰ ਮਾਰੇ ਗਏ ਆ...?"

"ਚਾਰ...।" ਉਸ ਨੇ ਦੱਸਿਆ।

"ਹੈਂ! ਚਾਰ....? ਮੈਂ ਤਾਂ ਸੁਣਿਆ ਸੀ ਪੰਜ ਮੈਂਬਰ ਨੇ....।" ਉਸ ਖ਼ੁਫ਼ੀਆ ਮੁਲਾਜ਼ਮ ਨੇ ਹੈਰਾਨੀ ਨਾਲ ਕਿਹਾ।

ਉਸ ਖ਼ੁਫ਼ੀਆ ਮਹਿਕਮੇ ਦੇ ਮੁਲਾਜ਼ਮ ਦੀ ਇਸ ਹੈਰਾਨੀ ਦੀ ਸਮਝ ਵੀ ਪਰਿਵਾਰ ਅਤੇ ਇਲਾਕੇ ਦੇ ਮੈਂਬਰਾਂ ਨੂੰ ਬਾਅਦ ਵਿੱਚ ਲੱਗੀ। ਦਰਅਸਲ ਇਸ ਵਾਰਦਾਤ ਤੋਂ ਪਹਿਲਾਂ ਜਦੋਂ ਸਵੇਰ ਦੇ ਸਮੇਂ ਹਿੰਦੁਸਤਾਨੀ ਪੁਲੀਸ ਦੀ ਟੋਲੀ ਭਾਈ ਜਟਾਣੇ ਦੇ ਘਰ ਗੇੜਾ ਮਾਰ ਕੇ ਗਈ ਸੀ ਤਾਂ ਉਸ ਸਮੇਂ ਘਰ ਵਿੱਚ ਪੰਜ ਮੈਂਬਰ ਸਨ। ਪਰ ਉਨ੍ਹੀਂ ਦਿਨੀਂ ਹਿੰਦੁਸਤਾਨੀ ਪੁਲੀਸ ਦੀ ਵਹਿਸ਼ਤ ਤੋਂ ਬਚਣ ਲਈ ਪਰਿਵਾਰ ਦੇ ਮਰਦ ਮੈਂਬਰ ਘਰ ਨਹੀਂ ਸੀ ਸੌਂਦੇ, ਆਸੇ ਪਾਸੇ ਸੌਂਦੇ ਸਨ। ਇਸ ਲਈ ਉਸ ਦਿਨ ਘਰ ਵਿੱਚ ਹਿੰਦੁਸਤਾਨੀ ਪੁਲੀਸ ਵੱਲੋਂ ਵੇਖਿਆ ਗਿਆ ਪੰਜਵਾਂ ਮੈਂਬਰ, ਭਾਈ ਜਟਾਣੇ ਦੇ ਚਾਚੇ ਦਾ ਲੜਕਾ ਹਰਪ੍ਰੀਤ ਸਿੰਘ ਰਾਤ ਨੂੰ ਸੌਣ ਲਈ ਕਿਤੇ ਹੋਰ ਗਿਆ ਹੋਇਆ ਸੀ, ਜਿਸ ਕਾਰਨ ਉਹ ਬਚ ਗਿਆ। ਪਰ ਹਿੰਦੁਸਤਾਨੀ ਖ਼ੁਫ਼ੀਆ ਮਹਿਕਮਾ ਭਾਈ ਬਲਵਿੰਦਰ ਸਿੰਘ ਜਟਾਣੇ ਦੇ ਪਰਿਵਾਰ ਦੇ ਪੰਜ ਮੈਂਬਰਾਂ ਦੇ ਹੀ ਮਾਰੇ ਜਾਣ ਦੇ ਭਰਮ ਵਿੱਚ ਸੀ। ਭਾਈ ਜਟਾਣੇ ਦੇ ਬੇਦੋਸ਼ੇ ਪਰਿਵਾਰ 'ਤੇ ਇਹ ਕਹਿਰ ਵਰਤਾ ਕੇ ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਨੇ ਆਪਣੀ ਵੱਲੋਂ ਬਹੁਤ ਵੱਡਾ ਬਹਾਦਰੀ ਦਾ ਕਾਰਨਾਮਾ ਕਰ ਵਿਖਾਇਆ ਸੀ, ਪਰ ਖ਼ਬਰ ਮਿਲਣ 'ਤੇ ਭਾਈ ਬਲਵਿੰਦਰ ਸਿੰਘ ਜਟਾਣੇ ਦਾ ਜੋ ਪ੍ਰਤੀਕਰਮ ਸੀ, ਉਸ ਨੂੰ ਜੇਕਰ ਹਿੰਦੁਸਤਾਨੀ ਜਬਰ-ਜ਼ੁਲਮ ਦੇ ਮੂੰਹ ਉੱਤੇ ਸਿੱਖੀ ਸਿਦਕ ਤੇ ਸਬਰ ਦੀ ਕਰਾਰੀ ਚਪੇੜ ਕਹਿ ਲਿਆ ਜਾਵੇ ਤਾਂ ਉਹ ਅਤਕਥਨੀ ਨਹੀਂ ਹੋਵੇਗੀ। ਭਾਈ ਜਟਾਣੇ ਦਾ ਪ੍ਰਤੀਕਰਮ ਸੀ:

"ਓਹਨਾਂ ਦੀ ਸਕੀਮ ਹੋਊ ਕਿ ਸਾਡੇ ਪਰਿਵਾਰ ਮਾਰ ਕੇ ਉਹ ਸਾਨੂੰ ਜਨੂੰਨੀ ਬਣਾ ਦੇਣਗੇ, ਪਈ ਅਸੀਂ ਵੀ ਬਦਲਾ ਲੈਣ ਲਈ ਬੇਦੋਸ਼ੇ ਪਰਿਵਾਰ ਮਾਰਾਂਗੇ ਤੇ ਲੀਹੋਂ ਉਖੜਜਾਂਗੇ, ਪਰ ਆਪਾਂ ਕਿਸੇ ਦਾ ਬੇਦੋਸ਼ਾ ਪਰਿਵਾਰ ਨ੍ਹੀਂ ਮਾਰਨਾ.....।"

ਫਿਰ ਵੀ ਹਿੰਦੁਸਤਾਨੀ ਸਰਕਾਰੀ ਮਸ਼ੀਨਰੀ ਭੈਭੀਤ ਸੀ ਕਿ ਜਟਾਣਾ ਕਿਤੇ ਜ਼ਖ਼ਮੀ ਸ਼ੇਰ ਵਾਂਗ ਕੋਈ ਵੱਡਾ ਝਪੱਟਾ ਨਾ ਮਾਰੇ, ਇਸ ਲਈ ਭਾਈ ਜਟਾਣੇ ਦੇ ਪਿੱਛੇ ਪੂਰੀ ਤਾਕਤ



ਝੋਂਕ ਦਿੱਤੀ ਗਈ। ਪਰਿਵਾਰ ਦੇ ਕਤਲ ਤੋਂ ਠੀਕ ਚਾਰ ਦਿਨ ਬਾਅਦ ਭਾਈ ਬਲਵਿੰਦਰ ਸਿੰਘ ਜਟਾਣਾ ਤੇ ਭਾਈ ਚਰਨਜੀਤ ਸਿੰਘ ਚੰਨਾ ਇੱਕ ਮੁਖ਼ਬਰ ਦੀ ਮੁਖ਼ਬਰੀ ਦੇ ਆਧਾਰ 'ਤੇ ਹਿੰਦੁਸਤਾਨੀ ਫੋਰਸਾਂ ਦੇ ਘੇਰੇ ਵਿੱਚ ਆ ਗਏ। ਜਿਉਂਦੇ ਜੀਅ ਪੁਲੀਸ ਦੇ ਹੱਥ ਆਉਣ ਦੀ ਬਜਾਏ ਸੂਰਮਿਆਂ ਨੇ ਮੌਤ ਨੂੰ ਗਲ਼ ਲਾਉਣ ਦਾ ਰਾਹ ਚੁਣਿਆ ਤੇ ਸਾਇਆਨਾਈਡ ਖਾ ਕੇ ਕੌਮ ਨੂੰ ਅਲਵਿਦਾ ਕਹਿ ਗਏ। ਜਿਸ ਸਿਆਣਪ ਤੇ ਜਿਗਰੇ ਦਾ ਸਬੂਤ ਭਾਈ ਬਲਵਿੰਦਰ ਸਿੰਘ ਜਟਾਣਾ ਨੇ ਆਪਣੇ ਪਰਿਵਾਰ ਦੇ ਮਾਰੇ ਜਾਣ ਤੋਂ ਬਾਅਦ ਦਿੱਤਾ ਸੀ, ਉਸ ਨਾਲ ਉਸ ਦੇ ਬੇਦੋਸ਼ੇ ਪਰਿਵਾਰ ਦੀ ਕਾਤਲ ਹਿੰਦੁਸਤਾਨ ਦੀ ਸਮੁੱਚੀ ਸਰਕਾਰੀ ਮਸ਼ੀਨਰੀ ਦਾ ਭਾਵਨਾਤਮਕ ਪੱਧਰ ਉੱਪਰ ਕੱਦ ਭਾਈ ਜਟਾਣੇ ਦੇ ਕੱਦ ਸਾਹਵੇਂ ਵੀ ਬਹੁਤ ਹੀ ਨਿਗੂਣਾ ਜਿਹਾ ਹੋ ਕੇ ਰਹਿ ਜਾਂਦਾ ਹੈ।

* * *

# ਭਾਈ ਜੋਗਾ ਸਿੰਘ ਖਾਨਪੁਰ ਦੇ ਪਰਿਵਾਰ ਨਾਲ਼ ਕੀ ਬੀਤੀ?

ਪੰਜਾਬ ਅੰਦਰ ਸਿੱਖ ਸੰਘਰਸ਼ ਨੂੰ ਦਬਾਉਣ ਹਿੱਤ ਹਿੰਦੁਸਤਾਨੀ ਪੁਲੀਸ ਫੋਰਸਾਂ ਨੇ ਕਈ ਬੇਦੋਸ਼ੇ ਲੋਕਾਂ 'ਤੇ ਅੱਤਿਆਚਾਰ ਕਰ ਕੇ ਉਹਨਾਂ ਨੂੰ ਘਰੋਂ ਭੱਜਣ 'ਤੇ ਮਜਬੂਰ ਕਰ ਦਿੱਤਾ। ਬਾਬਾ ਬਕਾਲਾ ਤੋਂ ਥੋੜ੍ਹੀ ਦੂਰ ਪੈਂਦੇ ਪਿੰਡ ਖਾਨਪੁਰ ਦੇ ਇੱਕ ਨੌਜਵਾਨ ਜੋਗਾ ਸਿੰਘ ਦਾ ਸਾਰਾ ਪਰਿਵਾਰ ਹਿੰਦੁਸਤਾਨ ਸਰਕਾਰ ਦੇ ਜ਼ੁਲਮ ਦਾ ਸ਼ਿਕਾਰ ਹੋ ਗਿਆ। ਬੇਸ਼ੱਕ ਹਿੰਦੁਸਤਾਨੀ ਜ਼ੁਲਮ ਦੇ ਪ੍ਰਤੀਕਰਮ ਵਿੱਚ ਜੋਗਾ ਸਿੰਘ ਨੇ ਵੀ ਕੁਝ ਕਾਰਵਾਈਆਂ ਕੀਤੀਆਂ, ਪਰ ਹਿੰਦੁਸਤਾਨ ਸਰਕਾਰ ਦੇ ਅਥਾਹ ਜ਼ੁਲਮਾਂ ਦੇ ਮੁਕਾਬਲੇ ਉਹ ਕਾਰਵਾਈਆਂ ਕੋਈ ਵਿਸ਼ੇਸ਼ ਅਹਿਮੀਅਤ ਨਹੀਂ ਰੱਖਦੀਆਂ।

ਖਾਨਪੁਰ ਪਿੰਡ ਦਾ ਕਿਸਾਨ ਬਚਨ ਸਿੰਘ ਪਿੰਡ ਅੰਦਰ ਆਪਣੇ ਭਰਾਵਾਂ ਅਤੇ ਬੱਚਿਆਂ ਨਾਲ ਸੁਖੀ ਵੱਸਦਾ ਸੀ। ਉਸ ਦੇ ਤਿੰਨ ਬੱਚੇ ਸਨ:

ਜੋਗਾ ਸਿੰਘ

ਰਣਜੀਤ ਸਿੰਘ

ਤੇ ਲੜਕੀ ਮਦਨਜੀਤ ਕੌਰ।

ਸੰਨ 1988 ਵਿੱਚ ਹਿੰਦੁਸਤਾਨੀ ਪੁਲੀਸ ਸਿੱਖ ਜੁਝਾਰੂਆਂ ਦੀ ਖੋਜ ਵਿੱਚ ਆਦਮ ਬੋ-ਆਦਮ ਬੋ ਕਰਦੀ ਖਾਨਪੁਰ ਵਿੱਚ ਆਈ ਤੇ ਜੁਝਾਰੂਆਂ ਨੂੰ ਰੋਟੀ ਖੁਆਉਣ ਦਾ ਇਲਜ਼ਾਮ ਲਾ ਕੇ ਬਚਨ ਸਿੰਘ ਨੂੰ ਫੜ੍ਹ ਕੇ ਲੈ ਗਈ। ਕਾਫ਼ੀ ਤਸ਼ੱਦਦ ਤੋਂ ਬਾਅਦ ਉਸ ਉੱਪਰ ਕੇਸ ਪਾ ਕੇ ਜੇਲ੍ਹ ਭੇਜ ਦਿੱਤਾ। ਤਿੰਨ ਮਹੀਨੇ ਬਾਅਦ ਉਹ ਜ਼ਮਾਨਤ ਕਰਵਾ ਕੇ ਬਾਹਰ ਆਇਆ। ਥੋੜ੍ਹੇ ਹੀ ਦਿਨਾਂ ਬਾਅਦ ਪੁਲੀਸ ਉਸ ਨੂੰ ਫੇਰ ਫੜ੍ਹ ਕੇ ਲੈ ਗਈ। ਉਸ ਉੱਪਰ ਫਿਰ ਤਸ਼ੱਦਦ ਹੋਇਆ। ਪੰਚਾਇਤ ਉਸ ਨੂੰ ਛੁਡਾ ਕੇ ਲਿਆਈ।

ਇੱਕ ਵਾਰ ਕੰਮੋਕੇ ਪਿੰਡ ਦੇ ਭੁਪਿੰਦਰ ਸਿੰਘ ਭਿੰਦੇ ਦੇ ਗਰੁੱਪ ਦਾ ਪੁਲੀਸ ਨਾਲ਼ ਮੁਕਾਬਲਾ ਹੋ ਗਿਆ। ਭਿੰਦੇ ਹੋਰੀਂ ਤਾਂ ਨਿਕਲ਼ ਗਏ ਤੇ ਹਿੰਦੁਸਤਾਨੀ ਫੋਰਸਾਂ ਦੀ ਉਹਨਾਂ ਦੇ ਪਿੱਛੇ ਜਾਣ ਦੀ ਜੁਰਅਤ ਨਾ ਹੋਈ, ਪਰ ਅਜਿਹੇ ਮੌਕੇ ਅਕਸਰ ਹਿੰਦੁਸਤਾਨੀ ਫੋਰਸਾਂ ਆਪਣੀ ਸਾਰੀ 'ਬਹਾਦਰੀ' ਤੇ ਕਰੋਧ ਬੇਦੋਸ਼ੇ ਲੋਕਾਂ 'ਤੇ ਕੱਢਦੀਆਂ ਸਨ। ਬਚਨ ਸਿੰਘ ਆਪਣੇ ਖੇਤਾਂ ਵਿੱਚ ਦਵਾਈ ਦੀ ਸਪਰੇਅ ਕਰ ਕੇ ਘਰ ਨੂੰ ਵਾਪਸ ਆ ਰਿਹਾ ਸੀ ਕਿ ਹਿੰਦੁਸਤਾਨੀ ਫੋਰਸਾਂ ਨੇ ਘੇਰ ਲਿਆ। ਅਖੇ:

"ਤੈਨੂੰ ਪਤੈ ਖਾੜਕੂ ਕਿਵੇਂ ਨਿਕਲ਼ ਕੇ ਗਏ ਆ...।"

ਉਸ ਨੇ ਬਥੇਰਾ ਰੌਲ਼ਾ ਪਾਇਆ ਕਿ ਮੈਂ ਖੇਤ 'ਚੋਂ ਸਪਰੇਅ ਕਰ ਕੇ ਵਾਪਸ ਆ ਰਿਹੈਂ, ਇਸ ਵੇਲੇ ਦਵਾਈ ਵਾਲ਼ਾ ਸਪਰੇਅ ਪੰਪ ਵੀ ਉਸ ਦੇ ਕੋਲ਼ ਸੀ ਤੇ ਕੱਪੜੇ ਵੀ ਮੈਲੇ ਹੋਏ ਪਏ ਸਨ, ਪਰ ਹਿੰਦੁਸਤਾਨੀ ਪੁਲੀਸ ਤਾਂ ਚੁਣ ਕੇ ਹੀ ਨਿਰੋਦਸ਼ਾਂ ਨੂੰ ਜ਼ੁਲਮ ਦਾ ਸ਼ਿਕਾਰ ਬਣਾਉਂਦੀ ਸੀ। ਬਚਨ ਸਿੰਘ ਦੀ ਪੱਗ ਲਾਹ ਕੇ ਮਿੱਟੀ ਵਿੱਚ ਰੋਲੀ ਗਈ ਤੇ ਉਸ ਨੂੰ ਪਿੰਡ ਦੀ ਰੂੜੀ ਉੱਪਰ ਮਧੋਲਿਆ ਗਿਆ। ਲੋਕਾਂ ਦੀ ਭੀੜ ਵਿੱਚ ਦੂਰ ਖਲੋਤੇ ਮੁੱਛ-ਫੁੱਟ ਗੱਭਰੂ ਜੋਗਾ ਸਿੰਘ ਨੇ ਪਿਤਾ 'ਤੇ ਹੁੰਦਾ ਇਹ ਵਹਿਸ਼ੀ ਜ਼ੁਲਮ ਅੱਖੀਂ ਵੇਖਿਆ ਤਾਂ ਉਸ ਦੇ ਦਿਲ ਅੰਦਰ ਰੋਹ ਦੀ ਚੰਗਿਆੜੀ ਫੁਟ ਪਈ। ਉਹ ਉਥੋਂ ਹੀ ਦੱਬੇ ਪੈਰੀਂ ਬਾਹਰ ਹੋ ਤੁਰਿਆ ਅਤੇ ਉਸ ਦਿਨ ਪਿੱਛੋਂ ਮੁੜ ਘਰ ਨਹੀਂ ਪਰਤਿਆ। ਇਲਾਕੇ ਦੇ ਲੋਕ ਕਹਿੰਦੇ ਹਨ ਕਿ ਉਸ ਨੇ ਜੁਝਾਰੂ ਸਿੰਘਾਂ ਨਾਲ਼ ਰਲ਼ ਕੇ ਪਹਿਲੀ ਵਾਰਦਾਤ ਸੱਤ ਪੁਲਸੀਏ ਮਾਰ ਕੇ ਕੀਤੀ ਅਤੇ ਆਪਣੇ ਪਿਤਾ ਦੀ ਬੇਇਜ਼ਤੀ ਦਾ ਬਦਲਾ ਲੈਣ ਪਿੱਛੋਂ ਜੁਝਾਰੂ ਲਹਿਰ ਵਿੱਚ ਸਰਗਰਮੀ ਨਾਲ਼ ਸ਼ਾਮਲ ਹੋ ਗਿਆ।

ਇਸ ਪਿੱਛੋਂ ਹਿੰਦੁਸਤਾਨੀ ਫੋਰਸਾਂ ਦਾ ਆਪ ਦੇ ਪਰਿਵਾਰ 'ਤੇ ਜ਼ੁਲਮ ਹੋਰ ਵਧ ਗਿਆ। ਜੋਗਾ ਸਿੰਘ ਦੇ ਪਰਿਵਾਰ ਨੂੰ ਇਸ 'ਤੇ ਕੋਈ ਗਿਲਾ ਨਹੀਂ ਸੀ ਜੇਕਰ ਜੋਗਾ ਸਿੰਘ ਹਿੰਦੁਸਤਾਨੀ ਫੋਰਸਾਂ ਨਾਲ਼ ਜੂਝਦਾ ਮਾਰਿਆ ਜਾਂਦਾ ਹੈ, ਪਰ ਹਿੰਦੁਸਤਾਨੀ ਫੋਰਸਾਂ ਜੁਝਾਰੂਆਂ ਦਾ ਹੌਸਲਾ ਤੋੜਨ ਲਈ ਜਿਹੜੇ ਘਟੀਆ 'ਤੋਂ ਘਟੀਆ ਹੱਥ-ਕੰਡੇ ਅਪਣਾ ਕੇ ਉਹਨਾਂ ਦੇ ਪਰਿਵਾਰਾਂ ਨੂੰ ਆਪਣੇ ਜ਼ੁਲਮ ਦਾ ਨਿਸ਼ਾਨਾ ਬਣਾਉਂਦੀਆਂ ਸਨ, ਭਾਈ ਜੋਗਾ ਸਿੰਘ ਦੇ ਪਰਿਵਾਰ 'ਤੇ ਵਰਤਿਆ ਕਹਿਰ ਵੀ ਉਸ ਦੀ ਇੱਕ ਮਿਸਾਲ ਹੈ।

ਮਿਤੀ 31 ਮਈ ਅਤੇ 1 ਜੂਨ 1991 ਦੀ ਵਿਚਕਾਰਲੀ ਰਾਤ ਨੂੰ ਦਸ ਕੁ ਵਜੇ ਹਿੰਦੁਸਤਾਨੀ ਫੋਰਸਾਂ ਭਾਈ ਜੋਗਾ ਸਿੰਘ ਦੇ ਘਰ ਤਲਾਸ਼ੀ ਲੈਣ ਦੇ ਬਹਾਨੇ ਆਈਆਂ। ਕੁਝ ਲੋਕ ਕਹਿੰਦੇ ਹਨ ਕਿ ਇਲਾਕੇ ਦੇ ਬਦਮਾਸ਼ ਅਤੇ ਪੁਲੀਸ ਕੈਟ ਅਜੀਤ ਸਿਹੁੰ ਪੂਹਲਾ ਅਤੇ ਉਸ ਦੇ ਬੰਦੇ ਵੀ ਪੁਲੀਸ ਦੇ ਨਾਲ ਸਨ। ਉਹਨਾਂ ਨੇ ਸਾਰੇ ਪਰਿਵਾਰ ਨੂੰ ਵਿਹੜੇ ਵਿੱਚ ਇਕੱਠਾ ਕੀਤਾ ਤੇ ਇਕੱਲੇ-ਇਕੱਲੇ ਨੂੰ ਅਲੱਗ ਕਰ ਕੇ ਫ਼ਿਲਮੀ ਸਟਾਈਲ ਵਿੱਚ ਗੋਲ਼ੀਆਂ

ਨਾਲ ਫੂੰਡਣਾ ਸ਼ੁਰੂ ਕਰ ਦਿੱਤਾ। ਇਹ ਵਹਿਸ਼ੀ ਖੇਡ ਵੇਖ ਕੇ ਨਿਆਣੇ ਚੀਕਾਂ ਮਾਰਨ ਲੱਗ ਪਏ, ਪਰ ਇਹ ਚੀਕਾਂ ਜਾਬਰ ਹਿੰਦੁਸਤਾਨੀ ਫੋਰਸਾਂ ਦੇ ਵਹਿਸ਼ੀ ਹਾਸੇ ਹੇਠ ਦੱਬ ਕੇ ਰਹਿ ਗਈਆਂ।

ਘਰ ਵਿੱਚ ਇਸ ਵੇਲੇ ਜੋਗਾ ਸਿੰਘ ਦਾ ਪਿਤਾ ਬਚਨ ਸਿੰਘ (45 ਸਾਲ), ਜੋਗਾ ਸਿੰਘ ਦੀ ਮਾਤਾ ਦਰਸ਼ਨ ਕੌਰ (40 ਸਾਲ), ਹੁਣੇ-ਹੁਣੇ ਦਸਵੀਂ ਦੇ ਪੇਪਰ ਦੇ ਕੇ ਨਤੀਜਾ ਉਡੀਕ ਰਹੀ ਜੋਗਾ ਸਿੰਘ ਦੀ ਭੈਣ ਮਦਨਜੀਤ ਕੌਰ (15 ਸਾਲ), ਜੋਗਾ ਸਿੰਘ ਦੇ ਵਿਦੇਸ਼ ਗਏ ਚਾਚੇ ਦੇ ਘਰੋਂ ਚਾਚੀ ਹਰਜਿੰਦਰ ਕੌਰ (28 ਸਾਲ), ਚਾਚੇ ਦੀ ਲੜਕੀ ਰਾਜਵੀਰ ਕੌਰ (ਸਾਢੇ 5 ਸਾਲ), ਚਾਚੇ ਦਾ ਲੜਕਾ ਯਾਦਵਿੰਦਰ ਸਿੰਘ (3 ਸਾਲ) ਤੇ ਉਸ ਦੀ ਚਾਚੀ ਦੇ ਕੁੱਛੜ ਦੁੱਧ ਚੁੰਘਦੀ ਬੱਚੀ ਗੁਰਜੰਟ ਕੌਰ, ਜਿਸ ਦੀ ਉਮਰ ਕੇਵਲ ਦਸ ਮਹੀਨੇ ਸੀ, ਹੀ ਮੌਜੂਦ ਸਨ। ਜੋਗਾ ਸਿੰਘ ਦਾ ਛੋਟਾ ਭਰਾ ਰਣਜੀਤ ਸਿੰਘ ਪੁਲੀਸ ਦੇ ਆਉਣ ਤੋਂ ਦਸ ਕੁ ਮਿੰਟ ਪਹਿਲਾਂ ਹੀ ਘਰੋਂ ਬਾਹਰ ਨੂੰ ਗਿਆ ਹੋਣ ਕਰ ਕੇ ਬਚ ਗਿਆ।

ਭਾਰਤੀ ਫੋਰਸਾਂ ਨੇ ਬੱਚਿਆਂ 'ਤੇ ਵੀ ਤਰਸ ਨਾ ਕੀਤਾ। ਲਹੂ ਦੀ ਹੋਲੀ ਖੇਡੀ ਜਾਂਦੀ ਵੇਖ ਘਬਰਾ ਕੇ ਸਾਢੇ ਪੰਜ ਸਾਲ ਦੀ ਮਸੂਮ ਲੜਕੀ ਰਾਜਵੀਰ ਕੌਰ ਰਸੋਈ ਦੇ ਅੰਦਰ ਜਾ ਵੜੀ ਤੇ ਇੱਕ ਸੈਲਫ ਹੇਠ ਲੁਕ ਗਈ। ਭਾਰਤੀ ਫੋਰਸਾਂ ਦਾ ਕਾਤਲ ਟੋਲਾ ਉਥੇ ਪਿੱਛੇ ਹੀ ਜਾ ਪਹੁੰਚਿਆ ਤੇ ਸੈਲਫ ਹੇਠ ਲੁਕੀ ਬੱਚੀ ਨੂੰ ਗੋਲੀ ਮਾਰ ਕੇ ਉਥੇ ਹੀ ਖ਼ਤਮ ਕਰ ਦਿੱਤਾ। ਘਰ ਨੂੰ ਅੱਗ ਲਾ ਦਿੱਤੀ। ਹਿੰਦੁਸਤਾਨੀ ਸਰਕਾਰ ਦੀ ਵਿਸ਼ੇਸ਼ ਨੀਤੀ ਦੇ ਤਹਿਤ ਇਹ ਕਾਤਲ ਸਰਕਾਰੀ ਟੋਲਾ ਜੋਗਾ ਸਿੰਘ ਦੇ ਪਿਤਾ ਦੀ ਹਿੱਕ 'ਤੇ ਇੱਕ ਖ਼ਾਲਿਸਤਾਨੀ ਲੈਟਰਪੈਡ ਸੁੱਟ ਗਿਆ, ਜਿਸ ਵਿੱਚ ਇਸ ਕਾਂਡ ਦੀ ਜ਼ਿੰਮੇਵਾਰੀ ਇੱਕ ਸਿੱਖ ਜੁਝਾਰੂ 'ਬਲਵਿੰਦਰ ਸਿੰਘ ਸ਼ਾਹਪੁਰੀ' ਵੱਲੋਂ ਲਈ ਦਰਸਾਈ ਗਈ।

ਇਸ ਹੌਲਨਾਕ ਕਾਂਡ ਵਿੱਚ ਗੋਲੀਆਂ ਦੀ ਅਵਾਜ਼ ਸੁਣ ਕੇ ਵਾਪਸ ਪਰਤੇ ਜੋਗਾ ਸਿੰਘ ਦੇ ਭਰਾ ਰਣਜੀਤ ਸਿੰਘ ਨੇ ਆਪਣਾ ਘਰ ਸੜਦਾ ਵੇਖਿਆ ਤਾਂ ਉਹ ਘਬਰਾ ਗਿਆ। ਕਾਤਲ ਸਰਕਾਰੀ ਟੋਲੇ ਦੇ ਚਲੇ ਜਾਣ ਦੀ ਤਸੱਲੀ ਹੋਣ ਪਿੱਛੋਂ ਉਹ ਘਰ ਦੇ ਅੰਦਰ ਵੜਿਆ। ਹੋਰ ਲੋਕ ਵੀ ਆ ਗਏ। ਅੱਗ ਬੁਝਾਈ ਗਈ, ਪਰ ਸਾਰਾ ਕੁਝ ਸੜ ਚੁੱਕਾ ਸੀ।

ਹੌਲੀ-ਹੌਲੀ ਸੰਭਲਣ ਪਿੱਛੋਂ ਜਦੋਂ ਲਾਸ਼ਾਂ ਸੰਭਾਲੀਆਂ ਜਾਣ ਲੱਗੀਆਂ ਤਾਂ ਰਣਜੀਤ ਦੀ ਨਜ਼ਰ ਲੈਟਰਪੈਡ 'ਤੇ ਪਈ। ਬਲਵਿੰਦਰ ਸਿੰਘ ਸ਼ਾਹਪੁਰ ਦਾ ਨਾਂ ਪੜ੍ਹ ਕੇ ਉਹ ਹਿੰਦੁਸਤਾਨੀ ਚਾਲ ਨੂੰ ਝੱਟ ਸਮਝ ਗਿਆ। ਉਸ ਨੇ ਉਹ ਲੈਟਰਪੈਡ ਜੇਬ ਵਿੱਚ ਪਾ ਲਿਆ ਤੇ ਉਸ ਦੀ ਹਵਾ ਤਕ ਨਾ ਨਿਕਲਣ ਦਿੱਤੀ।

ਸਵੇਰੇ ਪੁਲੀਸ ਆਈ। ਲਾਸ਼ਾਂ ਦਾ ਮੁਆਇਨਾ ਕਰਦਿਆਂ ਅਚਾਨਕ ਹੀ ਥਾਣੇਦਾਰ



ਨੇ ਹਿੰਦੁਸਤਾਨੀ ਕੁਟਲ ਨੀਤੀ ਦਾ ਪਰਦਾ ਤਾਰ-ਤਾਰ ਕਰ ਦਿੱਤਾ, ਜਦੋਂ ਉਸ ਦੇ ਮੂੰਹੋਂ ਨਿਕਲ ਗਿਆ:

"...ਲੈਟਰਪੈਡ ਕਿੱਥੇ ਆ...?"

"ਕਿਹੜਾ ਲੈਟਰਪੈਡ....?" ਜੋਗਾ ਸਿੰਘ ਦੇ ਭਰਾ ਰਣਜੀਤ ਨੇ ਸ਼ੱਕੀ ਨਜ਼ਰ ਨਾਲ ਘੂਰਦਿਆਂ ਉਸ ਨੂੰ ਸਵਾਲ ਕੀਤਾ ਤਾਂ ਉਸ ਥਾਣੇਦਾਰ ਨੂੰ ਆਪਣੀ ਗ਼ਲਤੀ ਸਮਝ ਵਿੱਚ ਆ ਗਈ। ਫਿਰ ਅਚਾਨਕ ਹੀ ਉਹ ਗੱਲ ਬਦਲ ਕੇ ਕਹਿਣ ਲੱਗਾ:

"ਮੈਂ ਇੱਕ ਲੈਟਰਪੈਡ ਕਿਸੇ ਦੇ ਹੱਥ 'ਚ ਵੇਖਿਆ ਸੀ...।"

ਰਣਜੀਤ ਸਭ ਸਮਝ ਗਿਆ, ਕਿਉਂਕਿ ਉਸ ਨੇ ਤਾਂ ਲੈਟਰਪੈਡ ਰਾਤ ਹੀ ਖ਼ੁਰਦ-ਬੁਰਦ ਕਰ ਦਿੱਤਾ ਸੀ, ਪਰ ਇਸ ਤੋਂ ਬੇਖ਼ਬਰ ਪੁਲੀਸ ਵਾਲੇ ਲੈਟਰਪੈਡ ਸੜ ਜਾਣ ਜਾਂ ਗੁੰਮ ਹੋ ਜਾਣ ਦੇ ਭਰਮ ਵਿੱਚ ਰਣਜੀਤ ਨੂੰ ਵੱਖਰਾ ਕਰ ਕੇ ਉਸ ਦੇ ਦਿਮਾਗ ਵਿੱਚ ਇਹ ਗੱਲ ਭਰਨ ਲੱਗੇ ਕਿ ਤੁਹਾਡਾ ਪਰਿਵਾਰ ਬਲਵਿੰਦਰ ਸਿੰਘ ਸ਼ਾਹਪੁਰ ਨੇ ਮਾਰਿਆ ਹੈ। ਹੁਣ ਤਕ ਸਾਰੀ ਕਹਾਣੀ ਰਣਜੀਤ ਦੀ ਸਮਝ ਵਿੱਚ ਆ ਚੁੱਕੀ ਸੀ। ਉਸ ਨੂੰ ਆਪਣੀ ਜਾਨ ਦਾ ਫ਼ਿਕਰ ਸਤਾਉਣ ਲੱਗਾ। ਫਿਰ ਉਹ ਲਾਸ਼ਾਂ ਦਾ ਸਸਕਾਰ ਕਰਨ ਪਹੁੰਚੇ ਦਮਦਮੀ ਟਕਸਾਲ ਦੇ ਸੇਵਾਦਾਰਾਂ ਨਾਲ ਮਹਿਤੇ ਆ ਗਿਆ। ਉਥੋਂ ਹੀ ਉਸ ਦਾ ਚਾਚਾ ਉਸ ਨੂੰ ਆਪਣੇ ਨਾਲ ਮਸਕਟ ਲੈ ਗਿਆ। ਪਿੱਛੋਂ ਕਈ ਪੁਲੀਸ ਅਫ਼ਸਰਾਂ ਰਾਹੀਂ ਉਸ ਨੂੰ ਪਤਾ ਲੱਗਾ ਕਿ ਜੇਕਰ ਉਹ ਹਿੰਦੁਸਤਾਨ 'ਚੋਂ ਬਾਹਰ ਨਾ ਨਿਕਲਦਾ ਤਾਂ ਉਹ ਵੀ ਮਾਰ ਦਿੱਤਾ ਜਾਣਾ ਸੀ। ਬਾਹਰ ਜਾਣ ਤੋਂ ਪਹਿਲਾਂ ਰਣਜੀਤ ਨੇ ਲੈਟਰਪੈਡ ਦੀ ਕਹਾਣੀ ਕਈ ਪਿੰਡ ਵਾਸੀਆਂ ਨੂੰ ਸੁਣਾ ਦਿੱਤੀ ਸੀ। ਪੁਲੀਸ ਵੱਲੋਂ ਇਸ ਕਾਂਡ ਪਿੱਛੇ ਬਲਵਿੰਦਰ ਸਿੰਘ ਸ਼ਾਹਪੁਰ ਦਾ ਹੱਥ ਹੋਣ ਦਾ ਭਰਮ ਅਜੇ ਵੀ ਫੈਲਾਇਆ ਜਾ ਰਿਹਾ ਸੀ।

ਜਦੋਂ ਬਲਵਿੰਦਰ ਸਿੰਘ ਸ਼ਾਹਪੁਰ ਨੂੰ ਹਿੰਦੁਸਤਾਨੀ ਪੁਲੀਸ ਦੀ ਫੈਲਾਈ ਕਹਾਣੀ ਦਾ ਪਤਾ ਲੱਗਾ ਤਾਂ ਉਹ ਇਸ ਦਾ ਖੰਡਨ ਕਰਨ ਲਈ ਖਾਨਪੁਰ ਆਇਆ। ਉਸ ਨੇ ਪਿੰਡ ਵਾਸੀਆਂ ਨੂੰ ਸਫਾਈ ਦਿੱਤੀ ਤੇ ਅਜਿਹੀ ਘ੍ਰਿਣਤ ਕਰਤੂਤ ਨਾ ਕਰਨ ਦਾ ਯਕੀਨ ਦਿਵਾਇਆ। ਜਦੋਂ ਜੋਗਾ ਸਿੰਘ ਖਾਨਪੁਰ ਆਪਣੇ ਪਿੰਡ ਆਇਆ ਤਾਂ ਪੁਲੀਸ ਦੀ ਫੈਲਾਈ ਜਾ ਰਹੀ ਕਹਾਣੀ ਸੁਣ ਕੇ ਉਹ ਕਹਿਣ ਲੱਗਾ:

"ਹਿੰਦੂ ਸਰਕਾਰ ਨੇ ਇੱਕ ਤੀਰ ਨਾਲ ਦੋ ਸ਼ਿਕਾਰ ਕਰਨ ਦੀ ਕਮੀਨੀ ਚਾਲ ਖੇਡੀ ਐ....ਪਰ ਇਹ ਅਸੀਂ ਕਾਮਯਾਬ ਨ੍ਹੀਂ ਹੋਣ ਦੇਣੀ...।"

ਭਾਈ ਜੋਗਾ ਸਿੰਘ ਖਾਨਪੁਰ ਸ਼ਹੀਦ ਹੋ ਜਾਣ ਤਕ ਇਸ ਹਿੰਦੁਸਤਾਨੀ ਸਾਜ਼ਸ਼ ਤੋਂ ਪੂਰੀ ਤਰ੍ਹਾਂ ਸੁਚੇਤ ਰਿਹਾ ਤੇ ਭਰਾ ਮਾਰੂ ਜੰਗ ਵਿੱਚ ਸਿੰਘਾਂ ਨੂੰ ਉਲਝਾਉਣ ਦੀ ਹਿੰਦੁਸਤਾਨੀ

ਸਾਜ਼ਸ਼ ਉਸ ਨੇ ਸਫਲ ਨਹੀਂ ਹੋਣ ਦਿੱਤੀ, ਪਰ ਉਸ ਦੇ ਘਰ ਦੀਆਂ ਉਜਾੜ ਕੰਧਾਂ, ਜਿੱਥੇ ਹਿੰਦੁਸਤਾਨੀ ਫੋਰਸਾਂ ਨੇ ਉਸ ਦੇ ਬੇਦੋਸ਼ੇ ਪਰਿਵਾਰਕ ਜੀਆਂ ਦੇ ਲਹੂ ਦੀ ਹੋਲੀ ਖੇਡੀ ਸੀ, 'ਦੁਨੀਆਂ ਦੀ ਸਭ ਤੋਂ ਵੱਡੀ ਜ਼ਮਹੂਰੀਅਤ' ਅਤੇ 'ਭਾਰਤ ਦੇਸ਼ ਮਹਾਨ' ਵਰਗੇ ਲੁਭਾਉਣੇ ਹਿੰਦੂਸ਼ਾਹੀ ਨਾਅਰਿਆਂ ਦਾ ਮੂੰਹ ਚਿੜ੍ਹਾ ਰਹੀਆਂ ਹਨ। ਉਹ ਉਜਾੜ ਘਰ, ਜਿਸ ਦੀਆਂ ਛੱਤਾਂ ਵੀ ਹਿੰਦੁਸਤਾਨੀ ਫੋਰਸਾਂ ਉਧੇੜ ਕੇ ਲੈ ਗਈਆਂ ਤੇ ਨਲਕਾ ਵੀ ਪੁੱਟ ਕੇ ਕਿਸੇ ਥਾਣੇ ਵਿੱਚ ਜਾ ਲਾਇਆ ਗਿਆ ਹੈ। ....ਤੇ ਜਿਸ ਦੇ ਵਿਹੜੇ ਵਿੱਚ ਵੱਡਾ-ਵੱਡਾ ਘਾਹ ਉੱਗਿਆ ਅੱਜ ਵੀ ਦੇਖਿਆ ਜਾ ਸਕਦਾ ਹੈ।

* * *



ਭਾਗ ਪੰਜਵਾਂ

# ਜਿਨ੍ ਕੇ ਬੰਕੇ ਘਰੀ ਨ ਆਇਆ

# ਜਿਨ੍ ਕੇ ਬੰਕੇ ਘਰੀ ਨ ਆਇਆ...

ਉਪਰੋਕਤ ਸ਼ਬਦ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਹਮਲੇ ਸਮੇਂ ਉਹਨਾਂ ਔਰਤਾਂ ਦੀ ਤਰਸਯੋਗ ਮਨੋ ਅਵਸਥਾ ਪ੍ਰਤੀ ਉਚਾਰਿਆ ਸੀ ਜਿਨ੍ਹਾਂ ਦੇ ਪਤੀ ਬਾਬਰ ਦੀ ਫ਼ੌਜ ਹੱਥੋਂ ਮਾਰੇ ਗਏ ਸਨ। ਮਨਾਂ ਨੂੰ ਪੜ੍ਹਨ ਵਾਲੇ ਗੁਰੂ ਬਾਬੇ ਨੇ ਨਿਸ਼ਚੇ ਹੀ ਉਹਨਾਂ ਔਰਤਾਂ ਦੀ ਮਾਨਸਿਕ ਦਸ਼ਾ ਦਾ ਇਸ਼ਾਰੇ ਮਾਤਰ ਜ਼ਿਕਰ ਹੀ ਇਸ ਸ਼ਬਦ ਵਿੱਚ ਕੀਤਾ ਹੈ:

ਜਿਨ੍ ਕੇ ਬੰਕੇ ਘਰੀ ਨ ਆਇਆ
ਤਿਨ੍ ਕਿਉ ਰੈਣਿ ਵਿਹਾਣੀ ॥

*(ਪੰਨਾ-੪੧੮)*

ਇਸ ਹਕੀਕਤ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਬੇਸ਼ੱਕ ਹੋਰ ਵੀ ਬਹੁਤ ਵੀ ਮਹੱਤਵਪੂਰਨ ਅਤੇ ਪਵਿੱਤਰ ਰਿਸ਼ਤੇ ਅਜਿਹੇ ਹਨ ਜੋ ਪਤੀ-ਪਤਨੀ ਦੇ ਰਿਸ਼ਤੇ ਤੋਂ ਵਧੇਰੇ ਵਿਸ਼ਵਾਸਯੋਗ ਅਤੇ ਮੋਹ ਭਾਵਨਾ ਵਾਲੇ ਮੰਨੇ ਜਾਂਦੇ ਹਨ; ਪਰ ਜੀਵਨ ਸਾਥੀ ਦਾ ਮਹੱਤਵ ਨਿਸ਼ਚੇ ਹੀ ਵਿਸ਼ੇਸ਼ ਥਾਂ ਰੱਖਦਾ ਹੈ ਤੇ ਜੀਵਨ ਸਾਥੀ ਦਾ ਸਾਥ ਪਤੀ-ਪਤਨੀ ਦੇ ਰਿਸ਼ਤੇ ਵਿੱਚੋਂ ਹੀ ਪ੍ਰਾਪਤ ਹੁੰਦਾ ਹੈ। ਸ਼ਾਇਦ ਇਹੀ ਕਾਰਨ ਹੈ ਕਿ ਉਸ ਜੰਗ ਵਿੱਚ ਮਰਨ ਵਾਲਿਆਂ ਦੀਆਂ ਸ਼ਾਇਦ ਮਾਵਾਂ ਜਾਂ ਭੈਣਾਂ ਵੀ ਵਿਰਲਾਪ ਕਰ ਰਹੀਆਂ ਹੋਣਗੀਆਂ, ਪਰ ਜ਼ਿਕਰ ਗੁਰੂ ਸਾਹਿਬ ਨੇ ਪਤਨੀਆਂ ਦੇ ਵਿਯੋਗ ਦਾ ਹੀ ਕੀਤਾ ਹੈ। ਕਾਰਨ? ਕਿਉਂਕਿ ਜੀਵਨ ਸਾਥੀ ਤੋਂ ਕੇਵਲ ਉਹੀ ਵਾਂਝੀਆਂ ਹੋਈਆਂ ਸਨ।

ਜੀਵਨ ਸਾਥੀ ਦਾ ਅਰਥ ਹੈ ਜ਼ਿੰਦਗੀ ਦੇ ਸਮੁੱਚੇ ਸਫ਼ਰ ਵਿੱਚ ਸਾਥ ਨਿਭਾਉਣ ਵਾਲਾ ਹਮਰਾਹੀ। ਇਸੇ ਲਈ ਦੋਵੇਂ ਧਿਰਾਂ (ਪਤੀ ਤੇ ਪਤਨੀ) ਇੱਕ ਦੂਜੇ ਕੋਲੋਂ ਉਮੀਦਾਂ ਰੱਖਦੀਆਂ ਹਨ ਕਿ ਇਹ ਸਾਥੀ ਜੀਵਨ ਪੰਧ ਦੇ ਅਧਵਾਟੇ ਛੱਡ ਕੇ ਕਿਤੇ ਨਹੀਂ ਜਾਵੇਗਾ। ਪਰਿਵਾਰਕ ਜ਼ਿੰਮੇਵਾਰੀਆਂ ਦੀ ਵੰਡ ਵਿੱਚ ਘਰ ਦੀ ਚਾਰਦੀਵਾਰੀ ਅੰਦਰਲੇ ਕੰਮ ਔਰਤ ਦੇ ਹਿੱਸੇ ਆਏ ਹਨ ਤੇ ਘਰੋਂ ਬਾਹਰ ਦੇ ਕੰਮ ਮਰਦ ਦੇ। ਬੇਸ਼ੱਕ ਅੱਜ ਇਹ ਧਾਰਨਾ ਕਈ ਥਾਈਂ ਬਦਲਦੀ ਮਹਿਸੂਸ ਹੁੰਦੀ ਹੈ ਪਰ ਲੰਘ ਗਏ ਸਮੇਂ ਦੇ ਸੰਸਕਾਰ ਔਰਤ ਦੇ ਖ਼ੂਨ ਵਿੱਚ ਘੁਲ ਚੁੱਕੇ ਹਨ ਤੇ ਉਹ ਅਜੇ ਵੀ ਘਰੋਂ ਬਾਹਰ ਗਏ ਪਤੀ ਲਈ ਓਨੀ ਹੀ ਫਿਕਰਮੰਦ ਹੁੰਦੀ ਹੈ ਜਿੰਨੀ ਕਿ ਪਹਿਲਾਂ। ਪਤੀ ਦੀ ਉਡੀਕ ਕਰਨ ਦਾ ਫ਼ਰਜ਼ ਅਜੇ ਵੀ ਪਤਨੀ ਦੇ ਕੋਲ਼ ਹੈ।

ਰੋਜ਼ਗਾਰ ਦੇ ਚੱਕਰ ਵਿੱਚ ਜੇਕਰ ਪਤੀ ਨੂੰ ਲੰਮੇਂ ਸਮੇਂ ਲਈ ਘਰ ਤੋਂ ਦੂਰ ਜਾਣਾ ਪਵੇ ਤਾਂ ਵਿਛੋੜੇ ਦੀ ਜੋ ਪੀੜ ਪੈਦਾ ਹੁੰਦੀ ਹੈ ਉਸ ਦਾ ਇੱਕ ਵੱਡਾ ਹਿੱਸਾ ਪਤਨੀ ਨੂੰ ਹੀ ਆਪਣੇ ਦਿਲ ਅੰਦਰ ਸੰਭਾਲਣਾ ਪੈਂਦਾ ਹੈ। ਮਜਬੂਰੀ ਨੂੰ ਸਮਝਦੀ ਹੋਈ ਵੀ ਵਿਛੋੜੇ ਦੇ ਆਰੰਭਿਕ ਪਲਾਂ ਨੂੰ ਕੁਝ ਸਮੇਂ ਲਈ ਟਾਲਣ ਲਈ ਉਹ ਯਤਨਸ਼ੀਲ ਰਹਿੰਦੀ ਹੈ। 'ਫ਼ਰਜ਼ ਭਰੇ ਵਿਛੋੜੇ' ਅਤੇ ਪ੍ਰੇਮ ਭਰੇ ਮੋਹ ਵਿਚਲੀ 'ਨਾ ਵਿਛੜਨ ਦੀ ਚਾਹ' ਦੀ ਇਸ ਅਜੀਬ ਜੰਗ ਨੂੰ, ਇੱਕ ਸ਼ਾਇਰ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ:

ਹਾਇ! ਹਾਇ! ਵੇਲਾ ਮੇਰੇ ਤੁਰਨ ਵਾਲ਼ਾ
ਜਿਵੇਂ ਜਿਵੇਂ ਨੇੜੇ ਆ ਕੇ ਢੁੱਕਣਾ ਉਹ ।
ਤਿਉਂ ਤਿਉਂ ਕਿਸੇ ਦਾ ਵਿੱਚ ਉਦਰੇਵਿਆਂ ਦੇ
ਰੋਣਾ, ਤੜਪਣਾ, ਲੁੜਛਣਾ ਮੁੱਕਣਾ ਉਹ ।....
ਕਹਿਣਾ ਕਿਸੇ ਨੇ ਜੋੜ ਕੇ ਹੱਥ ਦੋਵੇਂ
ਅੱਜ ਤੇ ਰੱਬ ਦੇ ਵਾਸਤੇ ਰਹਿ ਜਾਣਾ ।
ਸਾਡਾ ਜੀਅ ਨਹੀਂ ਲੱਗਣਾ 'ਕੱਲ੍ਹਿਆਂ ਦਾ
ਸਾਡੇ ਕੋਲ ਅੱਜ ਰੱਜ ਕੇ ਬਹਿ ਜਾਣਾ ।....
ਮਹਿੰਦੀ ਰੰਗਲੇ ਕਿਸੇ ਦੇ ਹੱਥ ਵਿੱਚੋਂ
ਪੱਲਾ ਤਰਲਿਆਂ ਨਾਲ਼ ਛੁਡਾਵਣਾ ਮੈਂ ।
ਖਾਨ ਹੁਸਨ ਜਵਾਨੀ ਦੀ ਭਰੀ ਹੋਈ ਨੂੰ
ਹਾਵੇ ਹੋਰਵੇ ਵਿੱਚ ਰੁਲਾਵਣਾ ਮੈਂ ।
ਚੜ੍ਹ ਕੇ ਕਿਸੇ ਨੇ ਵੇਖਣਾ ਕੋਠਿਆਂ ਤੋਂ
ਪਰਤ ਪਰਤ ਕੇ ਵੇਂਹਦਿਆਂ ਜਾਵਣਾ ਮੈਂ ।
ਅੱਗੋਂ ਜਾਂਦਿਆਂ ਰੇਲ ਨੇ ਚਲੇ ਜਾਣਾ
ਅੱਧੀ ਰਾਤ ਮੁੜ ਕੇ ਘਰ ਨੂੰ ਆਵਣਾ ਮੈਂ ।
ਹੰਝੂ ਪੂੰਝ ਕੇ ਹੱਸਦਿਆਂ ਕਿਸੇ ਕਹਿਣਾ,
ਕਿਉਂ ਜੀ ! ਡਿੱਠਾ ਜੇ ਮੋੜ ਲਿਆਉਣ ਵਾਲ਼ਾ?
'ਸ਼ਰਫ਼' ਤੁਸੀਂ ਤਾਂ ਰੋਂਦਿਆਂ ਛੱਡ ਗਏ ਸੀ

ਸਾਡਾ ਰੱਬ ਹੈ ਸਾਨੂੰ ਹਸਾਉਣ ਵਾਲ਼ਾ ।

*(ਫਿਰੋਜਦੀਨ ਸ਼ਰਫ)*

ਪਰ ਹਰ ਇੱਕ ਪਤਨੀ ਨੂੰ ਸ਼ਾਇਦ ਇਹ ਹਾਸਾ ਨਸੀਬ ਨਹੀਂ ਹੁੰਦਾ। ਇਹ ਉਪਰੋਕਤ ਦ੍ਰਿਸ਼ ਤਾਂ ਉਸ ਵਿਛੋੜੇ ਦਾ ਹੈ ਜਿੱਥੇ ਭਾਵੇਂ ਦੇਰ ਨਾਲ਼ ਹੀ ਸਹੀ, ਪਤੀ ਦੀ ਵਾਪਸੀ ਲਈ ਆਸ ਤਾਂ ਹੁੰਦੀ ਹੀ ਹੈ, ਅਤੇ ਜੀਵਨ ਦੇ ਸਫ਼ਰ ਦੀ ਨਿਰੰਤਰਤਾ ਅਤੇ ਖੇੜੇ ਬਣਾਈ ਰੱਖਣ ਲਈ ਇਹ ਵਿਛੋੜਾ ਸਬਰ ਨਾਲ ਬਰਦਾਸ਼ਤ ਕਰ ਹੀ ਲਿਆ ਜਾਂਦਾ ਹੈ, ਭਾਵੇਂ ਕਿ ਇਸ ਵਿਛੋੜੇ ਦੇ ਦੌਰਾਨ ਪਤਨੀ ਹਰ ਵੇਲੇ ਪਤੀ ਦੀ ਸਹੀ ਸਲਾਮਤ ਵਾਪਸੀ ਲਈ ਫਿਕਰਮੰਦ ਰਹਿੰਦੀ ਅਰਦਾਸਾਂ ਕਰਦੀ ਹੈ। ਘਰੋਂ ਬਾਹਰ ਗਏ ਪਤੀ ਦੀ ਸਲਾਮਤੀ ਦਾ ਫ਼ਿਕਰ ਭਾਵੇਂ ਹਰ ਪਤਨੀ ਨੂੰ ਹੁੰਦਾ ਹੈ, ਪਰ ਜਿਨ੍ਹਾਂ ਦੇ ਪਤੀ ਸਿਪਾਹੀ ਹੋਣ ਉਹਨਾਂ ਨੂੰ ਫ਼ਿਕਰ ਕੁਝ ਵਧੇਰੇ ਰਹਿੰਦਾ ਹੈ। ਵਿਸ਼ੇਸ਼ ਤੌਰ 'ਤੇ ਸਿਰ ਆ ਪਈ ਜੰਗ ਵਿੱਚ ਸ਼ਾਮਲ ਹੋਣ ਲਈ, ਜਦੋਂ ਕਿਸੇ ਮੁਟਿਆਰ ਦਾ ਪਤੀ ਆਪਣੀ ਪਤਨੀ ਤੋਂ ਵਿਦਾਈ ਮੰਗਦਾ ਹੈ ਤਾਂ ਉਸ ਵੇਲੇ ਪਤਨੀ ਦੇ ਦਿਲ 'ਤੇ ਜੋ ਬੀਤਦੀ ਹੈ ਉਸ ਨੂੰ ਸ਼ਾਇਦ ਉਸ ਤੋਂ ਇਲਾਵਾ ਹੋਰ ਕੋਈ ਵੀ ਅਨੁਭਵ ਨਹੀਂ ਕਰ ਸਕਦਾ। ਜੰਗ ਇੱਕ ਅਜਿਹੀ ਬਲਾਅ ਹੈ ਜੋ ਮਨੁੱਖੀ ਬਲੀਆਂ ਮੰਗਦੀ ਹੈ। ਬੇਸ਼ੱਕ ਇਸ ਵੇਲੇ ਸਿਪਾਹੀ ਦਾ ਸਾਰਾ ਹੀ ਪਰਿਵਾਰ ਹੀ ਅੰਦਰੋ ਅੰਦਰ ਫਿਕਰਮੰਦ ਹੁੰਦਾ ਹੈ ਪਰ ਜਿਸ ਔਰਤ ਤੋਂ ਉਸ ਦਾ ਜੀਵਨ ਸਾਥੀ ਜੰਗ ਵਿੱਚ ਜਾਣ ਦੀ ਵਿਦਾ ਮੰਗ ਰਿਹਾ ਹੋਵੇ ਉਸ ਨੂੰ ਤਾਂ ਉਹ ਜੰਗ ਉਸੇ ਹੀ ਪਲ ਤੋਂ ਹਲਾਲ ਕਰਨਾ ਅਰੰਭ ਕਰ ਦਿੰਦੀ ਹੈ। ਇਸ ਮੌਕੇ ਪਤਨੀ ਨੂੰ ਆਪਣੀ ਅੰਦਰਲੀ ਪੀੜ ਨੂੰ ਦਬਾਅ ਕੇ ਮੁਸਕਰਾਉਣਾ ਪੈਂਦਾ ਹੈ ਅਤੇ ਜੇਕਰ ਕੋਈ ਪਤਨੀ ਇਸ ਪੀੜ ਨੂੰ ਦਬਾਉਣ ਵਿੱਚ ਸਫ਼ਲ ਨਾ ਹੋ ਸਕੇ, ਤਾਂ ਉਸ ਨੂੰ ਆਪਣੇ 'ਪਤੀ' ਦੇ ਅੰਦਰਲੇ 'ਸਿਪਾਹੀ' ਦੇ ਕੌੜੇ ਸ਼ਬਦ ਵੀ ਸੁਣਨੇ ਪੈਂਦੇ ਹਨ:

ਵਾਗਾਂ ਛੱਡ ਦੇ ਹੰਝੂਆਂ ਵਾਲ਼ੀਏ ਨੀਂ
ਪੈਰ ਧਰਨ ਦੇਹ ਮੈਨੂੰ ਰਕਾਬ ਉੱਤੇ ।
ਸਾਡੇ ਦੇਸ਼ 'ਤੇ ਬਣੀ ਹੈ ਭੀੜ ਭਾਰੀ
ਟੁੱਟ ਪਏ ਨੇ ਵੈਰੀ ਪੰਜਾਬ ਉੱਤੇ ।
ਰੋ ਰੋ ਕੇ ਪਾਣੀ ਨਾ ਫੇਰ ਐਵੇਂ
ਮੇਰੇ ਸੁਹਣੇ ਪੰਜਾਬ ਦੀ ਆਬ ਉੱਤੇ ।
ਸਰੂ ਵਰਗੀ ਜਵਾਨੀ ਮੈਂ ਫੂਕਣੀ ਏਂ ?
ਬਹਿ ਗਏ ਭੂੰਡ ਜੇ ਆ ਕੇ ਗੁਲਾਬ ਉੱਤੇ ?

*(ਪ੍ਰੋ: ਮੋਹਨ ਸਿੰਘ)*



ਬਿਨਾਂ ਸ਼ੱਕ ਉਪਰੋਕਤ ਵਿਛੋੜੇ ਦੀ ਦਸ਼ਾ ਅਤਿ ਮੰਦਭਾਗੀ ਹੁੰਦੀ ਹੈ ਅਤੇ ਇਸ ਵਿਚਲੀ ਪੀੜ ਦਾ ਵਧੇਰੇ ਸੰਤਾਪ ਔਰਤ ਹੀ ਭੋਗਦੀ ਆਈ ਹੈ; ਪਰ ਕੀ ਇਸ ਮੌਕੇ ਉਹ ਆਪਣੇ ਪਤੀ 'ਤੇ ਇਹ ਇਲਜ਼ਾਮ ਲਾ ਸਕਦੀ ਹੈ ਕਿ ਵਾਅਦਾ ਤੋੜ ਕੇ ਉਹ ਜੀਵਨ ਪੰਧ ਦੀ ਅਧਵਾਟੋਂ ਵਿਛੜ ਰਿਹਾ ਹੈ? ਨਿਸ਼ਚੇ ਹੀ ਔਰਤਾਂ ਖੁਦ ਵੀ ਮੰਨਦੀਆਂ ਹਨ ਕਿ ਨਹੀਂ, ਪਤੀ ਇਸ ਮੌਕੇ ਦੋਸ਼ੀ ਨਹੀਂ ਹੈ। ਪਰ ਇਸ ਮਹੱਤਵਪੂਰਨ ਮੌਕੇ 'ਤੇ ਫਿਰ ਇਹ ਦੋ ਜੀਵਨ ਸਾਥੀਆਂ ਦਾ ਵਿਛੋੜਾ ਕਿਉਂ? ਇਹ ਸਵਾਲ ਸੱਚਮੁੱਚ ਹੀ ਕਠਿਨ ਸਮਝਿਆ ਜਾਂਦਾ ਸੀ ਜਿਸ ਨੂੰ ਸਿੱਖ ਲਹਿਰ ਨੇ ਆ ਕੇ ਹੱਲ ਕੀਤਾ। ਆਉ ਵੇਖੀਏ ਕਿ ਕਿਸ ਤਰ੍ਹਾਂ।

ਦਰਅਸਲ ਮਜ਼ਲੂਮਾਂ ਅਤੇ ਨਿਤਾਣਿਆਂ ਦੀ ਰਾਖੀ ਲਈ, ਹੰਕਾਰੇ ਹੋਏ ਜ਼ਾਲਮਾਂ ਨਾਲ਼ ਧਰਮ ਯੁੱਧ ਲੜਨਾ ਗੁਰਮਤਿ ਵਿਚਾਰਧਾਰਾ ਦਾ ਮੁੱਢਲਾ ਆਦਰਸ਼ ਹੈ। ਪਾਪ ਦੀ ਹਰ ਇੱਕ ਜੰਞ ਦਾ ਪੂਰੀ ਸਮਰੱਥਾ ਨਾਲ਼ ਵਿਰੋਧ ਕਰਨ ਦੀ ਜਾਚ ਗੁਰੂ ਨਾਨਕ ਸਾਹਿਬ ਨੇ ਸਿੱਖਾਂ ਨੂੰ ਵਧੀਆ ਢੰਗ ਨਾਲ਼ ਸਿਖਾਈ ਹੈ। ਜ਼ੁਲਮ ਜਬਰ ਦੇ ਵਿਰੁੱਧ ਹਰ ਇੱਕ ਲੜਾਈ ਧਰਮ-ਯੁੱਧ ਹੈ। ਬਿਨਾਂ ਸ਼ੱਕ ਇਹ ਧਰਮ-ਯੁੱਧ ਸਿੱਖਾਂ ਤੋਂ ਪਹਿਲਾਂ ਵੀ ਲੜੇ ਜਾਂਦੇ ਰਹੇ ਹਨ, ਪਰ ਪਤੀ-ਪਤਨੀ ਦੇ ਉਪਰੋਕਤ ਵਿਛੋੜੇ ਵਾਲ਼ੀ ਦਸ਼ਾ ਵਿੱਚੋਂ ਗੁਜ਼ਰ ਕੇ ਹੀ। ਇਸ ਦਾ ਕਾਰਨ ਇਹ ਹੈ ਕਿ ਸਿੱਖ ਲਹਿਰ ਤੋਂ ਪਹਿਲਾਂ ਕਿਸੇ ਨੇ ਔਰਤ ਦੇ ਅੰਦਰਲੀ ਸ਼ਕਤੀ ਨੂੰ ਪ੍ਰਗਟ ਨਹੀਂ ਸੀ ਕੀਤਾ, ਜਿਸ ਕਾਰਨ ਧਰਮ-ਯੁੱਧ ਲਈ ਚੱਲੇ ਪਤੀ ਦੀ ਪਤਨੀ ਨੂੰ ਇਹ ਜਾਪਦਾ ਸੀ ਕਿ ਮੇਰਾ ਪਤੀ ਮੇਰਾ ਸਾਥ ਛੱਡ ਕੇ ਜਾ ਰਿਹਾ ਹੈ ਜਾਂ ਜੀਵਨ ਸਾਥ ਦਾ ਵਾਅਦਾ ਤੋੜ ਰਿਹਾ ਹੈ। ਪਰ ਇਨਕਲਾਬੀ ਰਹਿਬਰ ਗੁਰੂ ਬਾਬੇ ਨੇ ਸਿੱਖ ਧਰਮ ਵਿੱਚ ਦਾਖ਼ਲ ਹੋਈ ਹਰ ਇੱਕ ਔਰਤ ਨੂੰ ਅਬਲਾ ਤੋਂ ਸਿੰਘਣੀ ਬਣਾ ਦਿੱਤਾ। ਇਸੇ ਲਈ ਸਿੱਖ ਔਰਤ ਨੂੰ ਇਹ ਅਹਿਸਾਸ ਹੁੰਦਾ ਹੈ ਕਿ ਕਿਸੇ ਵੀ ਪਾਪ ਦੀ ਜੰਞ ਦੇ ਸਿਰ ਆ ਚੜ੍ਹਨ 'ਤੇ ਰਣ ਵਿੱਚ ਜੂਝਣਾ ਇੱਕ ਪਵਿੱਤਰ ਫ਼ਰਜ਼ ਹੈ ਤੇ (ਪਤੀ ਪਤਨੀ ਵਿੱਚੋਂ) ਇਸ ਪਵਿੱਤਰ ਫ਼ਰਜ਼ ਵਿੱਚ ਰੁਕਾਵਟ ਬਣਨ ਵਾਲ਼ੀ ਧਿਰ ਹੀ ਅਸਲ ਵਿੱਚ 'ਜੀਵਨ ਸਾਥ' ਦੇ ਵਾਅਦੇ ਨੂੰ ਤੋੜਨ ਦੀ ਦੋਸ਼ੀ ਹੈ।

ਭਾਵ, ਸਿੱਖਾਂ ਵਿੱਚ ਜੀਵਨ ਸਾਥ ਦਾ ਵਾਅਦਾ ਨਿਭਾਉਣ ਲਈ, ਪਤੀਆਂ ਨੂੰ ਜੰਗ ਵਿੱਚ ਜੂਝਣ ਦੇ ਫ਼ਰਜ਼ ਤੋਂ ਦੂਰ ਰੱਖਣ ਵਾਲ਼ੀ ਕਮਜ਼ੋਰ ਮਾਨਸਿਕਤਾ ਦੇ ਸ਼ਿਕਾਰ ਬਣਨ ਦੀ ਬਜਾਏ; ਖੁਦ ਪਤਨੀਆਂ ਨੂੰ ਵੀ ਪਤੀ ਦੇ ਮੋਢੇ ਨਾਲ਼ ਮੋਢਾ ਜੋੜ ਕੇ ਧਰਮ-ਯੁੱਧ ਵਿੱਚ ਜੂਝਦਿਆਂ; ਜੀਵਨ ਸਾਥ ਦੇ ਵਾਅਦੇ 'ਤੇ ਪੂਰਾ ਉੱਤਰਨਾ ਸਿਖਾਇਆ ਗਿਆ ਹੈ। ਗੁਰਮਤਿ ਦੀ ਗੁੜ੍ਹਤੀ ਨੇ ਤਾਂ ਸਗੋਂ ਸਿੱਖ ਔਰਤ ਨੂੰ ਏਨਾ ਕਾਬਲ ਬਣਾ ਦਿੱਤਾ ਹੈ ਕਿ ਉਹ ਧਰਮ ਯੁੱਧ ਦੇ ਸਮੇਂ, ਫਰਜ਼ ਤੋਂ ਕੁਤਾਹੀ ਕਰਨ ਵਾਲ਼ਿਆਂ ਨੂੰ ਉਸ ਅੰਦਰਲੀ ਕਮਜ਼ੋਰੀ ਦਾ ਅਹਿਸਾਸ ਕਰਵਾ ਕੇ ਛੱਡੇ ਹੋਏ ਰਣ-ਖੇਤਰ ਵਿੱਚ ਦੁਬਾਰਾ ਜਾ ਵੜਨ ਲਈ ਵੰਗਾਰ ਪਾਉਂਦੀ ਹੈ। ਇਤਿਹਾਸ ਗਵਾਹ ਹੈ ਕਿ ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਨੂੰ ਪਾਏ ਗਏ

ਮੁਗਲਾਂ ਤੇ ਪਹਾੜੀ ਰਾਜਿਆਂ ਦੇ ਘੇਰੇ ਸਮੇਂ ਜਦੋਂ ਭੁੱਖ ਤੋਂ ਆਤੁਰ ਹੋ ਕੇ ਕੁਝ ਸਿੱਖ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਦਾਵਾ ਲਿਖ ਕੇ ਆਪੋ-ਆਪਣੇ ਘਰਾਂ ਨੂੰ ਚਲੇ ਗਏ ਤਾਂ ਘਰਾਂ ਵਿਚਲੀਆਂ ਔਰਤਾਂ ਨੇ ਬੇਦਾਵਾ ਦੇ ਕੇ ਆਉਣ ਵਾਲੇ ਇਸ ਜਥੇ ਦੇ ਜਥੇਦਾਰ ਅਤੇ ਬਾਕੀ ਸਿੰਘਾਂ ਦੀ ਚੰਗੀ ਲਾਹ-ਪਾਹ ਕੀਤੀ। ਮਾਈ ਭਾਗੋ ਦੀ ਅਗਵਾਈ ਵਿੱਚ ਪਾਈ ਗਈ ਇਸ ਵੰਗਾਰ ਨੂੰ ਹੀ ਇੱਕ ਸ਼ਾਇਰ ਨੇ ਇਹਨਾਂ ਸ਼ਬਦਾਂ ਵਿੱਚ ਬਿਆਨ ਕੀਤਾ ਹੈ:

ਲੈ ਕੇ ਮਾਝੇ ਦੇ ਸਿੰਘਾਂ ਨੂੰ ਜਥੇਦਾਰਾ !
ਚੰਗੀ ਸਿੱਖੀ ਪ੍ਰੀਤ ਨਿਭਾ ਆਇਓਂ ?
ਵਾਹੁਣਾ ਸੀਗਾ ਮੈਦਾਨ ਵਿੱਚ ਦੁਸ਼ਮਣਾਂ ਨੂੰ
ਸਗੋਂ ਸਿੰਘਾਂ ਦੇ ਹੌਸਲੇ ਢਾਹ ਆਇਓਂ ?
ਉਜਲੇ ਸਿੱਖ ਇਤਿਹਾਸ ਦੇ ਪੰਨਿਆਂ 'ਤੇ
ਕਾਲਾ ਦਾਗ਼ ਕਲੰਕੀਆ ਲਾ ਆਇਓਂ ।
ਜਿਨ੍ਹੇਂ ਤੇਗ਼ ਫੜਾਈ ਸੀ ਹੱਥ ਤੇਰੇ
ਉਹਦੇ ਹੱਥ ਬੇਦਾਵਾ ਫੜਾ ਆਇਓਂ ?
ਜਦੋਂ ਜੱਗ ਨੇ ਸਿੱਖ ਇਤਿਹਾਸ ਪੜ੍ਹਿਆ
ਹੱਤਕ ਹੋਏਗੀ ਦੇਸ਼ ਦੀਵਾਨਿਆਂ ਦੀ ।
ਬਲਦੀ ਸ਼ਮ੍ਹਾਂ ਨੂੰ ਵੇਖ ਕੇ ਮਰਾਂ ਸਿੰਘਾ !
ਪਰਤ ਆਈ ਕਿਉਂ ਡਾਰ ਪਰਵਾਨਿਆਂ ਦੀ ?
ਦੇ ਕੇ ਕੰਡ ਗੁਰੂ ਨੂੰ ਤੁਸੀਂ ਪਰਤੇ
ਤਾਂ ਵੀ ਮਰਦ ਹੋ, ਅਸੀਂ ਜ਼ਨਾਨੀਆਂ ਹਾਂ ।
ਜਾਉ ਖਾਉ ਅਰਾਮ ਨਾਲ ਘਰ ਬਹਿ ਕੇ
ਅਸੀਂ ਵੈਰੀ ਨਾਲ ਲੜਨ ਲਈ ਜਾਨੀਆਂ ਹਾਂ ।

*(ਚਰਨ ਸਿੰਘ ਸਫ਼ਰੀ)*

ਸਿੱਖ ਔਰਤਾਂ ਦੀ ਇਸ ਵੰਗਾਰ ਨੇ ਇੱਕ ਅਜਿਹਾ ਨਿਵੇਕਲਾ ਇਤਿਹਾਸ ਸਿਰਜਿਆ ਜਿਸਨੂੰ ਮੁਕਤਸਰ ਦੀ ਧਰਤੀ ਦੇ ਚੱਪੇ-ਚੱਪੇ ਤੋਂ ਪੜ੍ਹਿਆ ਜਾ ਸਕਦਾ ਹੈ। ਕੋਈ ਸ਼ੱਕ ਨਹੀਂ ਕਿ ਸਮੁੱਚਾ ਸਿੱਖ ਇਤਿਹਾਸ ਹੀ ਧਰਮ ਯੁੱਧ ਦਾ ਇਤਿਹਾਸ ਹੈ ਅਤੇ ਜਦੋਂ ਕੋਈ ਇਤਿਹਾਸ ਦਾ ਵਿਦਿਆਰਥੀ ਇਸ ਇਤਿਹਾਸ ਦੇ ਰੂ ਬ ਰੂ ਹੁੰਦਾ ਹੈ ਤਾਂ ਉਸ ਨੂੰ ਇਸ ਦੀ ਹਰ ਖੂਨੀ ਝਾਕੀ ਵਿੱਚ ਸਿੱਖ ਇਸਤਰੀ, ਸਿੱਖ ਮਰਦ ਦੇ ਮੋਢੇ ਨਾਲ ਮੋਢਾ ਜੋੜ ਕੇ ਜੂਝਦੀ ਨਜ਼ਰ ਆਉਂਦੀ ਹੈ। ਬਿਨਾਂ ਸ਼ੱਕ ਸਿੱਖ ਇਸਤਰੀ ਨੇ ਆਪਣੀ ਤੇਗ ਨਾਲ ਇੱਕ



ਨਿਵੇਕਲਾ ਇਤਿਹਾਸ ਸਿਰਜ ਕੇ ਦੁਨੀਆਂ ਭਰ ਦੀਆਂ ਔਰਤਾਂ ਨੂੰ 'ਜੀਵਨ ਸਾਥ' ਦੇ ਔਖੇ ਅਰਥ ਸਮਝਾਏ ਹਨ।

ਪਰ ਸਮੇਂ ਦੀ ਗਰਦਿਸ਼ ਨੇ ਬਹੁਤੇ ਸਿੱਖਾਂ ਵਿਚਲੀ ਸਿੱਖੀ ਸਪਿਰਿਟ ਉੱਪਰ ਕਾਫ਼ੀ ਧੂਲ ਜਮਾਂ ਦਿੱਤੀ ਸੀ ਜਦੋਂ ਦਿੱਲੀ ਦੀ ਮਹਾਂਰਾਣੀ ਬਣ ਬੈਠੀ ਇੱਕ ਔਰਤ ਨੇ ਸਿੱਖਾਂ ਨੂੰ ਕੁਚਲਣ ਲਈ ਪੰਜਾਬ 'ਤੇ ਫ਼ੌਜ ਚਾੜ੍ਹੀ। ਸਿੱਖ ਗੱਭਰੂ ਵੀ ਟੋਲੀਆਂ ਬੰਨ੍ਹ ਬੰਨ੍ਹ ਕੇ ਇਸ ਪਾਪ ਦੀ ਜੰਞ ਦੇ ਟਾਕਰੇ ਲਈ ਨਿਤਰੇ। ਕਈ ਮਾਵਾਂ ਨੇ ਪੁੱਤਰਾਂ ਨੂੰ ਤੋਰਿਆ, ਕਈ ਭੈਣਾਂ ਨੇ ਆਪਣੇ ਵੀਰ ਵਾਰੇ ਤੇ ਕਈ ਪਤਨੀਆਂ ਨੇ ਆਪਣੇ ਪਤੀ ਵਿਦਾ ਕੀਤੇ। ਅਜਿਹੀਆਂ ਵੀ ਸਿੰਘਣੀਆਂ ਨਿਤਰੀਆਂ ਜੋ ਇਸ ਮਹੱਤਵਪੂਰਨ ਲੜਾਈ ਵਿੱਚ ਵੀ ਆਪਣੇ ਪਤੀਆਂ ਨਾਲ ਰਣ ਤੱਤੇ ਵਿੱਚ ਜੂਝੀਆਂ ਅਤੇ ਦੁਨੀਆਂ ਨੂੰ ਇਹ ਅਹਿਸਾਸ ਕਰਵਾਉਣ ਵਿੱਚ ਸਫ਼ਲ ਰਹੀਆਂ ਕਿ ਅਜੇ ਗੁਰੂ ਨਾਨਕ ਸਾਹਿਬ ਦੀ ਸਿੱਖੀ ਸਪਿਰਿਟ ਜਿਉਂਦੀ ਹੈ। ਸ਼ਰਧਾ ਨਾਲ ਸਿਰ ਝੁਕਦਾ ਹੈ ਉਹਨਾਂ ਮਹਾਨ ਸਿੰਘਣੀਆਂ ਅੱਗੇ ਜੋ ਇਸ ਧਰਮ ਯੁੱਧ ਵਿੱਚ ਆਪਣੇ ਪਤੀਆਂ ਨਾਲ ਮਿਲ ਕੇ ਰਣ ਤੱਤੇ ਵਿੱਚ ਜੂਝਦੀਆਂ ਵੀ ਰਹੀਆਂ ਅਤੇ ਉਹਨਾਂ ਦੀ ਸ਼ਹਾਦਤ ਉਪਰੰਤ ਉਹਨਾਂ ਛੋਟੇ ਛੋਟੇ ਬੱਚਿਆਂ ਨੂੰ ਮਾਂ ਵਰਗੀ ਨਿੱਘੀ ਗੋਦ ਦੀ ਮਮਤਾ ਭਰੀ ਸੁਰੱਖਿਆ ਵਿੱਚ ਸੰਭਾਲ ਚੁੱਕੀਆਂ ਹਨ, ਜਿਨ੍ਹਾਂ ਦੇ ਮਾਂ ਪਿਉ ਇਸ ਯੁੱਧ ਦੀ ਭੇਟਾ ਚੜ੍ਹ ਗਏ ਸਨ। ਬਿਨਾਂ ਸ਼ੱਕ ਇਹ ਵੀ ਧਰਮ ਯੁੱਧ ਦਾ ਇੱਕ ਅਜਿਹਾ ਫਰਜ਼ ਹੈ ਤੇ ਹਰ ਪੰਥ ਦਰਦੀ ਨੂੰ ਇਸ ਫਰਜ਼ ਦੀ ਪੂਰਤੀ ਕਰ ਰਹੀਆਂ ਮਹਾਨ ਸਿੰਘਣੀਆਂ ਨੂੰ ਯਕੀਨ ਦਿਵਾਉਣਾ ਬਣਦਾ ਹੈ ਕਿ ਉਹ ਇਕੱਲੀਆਂ ਨਹੀਂ ਹਨ।

ਅੱਜ ਪੰਜਾਬ ਦੀ ਧਰਤੀ 'ਤੇ ਅਜਿਹੀਆਂ ਕਈ ਬਦਨਸੀਬ ਪਤਨੀਆਂ ਵੀ ਆਪਣੇ ਪਤੀਆਂ ਦੀ ਵਾਪਸੀ ਦੀ ਉਡੀਕ ਕਰ ਰਹੀਆਂ ਹਨ, ਜਿਨ੍ਹਾਂ ਦੇ ਪਤੀਆਂ ਨੇ ਹਿੰਦੁਸਤਾਨ ਦਾ ਫਾਸ਼ੀ ਕਨੂੰਨ ਵੀ ਨਹੀਂ ਸੀ ਤੋੜਿਆ, ਪਰ ਫਿਰ ਵੀ ਹਿੰਦੁਸਤਾਨੀ ਫੋਰਸਾਂ ਨੇ ਉਹਨਾਂ ਨੂੰ ਲਾਪਤਾ ਕਰ ਦਿੱਤਾ। ਕਿਤਾਬ ਦੇ ਇਸ ਭਾਗ ਵਿਚਲੇ ਅਗਲੇ ਪੰਨਿਆਂ 'ਤੇ ਓਪਰੀ ਨਜ਼ਰੇ ਅਜਿਹੀਆਂ ਕੁਝ ਗਾਥਾਵਾਂ 'ਤੇ ਚਾਨਣਾ ਪਾਇਆ ਜਾ ਰਿਹਾ ਹੈ।

* * *

# ਉਜੜੇ ਘਰਾਂ ਦੀ ਇੱਕ ਝਲਕ

ਪੰਦਰਾਂ ਸਾਲ ਦੀ ਕਰਮਜੀਤ ਕੌਰ ਹੁਣ ਦਸਵੀਂ ਕਲਾਸ ਵਿੱਚ ਹੈ। ਉਸ ਦੀ ਛੋਟੀ ਭੈਣ ਸਰਬਜੀਤ ਕੌਰ (ਛੇਵੀਂ ਕਲਾਸ) ਤੇ ਛੋਟਾ ਭਰਾ ਗੁਰਪ੍ਰੀਤ ਸਿੰਘ (ਨੌਵੀਂ ਕਲਾਸ) ਵੀ ਭਾਈ ਧਰਮ ਸਿੰਘ ਖ਼ਾਲਸਾ ਟਰੱਸਟ ਵਿੱਚ ਰਹਿ ਕੇ ਪੜ੍ਹ ਰਹੇ ਹਨ। ਜਦੋਂ ਸਕੂਲਾਂ ਵਿੱਚ ਛੁੱਟੀਆਂ ਹੁੰਦੀਆਂ ਹਨ ਤਾਂ ਇਹ ਤਿੰਨੇ ਭੈਣ-ਭਰਾ ਅੰਮ੍ਰਿਤਸਰ ਜਿਲ੍ਹੇ ਦੇ ਸਰਹੱਦੀ ਖੇਤਰ ਖੇਮਕਰਨ ਤੋਂ ਚਾਰ ਕੁ ਕਿਲੋਮੀਟਰ ਦੂਰ ਪਿੰਡ ਮਹਿੰਦੀਪੁਰ ਆਪਣੇ ਉਸ ਘਰ ਛੁੱਟੀਆਂ ਕੱਟਣ ਜਾਂਦੇ ਹਨ, ਜਿਸ ਘਰ ਦੀਆਂ ਕੱਚੀਆਂ ਕੰਧਾਂ ਇਸ ਘਰ 'ਤੇ ਵਰਤੇ ਸਰਕਾਰੀ ਕਹਿਰ ਦੀਆਂ ਮੂਕ ਗਵਾਹ ਹਨ। ਵੱਡੇ-ਵਡੇਰਿਆਂ ਵਿੱਚੋਂ ਕੇਵਲ ਪੁਲੀਸ ਦੇ ਤਸ਼ੱਦਦ ਦੀ ਭੰਨੀ ਇਹਨਾਂ ਦੀ ਮਾਂ ਰਾਜ ਕੌਰ ਹੀ ਬਚੀ ਹੈ, ਇਹਨਾਂ ਦਾ ਪਿਤਾ ਤੇ ਦੋਨੋਂ ਹੀ ਚਾਚੇ ਸਿੱਖ ਕੌਮ ਤੇ ਪਿਛਲੇ ਸਮੇਂ ਹਿੰਦੁਸਤਾਨੀ ਪਾਪ ਦੀ ਜੰਵ ਦੇ ਸੰਤਾਪ ਦੀ ਭੇਂਟ ਚੜ੍ਹ ਗਏ ਤੇ ਦਾਦਾ ਦੇਸਾ ਸਿੰਘ ਤਿੰਨਾਂ ਹੀ ਜਵਾਨ ਪੁੱਤਾਂ ਦੇ ਤੁਰ ਜਾਣ ਦੇ ਹੌਕੇ ਵਿੱਚ ਚੱਲ ਵਸਿਆ। ਸਮੇਂ ਦੀ ਤੋਰ ਨਾਲ਼ ਬੀਬੀ ਰਾਜ ਕੌਰ ਦੀ ਅੱਖਾਂ ਦੀ ਜੋਤ ਬੇਸ਼ੱਕ ਧੁੰਦਲੀ ਹੁੰਦੀ ਜਾ ਰਹੀ ਹੋਵੇ, ਪਰ ਉਹਨਾਂ ਹੌਲਨਾਕ ਮੁਸੀਬਤਾਂ ਦੀ ਯਾਦ ਉਸ ਦੀ ਮਾਨਸਿਕਤਾ ਅੰਦਰ ਧੁੰਦਲੀ ਨਹੀਂ ਪਈ।

ਉਸ ਨੂੰ ਯਾਦ ਹੈ ਕਿ ਜਦੋਂ ਭਾਰਤੀ ਫ਼ੌਜ ਨੇ ਦਰਬਾਰ ਸਾਹਿਬ 'ਤੇ ਹਮਲਾ ਕੀਤਾ ਤਾਂ ਉਸ ਦਾ ਫ਼ੌਜ ਵਿੱਚ ਨੌਕਰੀ ਕਰਦਾ ਦਿਓਰ ਸੁਖਵੰਤ ਸਿੰਘ ਹੋਰ ਕਈ ਸਿੱਖ ਫ਼ੌਜੀਆਂ ਨਾਲ਼ ਇਸ ਹਮਲੇ ਦੇ ਰੋਸ ਵਿੱਚ ਬੈਰਕ ਛੱਡ ਕੇ ਪੰਜਾਬ ਪਹੁੰਚਿਆ ਤੇ ਸਿੱਖ ਜੁਝਾਰੂਆਂ ਵਿੱਚ ਆ ਰਲ਼ਿਆ। ਪਤਾ ਲੱਗਣ 'ਤੇ ਪੁਲੀਸ ਨੇ ਮਹਿੰਦੀਪੁਰ, ਉਹਨਾਂ ਦੇ ਘਰ 'ਤੇ ਧਾਵਾ ਬੋਲਿਆ ਤੇ ਸਾਰੇ ਪਰਿਵਾਰ 'ਤੇ ਅੰਨ੍ਹਾ ਤਸ਼ੱਦਦ ਕੀਤਾ। ਕਰਮਜੀਤ ਦੇ ਡੈਡੀ ਬਲਵੰਤ ਸਿੰਘ ਤੇ ਦੂਜੇ ਚਾਚੇ ਕੁਲਵੰਤ ਸਿੰਘ ਨੂੰ ਥਾਣੇ ਲਿਜਾ ਕੇ ਕੁੱਟਿਆ-ਮਾਰਿਆ ਜਾਣ ਲੱਗਾ। ਇਹ ਤਸ਼ੱਦਦ ਨਿੱਤ ਦਿਨ ਦਾ ਹੀ ਰੁਝਾਨ ਸੀ, ਇੱਥੋਂ ਤਕ ਕਿ ਇਹਨਾਂ ਦੋਨਾਂ ਭਰਾਵਾਂ ਨੂੰ ਧਰਮੀ ਫ਼ੌਜੀ ਹੋਰਾਂ ਦੇ ਬਾਰੇ ਪੁੱਛਗਿੱਛ ਕਰਨ ਹਿੱਤ ਹਫ਼ਤਾ-ਹਫ਼ਤਾ ਹਥਕੜੀਆਂ ਤੇ ਬੇੜੀਆਂ 'ਚ ਜਕੜ ਕੇ ਰੱਖਿਆ ਜਾਂਦਾ। ਇਸ ਹਾਲਤ ਵਿੱਚ ਸੌਣਾ ਤਾਂ ਕੀ, ਲੇਟਣ ਦੀ ਵੀ ਇਜਾਜ਼ਤ ਨਹੀਂ ਸੀ ਹੁੰਦੀ। ਹਿੰਦੁਸਤਾਨੀ ਪੁਲੀਸ ਦੇ ਇਸ ਕਹਿਰੀ ਤਸ਼ੱਦਦ ਤੋਂ ਦੁਖੀ ਹੋ ਕੇ ਬਲਵੰਤ ਸਿੰਘ ਅਤੇ ਕੁਲਵੰਤ ਸਿੰਘ ਵੀ ਰੂਪੋਸ਼ ਹੋਣ ਲਈ ਮਜਬੂਰ ਹੋ ਗਏ।

ਹੁਣ ਹਿੰਦੁਸਤਾਨੀ ਪੁਲੀਸ ਦਾ ਕਹਿਰ ਇਹਨਾਂ ਤਿੰਨਾਂ ਹੀ ਰੂਪੋਸ਼ ਭਰਾਵਾਂ ਦੇ ਪਿਤਾ ਸ. ਦੇਸਾ ਸਿੰਘ ਅਤੇ ਸ. ਬਲਵੰਤ ਸਿੰਘ ਦੀ ਪਤਨੀ ਰਾਜ ਕੌਰ 'ਤੇ ਟੁੱਟਣ ਲੱਗਾ। ਬਲਵੰਤ ਸਿੰਘ ਦੀ ਪਤਨੀ ਨੂੰ ਵੀ ਪੁਲੀਸ ਹਫ਼ਤਾ-ਹਫ਼ਤਾ ਥਾਣੇ ਲਿਜਾ ਕੇ ਤਸ਼ੱਦਦ ਦਾ ਸ਼ਿਕਾਰ ਬਣਾਉਂਦੀ ਰਹੀ। ਰਾਜ ਕੌਰ ਨੂੰ ਏਨਾਂ ਹੀ ਪਤਾ ਹੈ ਕਿ ਉਸ ਦਾ ਫ਼ੌਜ ਦੀ ਨੌਕਰੀ ਛੱਡ ਕੇ ਜੁਝਾਰੂ ਬਣਿਆ ਦਿਓਰ ਸੁਖਵੰਤ ਸਿੰਘ ਬਹਾਦਰ ਨਗਰ 'ਚ ਹਿੰਦੁਸਤਾਨੀ ਪੁਲੀਸ ਨਾਲ਼ ਮੁਕਾਬਲਾ ਕਰਦਾ ਹੋਇਆ ਸ਼ਹੀਦ ਹੋ ਗਿਆ, ਉਸ ਦਾ ਛੋਟਾ ਦਿਓਰ ਕੁਲਵੰਤ ਸਿੰਘ ਆਪਣੇ ਪਿੰਡ ਮਹਿੰਦੀਪੁਰ ਵਿੱਚ ਹੀ ਕਮਾਦਾਂ ਵਿੱਚ ਘਿਰ ਜਾਣ ਪਿੱਛੋਂ ਸੱਤ ਘੰਟੇ ਮੁਕਾਬਲਾ ਕਰ ਕੇ ਗੋਲ਼ੀ-ਸਿੱਕਾ ਖ਼ਤਮ ਹੋ ਜਾਣ ਕਾਰਨ ਆਖ਼ਰੀ ਗੋਲ਼ੀ ਖ਼ੁਦ ਨੂੰ ਮਾਰ ਕੇ, ਸ਼ਾਹਦਤ ਪ੍ਰਾਪਤ ਕਰ ਗਿਆ। ਉਸ ਦੇ ਪਤੀ ਬਲਵੰਤ ਸਿੰਘ ਨੂੰ ਵਰਨਾਲ਼ਾ ਪਿੰਡ ਦੀ ਇੱਕ ਹਵੇਲੀ ਵਿੱਚੋਂ ਵਲਟੋਹੇ ਦੇ ਥਾਣੇਦਾਰ ਸ਼ੇਰ ਸਿੰਘ ਨੇ ਗ੍ਰਿਫ਼ਤਾਰ ਕੀਤਾ ਤੇ ਵਲਟੋਹੇ ਦੀ ਹਵਾਲਾਤ ਵਿੱਚੋਂ ਇੱਕ ਬਰਾੜ ਨਾਂ ਦਾ ਅਫ਼ਸਰ ਉਸ ਦੇ ਪਤੀ ਤੇ ਤਿੰਨ ਹੋਰ ਨੌਜਵਾਨਾਂ ਨੂੰ ਕੱਢ ਕੇ ਲੈ ਕੇ ਗਿਆ ਤੇ ਬਾਹਰ ਲਿਜਾ ਕੇ ਚਾਰਾਂ ਨੂੰ ਹੀ ਮਾਰ ਦਿੱਤਾ। ਇਸ ਤਰ੍ਹਾਂ ਇਹ ਤਿੰਨੇ ਭਰਾ ਦੋ ਸਾਲਾਂ ਦੇ ਵਿੱਚ-ਵਿੱਚ ਹੀ ਸ਼ਹੀਦ ਹੋ ਗਏ। ਲਾਸ਼ਾਂ ਭਾਵੇ ਤਿੰਨਾਂ 'ਚੋਂ ਕਿਸੇ ਦੀ ਵੀ ਨਹੀਂ ਮਿਲ਼ੀ, ਪਰ ਆਪਣੇ ਪਤੀ ਦੀ ਤਾਂ ਉਸ ਨੂੰ ਕੋਈ ਉੱਘ-ਸੁੱਘ ਹੀ ਨਹੀਂ ਨਹੀਂ ਮਿਲ਼ੀ ਕਿ ਉਸ ਨੂੰ ਕਿਥੇ ਲਿਜਾ ਕੇ ਕਤਲ ਕੀਤਾ ਗਿਆ। ਤਿੰਨੇ ਹੀ ਜਵਾਨ ਪੁੱਤਾਂ ਦੇ ਇਸ ਹੌਲਨਾਕ ਵਿਛੋੜੇ ਦਾ ਸਦਮਾ ਨਾ ਸਹਾਰਦਾ, ਉਸ ਦਾ ਸਹੁਰਾ ਦੇਸਾ ਸਿੰਘ ਵੀ ਅੱਖਾਂ ਮੀਟ ਗਿਆ ਤੇ ਘਰ ਦੀਆਂ ਕੱਚੀਆਂ ਕੰਧਾਂ ਅੰਦਰ ਆਪਣੇ ਨਿੱਕੇ-ਨਿੱਕੇ ਬੱਚਿਆਂ ਨਾਲ਼ ਬੀਬੀ ਰਾਜ ਕੌਰ ਇਕੱਲੀ ਹੀ ਰਹਿ ਗਈ। ਪਤੀ ਦੀ ਸ਼ਹੀਦੀ ਤੋਂ 4 ਮਹੀਨੇ ਬਾਅਦ ਸਭ ਤੋਂ ਛੋਟੀ ਲੜਕੀ ਸਰਬਜੀਤ ਕੌਰ ਪੈਦਾ ਹੋਈ।

ਘਰ ਦਾ ਤਾਂ ਪਹਿਲਾਂ ਹੀ ਤੀਲ੍ਹਾ-ਤੀਲ੍ਹਾ ਖਿੰਡ ਗਿਆ ਸੀ। ਇਕੱਲੀ ਜਿੰਦ ਛੇ ਬੱਚਿਆਂ ਦੇ ਭਵਿੱਖ ਦੀ ਵੱਡੀ ਜ਼ਿੰਮੇਵਾਰੀ ਚੁੱਕਣੋਂ ਬੇਵੱਸ ਮਹਿਸੂਸ ਕਰ ਰਹੀ ਸੀ, ਉਹ ਦੱਸਦੀ ਹੈ ਕਿ ਉਦੋਂ ਹੀ ਬੀਬੀ ਸੰਦੀਪ ਕੌਰ ਨਾਲ਼ ਉਸ ਦਾ ਸੰਪਰਕ ਹੋਇਆ ਤੇ ਉਸ ਦੀਆਂ ਜ਼ਿੰਮੇਵਾਰੀਆਂ ਦਾ ਭਾਰ ਹੌਲਾ ਹੋਇਆ। ਉਹ ਦੱਸਦੀ ਹੈ ਕਿ ਬੀਬੀ ਸੰਦੀਪ ਕੌਰ ਵੱਲੋਂ ਸ਼ਹੀਦ ਸਿੰਘਾਂ ਦੇ ਬੱਚਿਆਂ ਦੀ ਸਾਂਭ-ਸੰਭਾਲ਼ ਲਈ ਚਲਾਈ ਜਾ ਰਹੀ ਸੰਸਥਾ ਦੀ ਮਦਦ ਨਾਲ਼ ਵੱਡੀ ਲੜਕੀ ਸਿਮਰਜੀਤ ਕੌਰ ਦਾ ਵਿਆਹ ਕੀਤਾ, ਉਸ ਤੋਂ ਛੋਟੀ ਲੜਕੀ ਮਨਜੀਤ ਕੌਰ ਨਾਨਕੇ ਭੇਜ ਦਿੱਤੀ, ਵੱਡਾ ਲੜਕਾ ਸਤਨਾਮ ਸਿੰਘ ਉਸ ਦੇ ਕੋਲ਼ ਘਰ ਹੀ ਰਹਿੰਦਾ ਹੈ। ਕਰਮਜੀਤ ਕੌਰ, ਗੁਰਪ੍ਰੀਤ ਸਿੰਘ ਤੇ ਸਰਬਜੀਤ ਕੌਰ ਭਾਈ ਧਰਮ ਸਿੰਘ ਖ਼ਾਲਸਾ

ਟਰੱਸਟ ਵਿੱਚ ਹੀ ਰਹਿ ਕੇ ਵਿਦਿਆ ਪ੍ਰਾਪਤ ਕਰ ਰਹੇ ਹਨ। ਪਰ ਉਸ ਦੀ ਜ਼ਿੰਦਗੀ ਵਿੱਚ ਆਇਆ ਸੁੰਨਾਪਨ ਕੌਣ ਭਰ ਸਕਦਾ ਹੈ?

- - - -

ਬਾਰਾਂ ਸਾਲ ਦੀ ਲਖਵਿੰਦਰ ਕੌਰ ਨੇ ਜਦੋਂ ਇਸ ਧਰਤੀ 'ਤੇ ਆਪਣੀ ਅੱਖ ਖੋਲ੍ਹੀ ਸੀ ਤਾਂ ਉਸ ਨੇ ਪਹਿਲੀ ਅਵਾਜ਼ ਲੋਰੀਆਂ ਦੀ ਨਹੀਂ, ਬਲਕਿ ਹਿੰਦੁਸਤਾਨੀ ਪੁਲੀਸ ਵਾਲਿਆਂ ਦੀ ਕੜਕਵੀਂ ਅਵਾਜ਼ ਵਿੱਚ ਗਾਲ੍ਹਾਂ ਅਤੇ ਆਪਣੀ ਮਾਂ ਦੀਆਂ ਚੀਕਾਂ ਸੁਣੀਆਂ ਸਨ। ਠੰਢ ਦੇ ਵਿੱਚ 4 ਮਈ 1990 ਨੂੰ ਰਾਤ ਬਾਰਾਂ ਵਜੇ ਉਸ ਦਾ ਜਨਮ ਹੋਇਆ, ਦੋ ਵਜੇ ਉਸ ਦਾ ਰੂਪੋਸ਼ ਪਿਤਾ ਉਸ ਨੂੰ ਵੇਖਣ ਲਈ ਆਇਆ ਤੇ 4 ਵਜੇ ਮੁਖ਼ਬਰੀ ਹੋਣ 'ਤੇ ਹਿੰਦੁਸਤਾਨੀ ਪੁਲੀਸ ਘਰ ਪਹੁੰਚ ਗਈ। ਨਿਤਨੇਮ ਕਰ ਰਹੇ ਉਸ ਦੇ ਪਿਤਾ ਨੂੰ ਕਾਬੂ ਕਰਨ ਤੋਂ ਬਾਅਦ ਉਸ ਦੀ ਮਾਂ ਅਮਰਜੀਤ ਕੌਰ ਨੂੰ ਉਸੇ ਹੀ ਹਾਲ ਵਿੱਚ ਕੁੱਟਿਆ-ਮਾਰਿਆ ਤੇ ਗਾਲ੍ਹਾਂ ਕੱਢਦੇ ਹੋਏ ਧੂਹਦੇ ਹੋਏ ਘਰ ਤੋਂ ਬਾਹਰ ਕੱਢਿਆ ਗਿਆ। ਫਿਰ ਪਿੰਡ ਦੇ ਕੁਝ ਲੋਕਾਂ ਨੇ ਉਸ ਦੀ ਹਾਲਤ ਵੱਲ ਧਿਆਨ ਦਿਵਾ ਕੇ ਉਸ ਨੂੰ ਛੁਡਾਇਆ, ਪਰ ਇਹ ਜ਼ੁਲਮ-ਜਬਰ ਦੀ ਕਹਾਣੀ ਇੱਥੇ ਹੀ ਨਹੀਂ ਰੁਕੀ।

ਮਸੂਮ ਲਖਵਿੰਦਰ ਨੂੰ ਨਹੀਂ ਸੀ ਪਤਾ ਕਿ ਉਸ ਦਾ ਪਿਤਾ ਘਰੋਂ ਭਗੌੜਾ ਹੈ ਜਾਂ ਕਿਉਂ ਭਗੌੜਾ ਹੈ, ਉਸ ਨੂੰ ਇਹ ਵੀ ਨਹੀਂ ਸੀ ਪਤਾ ਕਿ ਉਸ ਦੇ ਜਨਮ ਵੇਲੇ ਪੁਲੀਸ ਵੱਲੋਂ ਗ੍ਰਿਫ਼ਤਾਰ ਕੀਤਾ ਉਸ ਦਾ ਪਿਤਾ ਫਿਰ ਪੁਲੀਸ ਹਿਰਾਸਤ 'ਚੋਂ ਫਰਾਰ ਹੋ ਗਿਆ ਹੈ ਅਤੇ ਹੁਣ ਉਹ ਰਾਤ ਨੂੰ ਕਦੇ-ਕਦੇ ਚੋਰੀ-ਚੋਰੀ ਹੀ ਉਹਨਾਂ ਨੂੰ ਮਿਲਣ ਕਿਉਂ ਆਉਂਦਾ ਹੈ। ਅਜੇ ਤਾਂ ਉਸ ਦਾ ਮਨ ਚਿਹਰਿਆਂ ਦੀ ਪਛਾਣ ਰੱਖਣ ਦੇ ਸਮਰੱਥ ਵੀ ਨਹੀਂ ਸੀ ਹੋਇਆ, ਉਹ ਉਦੋਂ ਜ਼ਰੂਰ ਘਬਰਾ ਕੇ ਰੋਣ ਲੱਗ ਪੈਂਦੀ ਸੀ, ਜਦੋਂ ਖਾਕੀ ਵਰਦੀਆਂ ਵਾਲਿਆਂ ਦਾ ਕੋਈ ਗਰੁੱਪ ਗਾਲ੍ਹਾਂ ਕੱਢਦਾ ਉਹਨਾਂ ਦੇ ਘਰ ਆ ਵੜਦਾ ਤੇ ਉਸ ਦੀ ਮੰਮੀ ਨੂੰ ਕੱਟਣ ਲੱਗ ਪੈਂਦਾ ਸੀ।

ਉਹ ਦੋ ਕੁ ਸਾਲਾਂ ਦੀ ਸੀ, ਜਦੋਂ ਉਸ ਦੇ ਪਿਤਾ ਪ੍ਰਤਾਪ ਸਿੰਘ ਨੂੰ ਫ਼ਾਜ਼ਿਲਕਾ ਤੋਂ ਗ੍ਰਿਫ਼ਤਾਰ ਕਰ ਲਿਆ ਗਿਆ। ਉਸ ਦੀ ਮਾਂ ਤੇ ਉਸ ਦਾ ਚਾਚਾ ਜਦੋਂ ਉਸ ਨੂੰ ਜ਼ੀਰੇ ਸੀ.ਆਈ.ਏ. ਸਟਾਫ਼ 'ਚ ਮਿਲਣ ਗਏ ਤਾਂ ਹਿੰਦੁਸਤਾਨੀ ਫੋਰਸਾਂ ਨੇ ਉਸ ਦੇ ਪੱਟ ਚੀਰ-ਚੀਰ ਕੇ ਵਿੱਚ ਮਿਰਚਾਂ ਪਾਈਆਂ ਹੋਈਆਂ ਸਨ। ਫਿਰ ਵੀ ਲਖਵਿੰਦਰ ਦੀ ਮਾਂ ਨੂੰ ਕਿਹਾ ਗਿਆ ਕਿ ਦੋ ਲੱਖ ਰੁਪਏ ਦਾ ਇੰਤਜ਼ਾਮ ਕਰ ਲਵੋ ਤਾਂ ਤੇਰੇ ਪਤੀ ਨੂੰ ਛੱਡ ਦਿੱਤਾ ਜਾਵੇਗਾ। ਇਹਨਾਂ ਨਿਮਾਣਿਆਂ ਨੇ ਘਰ ਵਾਪਸ ਆ ਕੇ ਵਾਹੋਦਾਹੀ ਦੋ ਲੱਖ ਰੁਪਏ ਇਕੱਠੇ ਕੀਤੇ ਤੇ ਨਿਰਧਾਰਤ ਸਮੇਂ ਥਾਣੇ ਜਾ ਪਹੁੰਚੇ। ਇਹਨਾਂ ਦੇ ਸਾਮ੍ਹਣੇ ਥਾਣੇ ਦੇ ਗੇਟ 'ਚੋਂ ਹਿੰਦੁਸਤਾਨੀ



ਪੁਲੀਸ ਦੀਆਂ ਕਈ ਗੱਡੀਆਂ ਨਿਕਲ ਕੇ ਬਾਹਰ ਗਈਆਂ। ਉਹਨਾਂ ਦੇ ਜਾਣ ਪਿੱਛੋਂ ਇੱਕ ਸਿੱਖ ਸੰਤਰੀ ਨੇ ਇਹਨਾਂ ਨੂੰ ਦੱਸ ਦਿੱਤਾ ਕਿ ਤੁਹਾਡਾ ਬੰਦਾ ਤਾਂ ਉਹ ਮਾਰਨ ਲਈ ਲੈ ਗਏ ਆ, ਜੇ ਦੋ ਲੱਖ ਰੁਪਏ ਲੁਟਾਉਣੇ ਨਹੀਂ ਤਾਂ ਵਾਪਸ ਲੈ ਜਾਓ। ਇਹ ਸੁਣ ਕੇ ਇਹ ਭਰੇ ਕਦਮਾਂ ਨਾਲ ਵਾਪਸ ਆ ਗਏ।

ਪੰਜ ਬੱਚਿਆਂ ਦੇ ਪਾਲਣ-ਪੋਸ਼ਣ ਦੀ ਜ਼ਿੰਮੇਵਾਰੀ ਇਕੱਲੀ ਮਾਂ ਵੱਲੋਂ ਨਿਭਾਉਣੀ ਅਸੰਭਵ ਸੀ। ਪਰ ਇਸ ਦੌਰਾਨ ਉਸ ਦੀ ਮਾਤਾ ਦਾ ਬੀਬੀ ਸੰਦੀਪ ਕੌਰ ਨਾਲ ਮੁਲਾਕਾਤ ਹੋ ਗਈ। ਇਹੀ ਕਾਰਨ ਹੈ ਕਿ ਲਖਵਿੰਦਰ ਕੌਰ ਅਤੇ ਉਸ ਦਾ ਛੋਟਾ ਭਰਾ ਨਿਰਵੈਰ ਸਿੰਘ ਭਾਈ ਧਰਮ ਸਿੰਘ ਖ਼ਾਲਸਾ ਟਰੱਸਟ ਵਿੱਚ ਰਹਿ ਕੇ ਵਿਦਿਆ ਪ੍ਰਾਪਤ ਕਰਨ ਲੱਗੇ ਤੇ ਉਹਨਾਂ ਦੀ ਮਾਤਾ ਅਜੇ ਵੀ ਘਰ ਵਿੱਚ ਯਾਦਾਂ ਦੇ ਸਹਾਰੇ ਜੀਅ ਰਹੀ ਹੈ।

* * *

ਕਾਲਖ ਦੇ ਵਣਜਾਰਿਓ!
ਚਾਨਣ ਕਦੇ ਹਰਿਆ ਨਹੀਂ।
ਓ ਕਿਰਨਾਂ ਦੇ ਕਾਤਲੋ!
ਸੂਰਜ ਕਦੇ ਮਰਿਆ ਨਹੀਂ।

*-ਸੰਤ ਰਾਮ ਉਦਾਸੀ*

# ਆਖਰ ਹਿੰਦੁਸਤਾਨੀ ਇਨਸਾਫ਼ ਤੋਂ ਬੇਉਮੀਦ ਹੋਈਆਂ ਸਿੱਖ ਵਿਧਵਾਵਾਂ

ਪੰਜਾਬ ਵਿੱਚ ਇੱਕ ਕਹਾਵਤ ਆਮ ਹੀ ਵਰਤੀ ਜਾਂਦੀ ਹੈ ਕਿ ਬਾਰਾਂ ਸਾਲਾਂ ਬਾਅਦ ਤਾਂ ਰੂੜੀ ਦੀ ਵੀ ਸੁਣੀ ਜਾਂਦੀ ਹੈ। ਸ਼ੱਕ ਇਸ ਵਿੱਚ ਵੀ ਕੋਈ ਨਹੀਂ ਕਿ ਪੰਜਾਬੀਆਂ ਦੀ ਹਰ ਇੱਕ ਕਹਾਵਤ ਕਿਤੇ ਨਾ ਕਿਤੇ ਹਕੀਕਤ ਦੇ ਰੂ ਬ ਰੂ ਜ਼ਰੂਰ ਹੁੰਦੀ ਹੈ, ਪਰ ਨਵੰਬਰ 1984 ਵਿੱਚ ਦਿੱਲੀ ਦੀਆਂ ਸੜਕਾਂ 'ਤੇ ਹੋਈ ਸਿੱਖਾਂ ਦੀ ਵਹਿਸ਼ੀ ਕਤਲੇਆਮ ਉਪਰੰਤ ਹੁਣ ਤਕ ਇਨਸਾਫ਼ ਦੀ ਪ੍ਰਾਪਤੀ ਲਈ ਭਾਰਤੀ ਨਿਆਂ ਪ੍ਰਣਾਲੀ ਦੇ ਚੱਕਰਵਿਊ ਵਿੱਚ ਭਟਕੇ ਕਦਮਾਂ ਦਾ ਲੇਖਾ-ਜੋਖਾ ਕਰਕੇ ਜਦੋਂ ਸਿੱਖ ਇਸ ਕਹਾਵਤ ਦੇ ਰੂ ਬ ਰੂ ਹੁੰਦੇ ਹਨ ਤਾਂ ਇਹ ਸਵਾਲੀ ਨਛਤਰ ਉਹਨਾਂ ਦੀ ਰੂਹ ਨੂੰ ਜ਼ਖਮੀ ਕਰ ਜਾਂਦਾ ਹੈ ਕਿ ਏਨੀ ਜ਼ਲਾਲਤ ਨੂੰ ਹਜ਼ਮ ਕਰਕੇ ਵੀ ਕੀ ਕੋਈ ਕੌਮ ਆਪਣੇ ਆਪ ਨੂੰ 'ਅਣਖੀਲੀ ਕੌਮ' ਅਖਵਾਉਂਦੀ ਰਹਿ ਸਕਦੀ ਹੈ? ਇਸ ਵਿੱਚੋਂ ਹੀ ਇੱਕ ਸਵਾਲ ਇਹ ਵੀ ਉਪਜਦਾ ਹੈ ਕਿ ਦਿੱਲੀ ਦੀ ਸੱਤਾ ਦੇ ਗਲਿਆਰਿਆਂ ਦੇ ਸਿੱਧੇ ਰੂਪ ਵਿੱਚ ਅਸਰ ਹੇਠ ਜਿਸ ਨਿਆਂ ਪ੍ਰਣਾਲੀ ਨੇ ਸਿੱਖਾਂ ਨੂੰ 18 ਸਾਲ ਵਿੱਚ ਵੀ ਇਨਸਾਫ਼ ਦੇਣਾ ਜ਼ਰੂਰੀ ਨਹੀਂ ਸਮਝਿਆ, ਉਸ ਅੱਗੇ ਸਿੱਖ ਅਜੇ ਹੋਰ ਕਿੰਨਾ ਕੁ ਸਮਾਂ ਇਨਸਾਫ਼ ਦੀ ਪ੍ਰਾਪਤੀ ਦੀ ਆਸ ਵਿੱਚ ਹੱਥ ਫੈਲਾਈ ਰੱਖਣਗੇ?

ਇਤਿਹਾਸ ਦੀਆਂ ਪੈੜਾਂ ਪਛਾਣਨ ਵਾਲ਼ੇ ਚਿੰਤਕਾਂ ਦਾ ਅਤੀਤ ਵਿੱਚ ਕੀਤਾ ਇਹ ਨਿਰਣਾ ਕਿ 'ਸ਼ੇਰ ਦਿਲ ਸਿੱਖ ਕੌਮ ਨੂੰ ਆਪਣੇ ਲੀਡਰ ਚੁਣਨ ਦੀ ਜਾਚ ਨਹੀਂ' ਕਿਸੇ ਗ਼ਲਤਫਹਿਮੀ ਦੀ ਧੂੜ ਹੇਠ ਦੱਬਿਆ ਹੋਇਆ ਸੀ ਸ਼ਾਇਦ, ਜਿਸ ਦੇ ਉੱਤੋਂ ਸਿੱਖਾਂ ਦੇ ਡੁੱਲ੍ਹੇ ਲਹੂ ਨੇ ਹੁਣ ਤਕ ਕਾਫ਼ੀ ਧੂੜ ਹੂੰਝ ਦਿੱਤੀ ਹੈ। ਗਾਂਧੀਵਾਦੀ ਸਿੱਖ ਲੀਡਰਸ਼ਿਪ ਦੀ ਉਂਗਲ਼ ਫੜ੍ਹ ਕੇ ਭਾਰਤੀ ਨਿਆਂ ਪ੍ਰਣਾਲੀ ਤੋਂ ਨਿਆਂ ਹਾਸਲ ਕਰਨ ਤੁਰੇ ਸਿੱਖਾਂ ਦੇ ਵਰਗ ਨੂੰ ਸਿੱਖ ਜੁਝਾਰੂ ਲਹਿਰ ਦੀ ਰੂਹ 'ਚੋਂ ਨਿਕਲੀ ਉਹ ਅਵਾਜ਼ ਹੁਣ ਮਹੱਤਵਪੂਰਨ ਲੱਗਣ ਲੱਗ ਪਈ ਹੈ ਕਿ ਪੱਥਰ-ਪੂਜ ਹਾਕਮਾਂ ਦੇ ਦਿਲ ਵੀ ਪੱਥਰ ਹੋ ਚੁੱਕੇ ਹਨ; 'ਪੱਥਰ, ਜੋ ਲਿਲਕੜੀਆਂ ਨਾਲ ਪਿਘਲਿਆ ਨਹੀਂ ਕਰਦੇ, ਬਲਕਿ ਭੰਨਣੇ ਪੈਂਦੇ ਹਨ।' ਪਰ ਜਾਪਦਾ ਹੈ ਕਿ ਪੱਥਰਾਂ 'ਤੇ ਮੱਥੇ ਰਗੜ ਕੇ ਉਹਨਾਂ ਦਾ ਰੰਗ ਬਦਲ ਦੇਣ ਲਈ ਯਤਨਸ਼ੀਲ ਲੋਕ ਜੋ ਇਨਸਾਫ਼ ਦੀ ਝੂਠੀ ਆਸ ਬੰਨ੍ਹਾਈ ਇੱਕ ਸਦੀ ਹੋਰ ਵੀ ਸਿੱਖਾਂ ਨੂੰ ਉਡੀਕ ਕਰਨ ਲਈ ਬੰਨ੍ਹਣਾ ਚਾਹੁਣ ਤਾਂ ਬੰਨ੍ਹੀ ਰੱਖ ਸਕਦੇ ਹਨ, ਪਰ ਉਹ ਜੁਝਾਰੂ ਲਹਿਰ ਨੂੰ 'ਅੱਤਵਾਦ' ਕਹਿਣੋਂ ਕਦੇ ਸ਼ਰਮ ਨਹੀਂ ਕਰਨਗੇ। ਇਹ ਅੰਦਾਜ਼ਾ ਹਰ ਇੱਕ ਦੂਰਦਰਸ਼ੀ ਸਹਿਜੇ ਹੀ ਲਾ ਸਕਦਾ ਹੈ।

ਵੈਸੇ ਜਦੋਂ ਵੀ ਦਿੱਲੀ ਦੇ ਲਾਲ ਕਿਲ੍ਹੇ 'ਚੋਂ ਸਿੱਖਾਂ ਦੀ ਨਸਲਕੁਸ਼ੀ ਲਈ ਕੋਈ ਪਾਪ ਦੀ ਜੰਞ ਚੜ੍ਹਦੀ ਹੈ, ਤਾਂ ਉਸ ਕੋਲ਼ ਇਹ ਪਛਾਣ ਕਰਨ ਦੀ ਕੋਈ ਕਸੌਟੀ ਨਹੀਂ ਹੁੰਦੀ ਕਿ ਕਿਹੜਾ ਸਿੱਖ ਜੁਝਾਰੂ ਵਿਚਾਰਧਾਰਾ ਨੂੰ ਸਮਰਪਿਤ ਹੈ ਤੇ ਕਿਹੜਾ ਗੋਡੇ ਟੇਕੂ ਵਿਚਾਰਧਾਰਾ ਨੂੰ। 'ਨਰਮ ਦਲੀ' ਅਖਵਾਉਣ ਵਾਲ਼ੇ ਅਖੌਤੀ ਅਕਾਲੀਆਂ ਦੀ ਗੱਲ ਤਾਂ ਬਹੁਤ ਦੂਰ ਹੈ, ਉਹ ਪਾਪ ਦੀ ਜੰਞ ਤਾਂ ਪਗੜੀ-ਦਾੜ੍ਹੀ ਦੇ ਧਾਰਨੀ ਕਿਸੇ ਕਾਂਗਰਸੀ ਨੂੰ ਵੀ ਨਹੀਂ ਬਖ਼ਸ਼ਦੀ। ਇਸ ਵਰਤਾਰੇ ਦੀਆਂ ਅਨੇਕਾਂ ਮਿਸਾਲਾਂ ਵਿੱਚੋਂ ਨਵੰਬਰ 1984 ਦੀ ਹਨੇਰੀ ਵਿਚਲੀ ਇੱਕ ਮਿਸਾਲ ਹੀ ਕਾਫ਼ੀ ਹੈ। ਇਹ ਇੱਕ ਔਰਤ ਦੀ ਬਿਆਨ ਕੀਤੀ ਹੱਡ-ਬੀਤੀ ਹੈ:

"ਮੈਂ ਇੱਕ (ਨਵੰਬਰ, 1984) ਤਰੀਕ ਨੂੰ ਸਵੇਰੇ ਆਪਣੇ ਬੱਚਿਆਂ ਲਈ ਚਾਹ ਬਣਾ ਰਹੀ ਸੀ ਕਿ ਅਚਾਨਕ ਬੜਾ ਰੌਲ਼ਾ ਪੈਣ ਲੱਗਾ। ....ਮੈਂ ਅਜੇ ਚਾਹ ਕੇਤਲੀ ਵਿੱਚ ਪਾ ਹੀ ਰਹੀ ਸੀ ਕਿ ਮੇਰੇ ਗਵਾਂਢੀ ਨੇ ਕਿਹਾ, 'ਬੀਬੀ ਜੀ ਕਹੀਂ ਛਿਪ ਜਾਓ, ਆਪ ਸਭ ਕੋ ਸੱਜਣ ਕੁਮਾਰ ਕੇ ਆਦਮੀ ਮਾਰ ਦੇਂਗੇ।' ਮੈਂ ਕਿਹਾ, 'ਕਿਉਂ ਬਈ, ਹਮਨੇ ਕਿਆ ਕੀਆ ਹੈ? ਔਰ ਹਮੇਂ ਕੋਈ ਮਾਰੇਗਾ ਭੀ ਕਿਉਂ? ਕਿਉਂਕਿ ਹਮ ਤੋਂ ਹੈਂ ਹੀ ਕਾਂਗਰਸ ਵਾਲ਼ੇ ਹੈ...।' ਅਸੀਂ ਅਜੇ ਇੱਕ ਦੂਜੇ ਵੱਲ ਵੇਖ ਹੀ ਰਹੇ ਸੀ ਕਿ ਅਚਾਨਕ ਹੀ ਬਹੁਤ ਲੋਕਾਂ ਦੀ ਭੀੜ ਸਾਡੇ ਘਰ ਦੇ ਬਾਹਰ ਆ ਕੇ ਨਾਹਰੇ ਲਾਉਣ ਲੱਗੀ, 'ਸੱਜਣ ਕੁਮਾਰ ਜਿੰਦਾਬਾਦ, ਇੰਦਰਾ ਗਾਂਧੀ ਅਮਰ ਰਹੇ। ਗ਼ਦਾਰੋਂ ਕੋ ਬਾਹਰ ਨਿਕਾਲੋ..।' ਏਨਾ ਕਹਿੰਦਿਆਂ ਹੀ ਉਹ ਮੇਰੇ ਪਤੀ ਤੇ ਚਾਰ ਪੁੱਤਰਾਂ ਨੂੰ ਧੂਹ ਕੇ ਬਾਹਰ ਲੈ ਗਏ। ਮੇਰੀਆਂ ਦੋਨੋਂ ਜਵਾਨ ਲੜਕੀਆਂ ਅਤੇ ਮੈਨੂੰ ਵੀ ਉਹ ਫੜ ਕੇ ਸਾਮ੍ਹਣੇ ਪਾਰਕ ਵਿੱਚ ਲੈ ਗਏ। ਉਹਨਾਂ ਨੇ ਮੇਰੇ ਤੇ ਮੇਰੀਆਂ ਦੋਵਾਂ ਲੜਕੀਆਂ ਦੇ ਕੱਪੜੇ ਪਾੜ ਦਿੱਤੇ ਤੇ ਸਾਨੂੰ ਤਿੰਨਾਂ ਨੂੰ ਨੰਗਾ ਕਰ ਦਿੱਤਾ। ਫਿਰ ਭੀੜ ਵਿੱਚੋਂ ਆਵਾਜ਼ਾਂ ਲਾ ਲਾ ਕੇ ਤੇ ਵੱਖ-ਵੱਖ ਲੋਕਾਂ ਨੂੰ ਬੁਲਾ ਬੁਲਾ ਕੇ ਸਾਡੇ ਨਾਲ ਬਲਾਤਕਾਰ ਕਰਦੇ ਰਹੇ।....ਇੱਕ ਪਾਸੇ ਮੇਰੀ ਤੇ ਮੇਰੀਆਂ ਲੜਕੀਆਂ ਦੀ ਪੱਤ ਲੁੱਟੀ ਜਾ ਰਹੀ ਸੀ ਤੇ ਦੂਜੇ ਪਾਸੇ ਮੇਰੇ ਪਤੀ ਤੇ ਮੇਰੇ ਚਾਰਾਂ ਲੜਕਿਆਂ ਨੂੰ ਜਿਊਂਦੇ ਹੀ ਪੈਟਰੋਲ ਪਾ ਕੇ ਸਾੜਿਆ ਜਾ ਰਿਹਾ ਸੀ।....ਇਸ ਹਾਦਸੇ ਨੂੰ ਹੰਢਾਅ ਕੇ ਮੇਰੀ ਛੋਟੀ ਲੜਕੀ ਪਾਗਲ ਹੋ ਗਈ....। ਹੁਣ ਦੱਸੋ.. ਮੈਂ ਕਿੱਥੇ ਜਾਵਾਂ...?"

*(ਸਰਕਾਰੀ ਕਤਲੇਆਮ, ਨਵੰਬਰ 1984, ਗੁਰਚਰਨ ਸਿੰਘ ਬੱਬਰ, ਪੰਨਾ 37)*

'ਮੈਂ ਹੁਣ ਕਿੱਥੇ ਜਾਵਾਂ?' ਇਹ ਪ੍ਰਸ਼ਨ ਇਸ ਪਾਪ ਦੀ ਜੰਞ ਦੇ ਹਮਲੇ ਵਿੱਚ ਵਿਧਵਾ

ਹੋਈ ਹਰ ਇੱਕ ਸਿੱਖ ਔਰਤ ਦਾ ਸੀ। ਉਕਾਈ ਇੱਥੇ ਹੋਈ ਕਿ ਸਿੱਖ ਲੀਡਰਸ਼ਿਪ ਪੀੜਿਤ ਸਿੱਖ ਵਿਧਵਾਵਾਂ ਦੇ ਇਸ ਸਵਾਲ ਦਾ ਕੋਈ ਸਾਂਝਾ ਤੇ ਸਿਧਾਂਤਕ ਜਵਾਬ ਦੇਣ ਵਿੱਚ ਬਿਲਕੁਲ ਅਸਫ਼ਲ ਰਹੀ। ਗੁਰੂ ਦੀ ਵਿਚਾਰਧਾਰਾ ਤੋਂ ਸੇਧ ਲੈਣ ਵਾਲ਼ਿਆਂ ਨੇ 'ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਇ ਦਸਤ' ਦੇ ਸਿਧਾਂਤ ਨੂੰ ਮਨ ਵਿੱਚ ਵਸਾ ਕੇ ਦੋਸ਼ੀਆਂ ਨਾਲ਼ ਖੁਦ ਹੀ ਸਿੱਝਣ ਦਾ ਮਾਰਗ ਅਪਣਾ ਲਿਆ ਤੇ ਗਾਂਧੀ ਦੀ ਵਿਚਾਰਧਾਰਾ ਤੋਂ ਸੇਧ ਲੈਣ ਵਾਲ਼ਿਆਂ ਨੇ ਸਿੱਖ ਵਿਧਵਾਵਾਂ ਨੂੰ ਭਾਰਤੀ ਨਿਆਂ ਪ੍ਰਣਾਲੀ ਦੀਆਂ ਅਦਾਲਤਾਂ ਦੇ ਦਰਵਾਜ਼ੇ ਖੜਕਾ ਕੇ ਦੋਸ਼ੀਆਂ ਨੂੰ ਸਜ਼ਾ ਦਿਵਾਉਣ ਵਾਲ਼ੇ ਰਾਹ ਤੋਰ ਦਿੱਤਾ। ਇਹ ਦੁਨੀਆਂ ਨੇ ਵੇਖ ਲਿਆ ਹੈ ਕਿ ਜੁਝਾਰੂ ਵਿਚਾਰਧਾਰਾ ਵਾਲ਼ਿਆਂ ਨੇ ਤਾਂ ਆਪਣੇ ਹਿੱਸੇ ਆਉਂਦੇ ਦੋਸ਼ੀਆਂ ਨਾਲ਼ ਦੋ ਕੁ ਸਾਲਾਂ ਦੇ ਵਿੱਚ ਹੀ ਸਿੱਝ ਕੇ ਵਿਖਾ ਦਿੱਤਾ ਸੀ, ਪਰ ਗਾਂਧੀ ਜੀ ਦੀਆਂ ਪੈੜਾਂ 'ਤੇ ਤੁਰਿਆ ਕਾਫਲਾ ਅੱਜ ਅਠਾਰਾਂ ਸਾਲ ਦੇ ਲੰਮੇ ਸਫ਼ਰ ਉਪਰੰਤ ਵੀ ਕਿਸੇ ਦੋਸ਼ੀ ਨੂੰ ਸਜ਼ਾ ਦਿਵਾਉਣ ਵਿੱਚ ਨਾਕਾਮ ਰਿਹਾ ਹੈ। ਸਮਝ ਨਹੀਂ ਆਉਂਦੀ ਕਿ ਹਕੀਕਤ ਦੀ ਇਸ ਧਰਾਤਲ ਵਿੱਚ ਬੇਇਨਸਾਫ਼ੀ ਦੇ ਅਜਿਹੇ ਬੀਜ ਬੀਜ ਕੇ ਅਮਨ-ਸ਼ਾਂਤੀ ਤੇ ਅਹਿੰਸਾ ਦੇ ਮਿੱਠੇ ਫਲ ਉਗਣ ਦੀ ਹਿੰਦੁਸਤਾਨੀ ਉਮੀਦ ਦਾ ਮੂਲ ਕਾਰਨ ਮੂਰਖਤਾ ਹੈ ਜਾਂ ਕੋਈ ਵਹਿਸ਼ੀ ਖੇਡ ਦਾ ਸ਼ੌਂਕ?

ਗਾਂਧੀਵਾਦੀ ਅਕਾਲੀ ਬੇਸ਼ੱਕ ਅਠਾਰਾਂ ਸਾਲਾਂ ਵਿੱਚ ਇਨਸਾਫ਼ ਦੀ ਉਡੀਕ ਦਾ ਫਲ ਬੇਇਨਸਾਫ਼ੀ ਦੇ ਰੂਪ ਵਿੱਚ ਮਿਲਣ ਪਿੱਛੋਂ ਵੀ ਦੇਸ਼ ਦੀ ਏਕਤਾ ਅਖੰਡਤਾ ਦੇ ਨਾਅਰਿਆਂ ਦੇ ਡੱਬੂ-ਸ਼ੋਰ ਨੂੰ ਘੱਟ ਨਹੀਂ ਹੋਣ ਦੇਣਗੇ, ਪਰ ਅਣਖ ਦਾ ਇੱਕ ਕਿਣਕਾ ਜਿਨ੍ਹਾਂ ਗ਼ੈਰ ਸਿੱਖ ਪੰਜਾਬੀਆਂ ਦੇ ਅੰਦਰ ਵੀ ਸੀ, ਉਹਨਾਂ ਨੂੰ ਵੀ ਬੇਵਤਨੇ ਹੋਣ ਦਾ ਤੀਬਰ ਅਹਿਸਾਸ ਨਵੰਬਰ 1984 ਦੇ ਪਹਿਲੇ ਦਿਨਾਂ ਵਿੱਚ ਹੀ ਹੋ ਗਿਆ ਸੀ। ਨਕਸਲਬਾੜੀ ਲਹਿਰ ਨਾਲ਼ ਸੰਬੰਧਿਤ ਰਹੇ ਲੋਕ ਕਵੀ ਸੰਤ ਰਾਮ ਉਦਾਸੀ ਨੇ ਜਦੋਂ ਨਵੰਬਰ 1984 ਵਿੱਚ ਦਿੱਲੀ ਦੀਆਂ ਸੜਕਾਂ 'ਤੇ ਵਹਿਸ਼ਤ ਦਾ ਨੰਗਾ ਨਾਚ ਆਪਣੀਆਂ ਅੱਖਾਂ ਦੇ ਸਾਹਵੇਂ ਹੁੰਦਾ ਵੇਖਿਆ ਤਾਂ ਬੇਪੱਤ ਹੋਈਆਂ ਕੁਝ ਸਿੱਖ ਬੀਬੀਆਂ ਦੀਆਂ ਅਧਮੋਈਆਂ ਦੇਹਾਂ ਦੇ ਸਿਰਹਾਣੇ ਆ ਕੇ ਉਸਦੇ ਕਦਮ ਰੁਕ ਗਏ। ਉਸਦੇ ਦਿਲ 'ਚੋਂ ਇਹ ਹੂਕ ਨਿਕਲੀ ਸੀ:

ਆਹ ਜਿਸਮ ਤਾਂ ਮੇਰੀ ਧੀ ਵਰਗਾ ਹੈ
ਆਹ ਕੋਈ ਮੇਰੀ ਭੈਣ ਜਿਹਾ ਹੈ
ਮੈਂ ਕਿਸ ਕਿਸ ਦਾ ਨਗਨ ਕੱਜੂੰਗਾ
ਹੁਣ ਮੈਂ ਕਿਸ ਨੂੰ ਵਤਨ ਕਹੂੰਗਾ ?

ਇਸ ਸਵਾਲ ਦਾ ਸਿੱਧਾ ਜਿਹਾ ਜਵਾਬ ਹੈ ਕਿ ਸਾਡਾ ਵਤਨ 'ਹਿੰਦ' ਨਹੀਂ 'ਪੰਜਾਬ' ਹੈ, ਜਿੱਥੇ ਮਨੂੰ ਜਾਂ ਚਾਣਕੀਆ ਨਾਂ ਦੇ ਬ੍ਰਾਹਮਣਾਂ ਦੀ ਨਹੀਂ, ਗੁਰੂ ਨਾਨਕ ਸਾਹਿਬ ਦੀ



ਵਿਚਾਰਧਾਰਾ ਦਾ ਰਾਜ ਹੋਵੇਗਾ। ਇਸ ਤੋਂ ਇਲਾਵਾ ਹੋਰ ਕੋਈ ਸਿੱਖਾਂ ਦਾ ਵਤਨ ਨਹੀਂ ਹੋ ਸਕਦਾ।

ਪਰ ਆਪਣੇ ਆਪ ਨੂੰ ਗਾਂਧੀਵਾਦੀ ਅਕਾਲੀ ਅਖਵਾਉਣ ਵਾਲ਼ੇ ਲੀਡਰਾਂ ਦੀ ਪਤਾ ਨਹੀਂ ਕੀ ਮਜਬੂਰੀ ਸੀ ਕਿ ਉਹ 'ਰਾਜੇ ਸੀਹ ਮੁਕਦਮ ਕੁਤੇ' ਵਾਲ਼ੇ ਇਸ ਜਾਬਰ ਬ੍ਰਾਹਮਣੀ ਅਥਵਾ ਹਿੰਦੁਸਤਾਨੀ ਸਿਸਟਮ ਨੂੰ ਆਪਣਾ 'ਪਿਆਰਾ ਵਤਨ' ਕਹਿਣ ਦਾ ਚਿੱਟਾ ਝੂਠ ਕੇਵਲ ਬੋਲਦੇ ਹੀ ਨਹੀਂ ਰਹੇ, ਸਗੋਂ ਇਸ ਕੂੜ ਕਬਾੜ ਨੂੰ ਸਿੱਖਾਂ ਦੇ ਸੰਘੋਂ ਹੇਠਾਂ ਵੀ ਲੰਘਾਉਂਦੇ ਰਹੇ। ਅੱਜ ਜਦੋਂ ਦਿੱਲੀ ਦਰਬਾਰ ਵਿੱਚੋਂ ਇਨਸਾਫ਼ ਤੋਂ ਬੇਉਮੀਦ ਹੋਈਆਂ ਨਵੰਬਰ 1984 ਦੀਆਂ ਸਿੱਖ ਵਿਧਵਾਵਾਂ ਨਿਰਾਸ਼ਤਾ ਵਿੱਚ ਆਤਮ-ਹੱਤਿਆ ਵਰਗੇ ਕਦਮ ਚੁੱਕਣ 'ਤੇ ਉਤਾਰੂ ਹਨ ਤਾਂ ਇਹ ਸਿੱਖ ਅਵਾਮ ਲਈ ਫ਼ੈਸਲਾ ਕਰਨ ਦੀ ਘੜੀ ਹੈ ਕਿ ਨਿਰਾਸ਼ਤਾ ਦੇ ਇਸ ਆਲਮ ਵਿੱਚ ਦਿੱਲੀ ਦਰਬਾਰ ਦੇ ਨਾਲ ਨਾਲ ਸਿੱਖ ਲੀਡਰਸ਼ਿਪ ਦਾ ਦੋਸ਼ ਕਿੰਨਾ ਕੁ ਹੈ।

ਜਦੋਂ ਇਹ ਸਤਰਾਂ ਲਿਖੀਆਂ ਜਾ ਰਹੀਆਂ ਸਨ ਤਾਂ ਦੋ ਮਹੱਤਵਪੂਰਨ ਖ਼ਬਰਾਂ ਸੁਣਨ ਨੂੰ ਮਿਲ਼ੀਆਂ। ਪਹਿਲੀ ਖ਼ਬਰ ਦਿੱਲੀ ਦੀ ਸਿੱਖ ਕਤਲੇਆਮ ਦੇ ਇੱਕ ਪ੍ਰਮੁੱਖ ਦੋਸ਼ੀ 'ਲਲਿਤ ਮਾਕਨ' ਦੇ ਕਤਲ ਕੇਸ ਵਿੱਚ, ਸਿੱਖ ਨੌਜਵਾਨ ਰਣਜੀਤ ਸਿੰਘ ਕੁੱਕੀ ਨੂੰ ਉਮਰ ਕੈਦ ਦੀ ਸਜ਼ਾ। ਤੇ ਦੂਜੀ ਖ਼ਬਰ ਇਹ ਹੈ ਕਿ ਦਿੱਲੀ ਦੀ ਇੱਕ ਅਦਾਲਤ ਨੇ ਸੰਘਰਸ਼ਸ਼ੀਲ ਸਿੱਖ ਲੀਡਰ ਸ. ਸਿਮਰਨਜੀਤ ਸਿੰਘ ਮਾਨ ਉੱਪਰ 1991 ਵਿੱਚ ਦਿੱਲੀ ਵਿਖੇ ਕੀਤੀ ਇੱਕ ਤਕਰੀਰ ਦੇ ਆਧਾਰ 'ਤੇ ਦੇਸ਼ ਧ੍ਰੋਹ ਦਾ ਮੁਕਦਮਾ ਦਾਇਰ ਕਰ ਦਿੱਤਾ ਹੈ। ਸਿੱਖਾਂ ਨੂੰ ਇਸ ਸਵਾਲ ਨੂੰ ਲੈ ਕੇ ਹੈਰਾਨ ਹੋਣ ਦੀ ਲੋੜ ਨਹੀਂ ਕਿ ਬਾਰਾਂ ਸਾਲ ਪਹਿਲਾਂ ਕੀਤੀ ਗਈ ਤਕਰੀਰ 'ਤੇ ਮੁਕਦਮ ਹੁਣ ਕਿਉਂ ਦਰਜ ਕੀਤਾ ਗਿਆ। ਦਰਅਸਲ ਜਦੋਂ ਇਹ ਤਕਰੀਰ ਕੀਤੀ ਗਈ ਸੀ ਤਾਂ ਉਦੋਂ ਪੰਜਾਬ ਵਿੱਚ ਸਿੱਖ ਜੁਝਾਰੂ ਲਹਿਰ ਪੂਰੇ ਜੋਬਨ 'ਤੇ ਸੀ ਤੇ ਇਸਦੇ ਜੋਬਨ 'ਤੇ ਹੋਣ ਦਾ ਅਰਥ ਇਹ ਸੀ ਕਿ ਉਦੋਂ ਹਿੰਦ ਤੇ ਪੰਜਾਬ ਇੱਕ ਜੰਗ ਵਿੱਚ ਲੜ ਰਹੇ ਸਨ। ਅੱਜ ਜਦੋਂ ਇਹ ਮੁਕਦਮਾਂ ਦਾਇਰ ਕੀਤਾ ਹੈ ਤਾਂ ਪੰਜਾਬ ਵਿੱਚ ਜੁਝਾਰੂ ਲਹਿਰ ਦੀ ਅਣਹੋਂਦ ਹੈ। ਸ. ਮਾਨ 'ਤੇ ਇਹ ਮੁਕਦਮਾ ਦਿੱਲੀ ਵਿੱਚ ਸਿੱਖ ਕਤਲੇਆਮ ਦੇ ਦੋਸ਼ੀਆਂ ਨੂੰ ਬਾਇਜ਼ਤ ਬਰੀ ਕਰਨ ਉਪਰੰਤ ਅਤੇ ਇਸ ਕਤਲੇਆਮ ਦੇ ਇੱਕ ਦੋਸ਼ੀ ਦੇ ਕਤਲ ਦੇ ਦੋਸ਼ ਵਿੱਚ ਇੱਕ ਸਿੱਖ ਗੱਭਰੂ ਨੂੰ ਸਜ਼ਾ ਸੁਣਾਉਣ ਦੇ ਅਮਲ ਦੇ ਵਿਚਕਾਰ ਦਾਇਰ ਕੀਤਾ ਗਿਆ ਹੈ। ਦਿੱਲੀ ਦਾ ਸੰਕੇਤ ਸਪਸ਼ਟ ਹੈ ਕਿ ਇਸ ਜੰਗ ਵਿੱਚ ਹੁਣ ਸਿੱਖਾਂ ਨਾਲ ਉਹ ਸਲੂਕ ਕਰਨ ਦਾ ਸਮਾਂ ਆ ਗਿਆ ਹੈ, ਜੋ ਕਿ ਕਿਸੇ ਜਿੱਤੀ ਹੋਈ ਕੌਮ ਵੱਲੋਂ ਹਾਰੀ ਹੋਈ ਕੌਮ ਦੇ ਨਾਲ ਕੀਤਾ ਜਾਂਦਾ ਹੈ। ਹੁਣ ਇਸ ਤੋਂ ਪਹਿਲਾਂ ਕਿ ਜੇਤੂ ਕੌਮ ਸਿੱਖਾਂ ਨੂੰ ਉਹਨਾਂ ਦੀ ਹਾਰ ਦਾ ਅਹਿਸਾਸ ਕਰਵਾਉਣ ਦਾ ਕੋਈ ਅਗਲਾ ਕਦਮ ਚੁੱਕੇ, ਸਿੱਖਾਂ ਨੂੰ ਇਸ

ਸ਼ਰਮਨਾਕ ਹਾਰ ਨੂੰ ਜਿੱਤ ਵਿੱਚ ਬਦਲਣ ਲਈ ਕੋਈ ਸਾਂਝੀ ਰਣਨੀਤੀ ਤਿਆਰ ਕਰ ਲੈਣੀ ਚਾਹੀਦੀ ਹੈ, ਬੇਸ਼ੱਕ ਇਹ ਰਣਨੀਤੀ ਸ਼ਾਂਤਮਈ ਸੰਘਰਸ਼ ਹੀ ਕਿਉਂ ਨਾ ਹੋਵੇ। ਪਰ ਇੱਕ ਅਜਿਹੀ ਰਣਨੀਤੀ, ਜੋ ਕਿ ਸਿੱਖਾਂ ਨੂੰ 'ਰਾਜੇ ਸੀਹ ਮੁਕਦਮ ਕੁਤੇ' ਵਾਲੇ ਜਾਬਰ ਹਿੰਦੁਸਤਾਨੀ ਸਿਸਟਮ ਤੋਂ ਨਿਜ਼ਾਤ ਦਿਵਾਏ।

* * *

ਅੱਜ ਇਹ

ਸ਼ਾਂਤੀ ਦੇ ਪੁਜਾਰੀ ਅਖਵਾਉਂਦੇ ਨੇ

ਲਹੂ ਭਾਵੇਂ ਪਾਣੀ ਵਾਂਗ

ਨਿਤ ਹੀ ਵਹਾਉਂਦੇ ਨੇ

ਦਸਮੇਸ਼ ਦੇ ਦੁਲਾਰਿਆਂ ਨੂੰ

ਬੰਦੇ ਦਿਆਂ ਵਾਰਸਾਂ ਨੂੰ

ਦੋਸ਼ੀ ਇਹ ਕਹਿੰਦੇ ਨੇ

ਮੱਸੇ, ਮੀਰ-ਮਨੂੰ

ਫਿਰ ਮਹਿਲਾਂ ਵਿੱਚ ਰਹਿੰਦੇ ਨੇ

*-ਗਜਿੰਦਰ ਸਿੰਘ (ਹਾਈਜੈਕਰ)*



# ਜਸਵੰਤ ਸਿੰਘ ਖਾਲੜਾ ਦੀ ਕਹਾਣੀ

ਸ਼ਹੀਦ ਸ. ਜਸਵੰਤ ਸਿੰਘ ਖਾਲੜਾ ਦਾ ਨਾਂ ਕਿਸੇ ਜਾਣ-ਪਛਾਣ ਦਾ ਮੁਥਾਜ ਨਹੀਂ। ਇਸ ਸ਼ੇਰ ਦਿਲ ਇਨਸਾਨ ਨੇ ਹਿੰਦੁਸਤਾਨੀ ਹਕੂਮਤ ਵੱਲੋਂ ਸਿੱਖ ਗੱਭਰੂਆਂ ਦੀਆਂ ਲਾਵਾਰਿਸ ਕਹਿ ਕੇ ਸਾੜੀਆਂ ਗਈਆਂ ਲਾਸ਼ਾਂ ਦੇ ਅੰਕੜੇ ਇਕੱਠੇ ਕਰ ਕੇ ਅੰਤਰਰਾਸ਼ਟਰੀ ਪੱਧਰ 'ਤੇ ਹਿੰਦੁਸਤਾਨੀ ਹਕੂਮਤ ਨੂੰ ਮੁਜ਼ਰਿਮਾਂ ਦੇ ਕਟਹਿਰੇ 'ਚ ਖੜ੍ਹਾ ਕਰ ਦਿੱਤਾ ਸੀ। ਇਸ ਤੋਂ ਦੁਖੀ ਹੋ ਕੇ ਹਿੰਦੁਸਤਾਨੀ ਹਾਕਮਾਂ ਨੇ ਆਪਣੇ ਪਾਲਤੂ ਕਰਿੰਦਿਆਂ ਰਾਹੀਂ ਸ. ਖਾਲੜਾ ਨੂੰ ਧਮਕੀਆਂ ਦਿਵਾਈਆਂ ਤੇ ਲਾਵਾਰਿਸ ਲਾਸ਼ਾਂ ਦੀ ਲੰਮੀ ਲਿਸਟ ਵਿੱਚ ਉਸ ਦਾ ਵੀ ਨਾਂ ਦਰਜ ਕਰ ਦੇਣ ਦੇ ਧਮਕਾਊ ਸੁਨੇਹੇ ਉਸ ਨੂੰ ਭੇਜੇ, ਪਰ ਉਹ ਬੇਪਰਵਾਹ ਹੋ ਕੇ ਆਪਣੇ ਇਸ ਪਵਿੱਤਰ ਕਾਰਜ ਵਿੱਚ ਲੱਗਾ ਰਿਹਾ।

ਫਿਰ ਅਖੀਰ ਹਿੰਦੁਸਤਾਨੀ ਫੋਰਸਾਂ ਉਸ ਨੂੰ ਦਿਨ-ਦਿਹਾੜੇ ਉਸ ਦੇ ਘਰ ਅੱਗੋਂ ਚੁੱਕ ਕੇ ਲੈ ਗਈਆਂ, ਜਿਸ ਪਿੱਛੋਂ ਉਸ ਦੀ ਉੱਘ-ਸੁੱਘ ਨਹੀਂ ਨਿਕਲੀ। ਹਿੰਦੁਸਤਾਨੀ ਪੁਲੀਸ ਦੇ ਇੱਕ ਸਿਪਾਹੀ ਕੁਲਦੀਪ ਸਿੰਘ ਬਚੜੇ ਨੇ ਸ. ਖਾਲੜੇ ਨੂੰ ਪੁਲੀਸ ਹਿਰਾਸਤ ਵਿੱਚ ਕੋਹ-ਕੋਹ ਕੇ ਮਾਰੇ ਜਾਣ ਦੀ ਜਿਹੜੀ ਅੱਖੀਂ ਡਿੱਠੀ ਕਹਾਣੀ ਬਿਆਨ ਕੀਤੀ, ਉਸ ਨਾਲ ਹਿੰਦੁਸਤਾਨੀ ਹਕੂਮਤ ਦੇ ਘਿਨਾਉਣੇ ਚਿਹਰੇ ਦੀ ਕਰੂਪਤਾ ਹੋਰ ਸਪਸ਼ਟ ਹੋ ਜਾਂਦੀ ਹੈ।

ਉਸ ਅਨੁਸਾਰ ਭਾਈ ਖਾਲੜੇ ਉੱਪਰ ਅਜੀਤ ਸਿੰਘ ਸੰਧੂ, ਸੁਰਿੰਦਰਪਾਲ ਤੇ ਹੋਰ ਕਈ ਪੁਲੀਸ ਆਫ਼ੀਸਰ ਖੁਦ ਵਹਿਸ਼ੀਆਨਾ ਤਸ਼ੱਦਦ ਕਰਦੇ ਰਹੇ। ਫਿਰ ਅਜੀਤ ਸਿੰਘ ਸੰਧੂ ਦੀ ਇੱਕ ਵਿਸ਼ਾਲ ਕੋਠੀ ਵਿੱਚ ਸ. ਖਾਲੜੇ ਨੂੰ ਹਿੰਦੁਸਤਾਨੀ ਹਕੂਮਤ ਦੇ ਪ੍ਰਮੁੱਖ ਪਾਲਤੂ ਕੇ.ਪੀ.ਐਸ. ਗਿੱਲ ਦੇ ਸਾਮ੍ਹਣੇ ਵੀ ਲਿਜਾਇਆ ਗਿਆ, ਪਰ ਸ. ਖਾਲੜਾ ਨੇ ਗਿੱਲ ਦੀ ਕੋਈ ਵੀ ਗੱਲ ਮੰਨਣ ਤੋਂ ਨਾਂਹ ਕਰ ਦਿੱਤੀ। ਫਿਰ ਸ. ਖਾਲੜਾ ਨੂੰ ਗੋਲੀ ਮਾਰ ਕੇ ਕਤਲ ਕੀਤਾ ਗਿਆ ਤੇ ਉਹਨਾਂ ਦੀ ਲਾਸ਼ ਹਰੀਕੇ ਦਰਿਆ ਵਿੱਚ ਰੋੜ੍ਹ ਦਿੱਤੀ ਗਈ।

ਬੀਬੀ ਪਰਮਜੀਤ ਕੌਰ ਖਾਲੜਾ ਨਾਲ ਮੁਲਾਕਾਤ ਦੀ ਤਾਂਘ ਮੇਰੀ ਉਦੋਂ ਤੋਂ ਹੀ ਸੀ ਜਦੋਂ ਲਾਵਾਰਸ ਲਾਸ਼ਾਂ ਦੇ ਮੁੱਦੇ ਨੂੰ ਪੂਰੀ ਦੁਨੀਆਂ ਦੇ ਸਾਹਵੇਂ ਲਿਆ ਕੇ ਅਖ਼ਬਾਰਾਂ ਦੀਆਂ

ਸੁਰਖੀਆਂ ਵਿੱਚ ਆਉਣ ਵਾਲਾ ਸ. ਜਸਵੰਤ ਸਿੰਘ ਖਾਲੜਾ ਖੁਦ ਹੀ ਹਿੰਦੁਸਤਾਨੀ ਪੁਲੀਸ ਦੇ ਜ਼ਬਰ ਦਾ ਸ਼ਿਕਾਰ ਹੋ ਕੇ ਅਖ਼ਬਾਰਾਂ ਦੀਆਂ ਸੁਰਖੀਆਂ ਵਿੱਚ ਕਿਧਰੇ ਗੁੰਮ ਹੋ ਗਿਆ ਸੀ। ਇੱਕ ਸਮਾਗਮ ਵਿੱਚ ਹੋਈ ਮੁਲਾਕਾਤ ਦੌਰਾਨ ਹੋਈ ਗੱਲਬਾਤ ਪਾਠਕਾਂ ਦੀ ਜਾਣਕਾਰੀ ਲਈ ਪੇਸ਼ ਹੈ:

**ਸਵਾਲ: ਤੁਹਾਡੇ ਵਿਆਹ ਵੇਲੇ ਖਾਲੜਾ ਸਾਹਿਬ ਦੀਆਂ ਸਮਾਜਕ ਸਰਗਰਮੀਆਂ ਕਿਸ ਤਰ੍ਹਾਂ ਦੀਆਂ ਸਨ?**

ਜਵਾਬ: ਉਦੋਂ ਉਹ ਭਗਤ ਸਿੰਘ ਹੋਰਾਂ ਵਾਲੀ ਨੌਜੁਆਨ ਭਾਰਤ ਸਭਾ ਵਿੱਚ ਕੰਮ ਕਰ ਰਹੇ ਸੀ, ਵੈਸੇ ਇਹਨਾਂ ਦਾ ਪਰਿਵਾਰਕ ਪਿਛੋਕੜ ਹੀ ਸੰਘਰਸ਼ਮਈ ਹੈ। ਇਹਨਾਂ ਦੇ ਦਾਦਾ ਸ. ਹਰਨਾਮ ਸਿੰਘ ਕਾਮਾ ਗਾਟਾ ਮਾਰੂ ਦੀ ਪਹਿਲੀ ਕਮੇਟੀ ਵਿੱਚ ਸਨ। ਉਹਨਾਂ ਨੂੰ ਨੌ ਸਾਲ ਦੀ ਨਜ਼ਰਬੰਦੀ ਦੀ ਸਜ਼ਾ ਹੋਈ ਸੀ ਅਤੇ ਸਜ਼ਾ ਪੂਰੀ ਹੋਣ ਪਿੱਛੋਂ ਉਹ ਚੀਨ ਚਲੇ ਗਏ ਸੀ।

**ਸਵਾਲ: ਖਾਲੜਾ ਸਾਹਿਬ ਕਿਸ ਲਹਿਰ ਦੀ ਵਿਚਾਰਧਾਰਾ ਦੇ ਨੇੜੇ ਸਨ?**

ਜਵਾਬ: ਸ਼ੁਰੂ ਵਿੱਚ ਤਾਂ ਇਹ ਨੈਕਸਲਾਈਟ ਵਿਚਾਰਧਾਰਾ ਨਾਲ ਜੁੜੇ ਸੀ। ਨੈਕਸਲਾਈਟਾਂ ਦੇ ਸੰਘਰਸ਼ ਦੇ ਹਾਮੀ ਇਹ ਜ਼ਰੂਰ ਸਨ ਪਰ ਧਾਰਮਿਕ ਖਿਆਲਾਂ ਨੂੰ ਇਹਨਾਂ ਕਦੇ ਨਹੀਂ ਸੀ ਤਿਆਗਿਆ। ਹਰ ਕਾਰਜ ਦੀ ਅਰੰਭਤਾ ਸ੍ਰੀ ਅਖੰਡ ਪਾਠ ਸਾਹਿਬ ਨਾਲ ਹੁੰਦੀ ਸੀ ਤੇ ਪਰਿਵਾਰ ਵਿੱਚ ਅਜੇ ਵੀ ਇਹੀ ਰੀਤ ਐ।

**ਸਵਾਲ: ਵਿਆਹ ਤੋਂ ਪਿੱਛੋਂ ਤੁਸੀਂ ਅੰਮ੍ਰਿਤਸਰ ਆ ਗਏ ਜਾਂ ਕੁਝ ਸਮਾਂ ਖਾਲੜਾ ਵੀ ਰਹੇ?**

ਜਵਾਬ: ਸੰਨ '81 ਤੋਂ '85 ਤਕ ਖਾਲੜੇ ਰਹੇ ਤੇ '85 ਵਿੱਚ ਜਦੋਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਮੇਰੀ ਨੌਕਰੀ ਲੱਗ ਗਈ ਤਾਂ ਅਸੀਂ ਅੰਮ੍ਰਿਤਸਰ ਆ ਗਏ।

**ਸਵਾਲ: ਤੁਹਾਡਾ ਪੇਕਾ ਪਿੰਡ ਕਿਹੜੈ?**

ਜਵਾਬ: ਪੇਕਾ ਪਿੰਡ ਅਸਲ ਵਿੱਚ ਮੇਰਾ ਮੋਗੇ ਦੇ ਕੋਲ ਚੜਿੱਕ ਹੈ, ਤੇ ਨਕਸਲਬਾੜੀ ਲਹਿਰ ਵੇਲੇ ਮੋਗਾ ਗੋਲੀ ਕਾਂਡ 'ਚ ਸ਼ਹੀਦ ਹੋਣ ਵਾਲੇ ਹਰਜੀਤ ਸਿੰਘ ਰਿਸ਼ਤੇ 'ਚ ਮੇਰੇ ਭਰਾ ਹੀ ਲੱਗਦੇ ਸੀ। ਵੈਸੇ ਸੰਨ 1972 ਤੋਂ ਸਾਡਾ ਪਰਿਵਾਰ ਪੰਜਗਰਾਈਆਂ ਆ ਕੇ ਵੱਸ ਗਿਆ ਸੀ।

**ਸਵਾਲ: ਬਲਿਊ ਸਟਾਰ ਪਿੱਛੋਂ ਖਾਲੜਾ ਸਾਹਿਬ ਦੇ ਵਿੱਚ ਕੀ ਤਬਦੀਲੀ ਆਈ?**

ਜਵਾਬ: ਬਲਿਊ ਸਟਾਰ ਤੋਂ ਤੁਰੰਤ ਪਿੱਛੋਂ ਹੀ ਉਹ ਕਰਫ਼ਿਊ ਦੀ ਪਰਵਾਹ ਨਾ ਕਰਦੇ ਹੋਏ, ਸਰਗਰਮ ਹੋ ਗਏ। ਦਸ-ਪੰਦਰ੍ਹਾਂ ਦਿਨ ਤਾਂ ਚੈਨ ਨਾਲ ਘਰ ਹੀ ਨਹੀਂ ਬੈਠੇ, ਮੀਟਿੰਗਾਂ 'ਚ ਰੁੱਝੇ ਰਹੇ। ਇਸ ਦੌਰਾਨ ਇੱਕ ਰਾਤ ਥਾਣੇ ਵੀ ਕੱਟਣੀ ਪਈ ਤੇ ਇੱਕ ਵਾਰ ਹੈਲੀਕਾਪਟਰ



ਤੋਂ ਇਹਨਾਂ 'ਤੇ ਫਾਇਰਿੰਗ ਵੀ ਹੋਈ ਪਰ ਇਹਨਾਂ ਦੀਆਂ ਸਰਗਰਮੀਆਂ 'ਚ ਫ਼ਰਕ ਨਹੀਂ ਪਿਆ।

**ਸਵਾਲ: ਲਾਵਾਰਸ ਲਾਸ਼ਾਂ ਦੀ ਖੋਜ ਕਿਵੇਂ ਅਰੰਭ ਹੋਈ?**

ਜਵਾਬ: ਇਹਨਾਂ ਦੇ ਮਹਿਕਮੇ ਦੇ ਸ. ਪਿਆਰਾ ਸਿੰਘ ਤੇ ਅਮਰੀਕ ਸਿੰਘ ਮੱਤੇਵਾਲ ਨੂੰ ਪੁਲੀਸ ਨੇ ਚੁੱਕ ਲਿਆ ਸੀ। ਉਹਨਾਂ ਦੀ ਖੋਜ ਕਰਦਿਆਂ ਵੀ ਤੇ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੇ ਸ਼ਹੀਦ ਹੋਣ ਵੇਲੇ ਵੀ ਇਹਨਾਂ ਨੇ ਸਰਕਾਰ ਤੋਂ ਉਹਨਾਂ ਦੀ ਲਾਸ਼ ਮੰਗ ਲਈ ਸੀ, ਜਦੋਂ ਨਾ ਮਿਲੀ ਤਾਂ ਇਹਨਾਂ ਤਿੰਨਾਂ ਲਾਸ਼ਾਂ ਦੀ ਖੋਜ ਕਰਦੇ ਕਰਦੇ ਇਹਨਾਂ ਨੂੰ ਸ਼ਮਸ਼ਾਨ ਘਾਟਾਂ ਦੇ ਰਿਕਾਰਡ ਵਿੱਚੋਂ ਹਜ਼ਾਰਾਂ ਅਣਪਛਾਤੀਆਂ ਕਹਿ ਕੇ ਸਾੜੀਆਂ ਸਿੱਖ ਨੌਜੁਆਨਾਂ ਦੀਆਂ ਲਾਸ਼ਾਂ ਦਾ ਪਤਾ ਲੱਗਾ। ਫਿਰ ਇਹਨਾਂ ਨੇ ਇਸ ਬਾਰੇ ਅਮਰੀਕ ਸਿੰਘ ਮੁਕਤਸਰ ਹੋਰਾਂ ਨਾਲ ਮਿਲ ਕੇ ਖੋਜ ਸ਼ੁਰੂ ਕਰ ਦਿੱਤੀ।

**ਸਵਾਲ: ਇਸ ਖੋਜ ਤੋਂ ਬੁਖਲਾਏ ਪੁਲੀਸ ਅਫ਼ਸਰਾਂ ਨੇ ਕੋਈ ਧਮਕੀਆਂ ਵੀ ਦਿੱਤੀਆਂ?**

ਜਵਾਬ: ਹਾਂ, ਅਜੀਤ ਸਿੰਘ ਸੰਧੂ ਨੇ ਤਾਂ ਸਿੱਧਾ ਸੁਨੇਹਾ ਹੀ ਭਿਜਵਾ ਦਿੱਤਾ ਸੀ ਕਿ ਜੇ ਮੈਂ ਪੰਝੀ ਹਜ਼ਾਰ ਲਾਸ਼ਾਂ ਖਪਾ ਸਕਦੈਂ ਤਾਂ ਇੱਕ ਹੋਰ ਲਾਸ਼ ਖਪਾਉਣੀ ਮੇਰੇ ਲਈ ਕੋਈ ਮੁਸ਼ਕਲ ਨਹੀਂ, ਪਰ ਇਹਨਾਂ ਨੇ ਧਮਕੀਆਂ ਦੀ ਕੋਈ ਪਰਵਾਹ ਨਹੀਂ ਕੀਤੀ ਤੇ ਆਪਣੇ ਮਿਸ਼ਨ ਵਿੱਚ ਉਸੇ ਤਰ੍ਹਾਂ ਦਿਨ ਰਾਤ ਰੁੱਝੇ ਰਹੇ।

**ਸਵਾਲ: ਪੁਲੀਸ ਵੱਲੋਂ ਚੁੱਕੇ ਜਾਣ ਤੋਂ ਥੋੜ੍ਹੇ ਦਿਨ ਪਹਿਲਾਂ ਹੀ ਖਾਲੜਾ ਸਾਹਿਬ ਦਾ ਇੱਕ ਬਿਆਨ ਅਖ਼ਬਾਰਾਂ ਵਿੱਚ ਛਪਿਆ ਸੀ ਕਿ ਮੈਨੂੰ ਪਤਾ ਲੱਗੈ ਕਿ ਪੁਲਸ ਮੈਨੂੰ ਖ਼ਤਮ ਕਰਨਾ ਚਾਹੁੰਦੀ ਹੈ ਪਰ ਇੱਕ ਖਾਲੜੇ ਨੂੰ ਮਾਰ ਕੇ ਲਾਵਾਰਸ ਲਾਸ਼ਾਂ ਦੀ ਜਾਂਚ ਠੱਪ ਨਹੀਂ ਕਰਵਾਈ ਜਾ ਸਕਦੀ'...। ਇਹਨਾਂ ਨੂੰ ਪੁਲੀਸ ਦੀ ਇਸ ਸਾਜ਼ਸ਼ ਦੀ ਭਿਣਕ ਕਿਵੇਂ ਪਈ ਸੀ?**

ਜਵਾਬ: ਪੱਟੀ ਦਾ ਕਾਂਗਰਸੀ ਐਮ.ਐਲ.ਏ. ਸੁਖਵਿੰਦਰ ਸਿੰਘ ਸ਼ਿੰਦਾ ਬੁੱਟਰ, ਜਿਸ ਨੂੰ ਆਮ ਤੌਰ 'ਤੇ ਫ਼ਤਹਿਚੱਕੀਆ ਕਿਹਾ ਜਾਂਦਾ ਸੀ, ਨੇ ਆਪਣੇ ਘਰ ਬੁਲਾ ਕੇ ਇਹਨਾਂ ਨੂੰ ਦੱਸਿਆ ਸੀ ਕਿ "ਪੁਲਸ ਨੇ ਤੈਨੂੰ ਮਾਰਨ ਦੀ ਪ੍ਰਵਾਨਗੀ ਮੰਗੀ ਸੀ ਤੇ ਸਾਡੀ (ਬੇਅੰਤੇ ਦੀ) ਸਰਕਾਰ ਨੇ ਇਹ ਪ੍ਰਵਾਨਗੀ ਪੁਲਸ ਨੂੰ ਦੇ ਦਿੱਤੀ ਐ, ਇਸ ਲਈ ਹੁਣ ਬਚ ਕੇ ਰਹੀਂ...।"

**ਸਵਾਲ: ਇਸ ਪਿੱਛੋਂ ਫਿਰ ਖਾਲੜਾ ਸਾਹਿਬ ਨੇ ਆਪਣੀ ਸਕਿਓਰਟੀ ਦਾ ਕੋਈ ਪ੍ਰਬੰਧ ਕੀਤਾ?**

ਜਵਾਬ: ਨਹੀਂ, ਇਹ ਕਹਿੰਦੇ ਸੀ ਕਿ ਜੇ ਮੈਂ ਸਕਿਓਰਟੀ ਲੈ ਲਈ ਤਾਂ ਫਿਰ ਜਿਨ੍ਹਾਂ ਪੀੜਿਤ ਪਰਿਵਾਰਾਂ ਤੋਂ ਮੈਂ ਰਿੱਟਾਂ ਕਰਵਾਈਐਂ ਉਹ ਕਹਿਣਗੇ ਕਿ ਆਪ ਤਾਂ ਇਹ ਸਕਿਓਰਟੀ ਲਈ ਫਿਰਦੈ ਤੇ ਅਸੀਂ ਕਿਉਂ ਖ਼ਤਰੇ 'ਚ ਪਈਏ? ਇਸ ਕਾਰਨ ਹੀ ਇਹਨਾਂ

ਨੇ ਸਕਿਓਰਟੀ ਨਹੀਂ ਲਈ ਤੇ ਆਪਣੇ ਮਿਸ਼ਨ 'ਚ ਸਰਗਰਮ ਰਹੇ।

**ਸਵਾਲ: ਜਿਨ੍ਹਾਂ ਤੋਂ ਇਹਨਾਂ ਨੇ ਪੁਲੀਸ ਵਿਰੁੱਧ ਰਿੱਟਾਂ ਕਰਵਾਈਆਂ ਸੀ, ਉਹਨਾਂ 'ਚੋਂ ਕੋਈ ਤੁਹਾਡੇ ਘਰ ਵੀ ਆਉਂਦਾ ਜਾਂਦਾ ਸੀ?**

ਜਵਾਬ: ਹਾਂ, ਲਾਵਾਰਸ ਲਾਸ਼ਾਂ ਦਾ ਮੁੱਦਾ ਅਖਬਾਰਾਂ ਵਿੱਚ ਛਪਣ ਪਿੱਛੋਂ ਤਾਂ ਘਰ ਵਿੱਚ ਹਰ ਵੇਲੇ ਪੀੜਿਤ ਪਰਿਵਾਰਾਂ ਦਾ ਤਾਂਤਾ ਹੀ ਲੱਗਾ ਰਹਿੰਦਾ ਸੀ। ਕਪੂਰਥਲੇ ਦੀ ਉਹ ਕੁੜੀ ਤਾਂ ਮੈਨੂੰ ਭੁੱਲਦੀ ਹੀ ਨਹੀਂ, ਜਿਹੜੀ ਆਪਣੇ ਸਵਾ ਕੁ ਸਾਲ ਦੇ ਬੱਚੇ ਨਾਲ਼ ਆਉਂਦੀ ਹੁੰਦੀ ਸੀ, ਉਸ ਦਾ ਘਰ ਵਾਲ਼ਾ ਰੇਲਵੇ ਵਿੱਚ ਸੀ , ਜਿਸ ਨੂੰ ਪੁਲੀਸ ਚੁੱਕ ਕੇ ਲੈ ਗਈ ਸੀ ਤੇ ਫਿਰ ਹੋਰਾਂ ਵਾਂਗ ਉਸ ਦਾ ਵੀ ਪਤਾ ਨਹੀਂ ਸੀ ਲੱਗਾ। ਜਿਨ੍ਹਾਂ ਤੋਂ ਰਿੱਟਾਂ ਕਰਵਾਈਆਂ ਸੀ ਪੁਲਸ ਵਾਲ਼ੇ ਜਦੋਂ ਉਹਨਾਂ ਨੂੰ ਧਮਕਾਉਂਦੇ ਸੀ ਤਾਂ ਉਹ ਆ ਕੇ ਇਹਨਾਂ ਨੂੰ ਹੀ ਦੱਸਦੇ ਸੀ, ਇਹ ਫਿਰ ਉਸ ਨੂੰ ਆਪਣਾ ਕਾਰਡ ਦੇ ਦਿੰਦੇ ਸੀ ਤੇ ਕਹਿੰਦੇ ਸੀ ਕਿ ਪੁਲਸ ਵਾਲ਼ਿਆਂ ਨੂੰ ਕਹਿ ਦਿਓ ਕਿ ਰਿੱਟ ਇਸ ਬੰਦੇ ਨੇ ਕਰਵਾਈ ਆ ਇਹਦੇ ਨਾਲ਼ ਜਾ ਕੇ ਗੱਲ ਕਰ ਲਉ।'

**ਸਵਾਲ: ਖਾਲੜਾ ਸਾਹਿਬ ਨੂੰ ਤੁਹਾਡੇ ਸਾਮ੍ਹਣੇ ਚੁੱਕਿਆ ਗਿਆ?**

ਜਵਾਬ: ਨਹੀਂ, ਮੈਂ ਆਪਣੀ ਡਿਊਟੀ 'ਤੇ ਚਲੀ ਗਈ ਸੀ; ਮੈਨੂੰ ਸਵੇਰੇ ਨੌ ਵਜੇ ਤੋਂ ਪੰਜ ਕੁ ਮਿੰਟ ਪਹਿਲਾਂ ਤੁਰਨਾ ਪੈਂਦਾ ਸੀ। ਮੈਂ ਜਦੋਂ ਘਰੋਂ ਤੁਰੀ ਤਾਂ ਉਦੋਂ ਉਹਨਾਂ ਨੇ ਇੰਡੀਅਨ ਐਕਸਪ੍ਰੈਸ ਦੇ ਪੱਤਰਕਾਰਾਂ ਨਾਲ ਕਿਤੇ ਜਾਣਾ ਸੀ, ਦਸ ਕੁ ਵਜੇ...ਕਾਰ ਮੇਰੇ ਹੁੰਦੇ ਹੀ ਬਾਹਰ ਕੱਢ ਲਈ ਸੀ ਤੇ ਉਸ ਨੂੰ ਧੋਣ ਲੱਗੇ ਸੀ....ਪਰ ਮੇਰੇ ਡਿਊਟੀ 'ਤੇ ਪਹੁੰਚਣ ਦੇ ਵੀਹ ਕੁ ਮਿੰਟਾਂ ਬਾਅਦ ਹੀ ਪਿੱਛੋਂ ਰਾਜੀਵ (ਪੱਤਰਕਾਰ) ਦਾ ਫ਼ੋਨ ਚਲਿਆ ਗਿਆ ਕਿ "ਖਾਲੜਾ ਸਾਹਿਬ ਨੂੰ ਪੁਲੀਸ ਲੈ ਗਈ ਆ...ਤੇ ਮੈਨੂੰ ਉਹਨੀ ਪੈਰੀਂ ਵਾਪਸ ਮੁੜਨਾ ਪਿਆ...। ਇਹ 6 ਸਤੰਬਰ 1995 ਦੀ ਗੱਲ ਐ...।

**ਸਵਾਲ: ਵਾਪਸ ਆ ਕੇ ਤੁਸੀਂ ਕਿਸ ਤਰ੍ਹਾਂ ਦਾ ਮਾਹੌਲ ਵੇਖਿਆ?**

ਜਵਾਬ: ਗੱਡੀ ਉਸੇ ਤਰ੍ਹਾਂ ਹੀ ਬਾਹਰ ਖੜ੍ਹੀ ਸੀ...ਪਾਣੀ ਵਾਲ਼ਾ ਪਾਈਪ ਹੇਠਾਂ ਡਿੱਗਾ ਪਿਆ ਸੀ ਤੇ ਉਸ ਵਿੱਚੋਂ ਪਾਣੀ ਉਸੇ ਤਰ੍ਹਾਂ ਚੱਲੀ ਜਾ ਰਿਹਾ ਸੀ। ਬਾਕੀ ਆਸੇ-ਪਾਸੇ ਦੇ ਲੋਕ ਵੀ ਇਕੱਠੇ ਹੋ ਗਏ ਸੀ..।

**ਸਵਾਲ: ਖਾਲੜਾ ਸਾਹਿਬ ਨੂੰ ਕਿਸ ਢੰਗ ਨਾਲ਼ ਚੁੱਕਿਆ ਗਿਆ, ਇਸ ਬਾਰੇ ਕੁਝ ਪਤਾ ਲੱਗਾ?**

ਜਵਾਬ: ਹਾਂ, ਸਾਡੀ ਸਾਮ੍ਹਣੇ ਵਾਲ਼ੀ ਗੁਆਂਢਣ ਦੱਸਦੀ ਆ ਕਿ ਇੱਕ ਵੈਨ ਆਈ ਸੀ...ਪਹਿਲਾਂ ਤਾਂ ਉਹ ਅੱਗੇ ਲੈ ਗਏ ਫਿਰ ਬੈਕ ਕਰ ਕੇ ਵਿੱਚੋਂ ਦੋ ਜਣੇ ਉੱਤਰੇ ਤੇ ਉਹਨਾਂ ਨੇ ਇਹਨਾਂ ਨੂੰ ਇੱਕ ਕਾਗਜ਼ ਦਿਖਾਇਆ...ਉਹ ਕਹਿੰਦੀ ਕਿ ਪਹਿਲਾਂ ਮੈਂ ਸਮਝੀ ਕਿ ਖਾਲੜਾ



ਸਾਹਿਬ ਤੋਂ ਕੋਈ ਐਡਰੈੱਸ ਪੁੱਛ ਰਹੇ ਨੇ, ਪਰ ਜਦੋਂ ਖਾਲੜਾ ਸਾਹਿਬ ਥੋੜ੍ਹਾ ਜਿਹਾ ਝੁਕੇ ਤਾਂ ਇੱਕ ਦਮ ਚਾਰ ਜਣਿਆਂ ਬਾਹਵਾਂ ਤੋਂ ਫੜ੍ਹ ਕੇ ਵੈਨ 'ਚ ਸੁੱਟ ਲਿਆ.... ਤੇ ਲੈ ਗਏ...।

**ਸਵਾਲ: ਉਸ ਤੋਂ ਬਾਅਦ ਤੁਸੀਂ ਕੀ ਪੈਰਵਾਈ ਕੀਤੀ?**

ਜਵਾਬ: ਉਸੇ ਵੇਲੇ ਇਹਨਾਂ ਦੇ ਸਾਥੀਆਂ ਨੂੰ ਫ਼ੋਨ ਕੀਤੇ...ਫਿਰ ਆਈ.ਜੀ. ਭੱਟੀ ਨੂੰ ਮਿਲ਼ੇ ਤੇ ਅਸੀਂ ਕਿਹਾ ਕਿ ਇਹ ਅਜੀਤ ਸਿੰਘ ਸੰਧੂ ਦਾ ਕੰਮ ਐ ਕਿਉਂਕਿ ਧਮਕੀਆਂ ਉਹੋ ਈ ਦਿੰਦਾ ਸੀ...। ਉਹ ਕਹਿੰਦਾ "ਉਹ ਕੌਣ ਹੁੰਦੈ ਮੈਨੂੰ ਦੱਸੇ ਬਿਨਾਂ ਮੇਰੇ ਇਲਾਕੇ 'ਚੋਂ ਬੰਦਾ ਚੁੱਕਣ ਵਾਲ਼ਾ...ਮੈਂ ਸ਼ਾਮ ਤਕ ਈ ਬੰਦਾ ਲੱਭ ਦਿੰਨੈ...."। ਪਰ ਕੀਤਾ ਉਸ ਨੇ ਕੁਝ ਵੀ ਨਾ..।

**ਸਵਾਲ: ਉਸ ਤੋਂ ਬਾਅਦ ਕੋਈ ਖਾਸ ਗੱਲ ਵੀ ਹੋਈ?**

ਜਵਾਬ: ਹਾਂ, ਉਸੇ ਦਿਨ ਡੇਢ ਵਜੇ ਇੱਕ ਫ਼ੋਨ ਆਇਆ। ਫ਼ੋਨ ਕਰਨ ਵਾਲ਼ੇ ਨੇ ਪੁੱਛਿਆ, "ਖਾਲੜਾ ਸਾਹਿਬ?"...ਮੈਂ ਕਿਹਾ "ਉਹਨਾਂ ਨੂੰ ਤਾਂ ਅੱਜ ਸਵੇਰੇ ਪੁਲਸ ਫੜ੍ਹ ਕੇ ਲੇ ਗਈ ਆ"...ਇਹ ਸੁਣ ਕੇ ਉਹ ਬੰਦਾ ਖੁੱਲ੍ਹ ਕੇ ਹੱਸਿਆ.....ਮੈਂ ਸਮਝ ਗਈ ਕਿ ਇਹ ਕਿਸੇ ਪੁਲਸ ਵਾਲ਼ੇ ਦਾ ਫ਼ੋਨ ਐ...ਫਿਰ ਅਸੀਂ ਭੱਜ ਨੱਠ ਵਿੱਚ ਰੁੱਝ ਗਏ...।

**ਸਵਾਲ: ਇਸ ਪਿੱਛੋਂ ਤੁਹਾਨੂੰ ਉਹਨਾਂ ਬਾਰੇ ਕੋਈ ਸੂਹ ਵੀ ਮਿਲ਼ੀ ਕਿ ਉਹਨਾਂ ਨੂੰ ਕਿੱਥੇ ਰੱਖਿਐ?**

ਜਵਾਬ: ਨਹੀਂ, ਸੂਹ ਕਿਤੋਂ ਨਹੀਂ ਮਿਲ਼ੀ...ਸਗੋਂ ਕਈ ਪੁਲਸ ਵਾਲ਼ੇ ਭੰਬਲਭੂਸੇ ਪੈਦਾ ਕਰਦੇ ਰਹੇ...ਇੱਕ ਵਾਰ ਇਹਨਾਂ ਦੇ ਹੁੰਦਿਆਂ ਸਾਡੇ ਘਰ ਇੱਕ ਇੰਟੈਲੀਜੈਂਸ ਦਾ ਅਫ਼ਸਰ ਆਇਆ ਸੀ ਤੇ ਇਹਨਾਂ ਨੇ ਉਸ ਨੂੰ ਪਛਾਣ ਲਿਆ ਸੀ, ਉਸ ਨੂੰ ਵੀ ਪੁੱਛਿਆ.... ਉਹ ਵੀ ਐਵੇਂ ਕਈ ਥਾਣਿਆਂ ਵਿੱਚ ਭਟਕਾਉਂਦਾ ਰਿਹਾ ਪਰ ਪਤਾ ਨਾ ਲੱਗਾ.....ਵਿੱਚੋਂ ਕਈ ਪੁਲਸ ਵਾਲ਼ੇ ਕਹਿਣ, 'ਉਹ ਪਾਕਿਸਤਾਨ ਚਲੇ ਗਏ ਨੇਂ'....ਗੱਲ ਕੀ ਪੁਲਸ ਨਕਲੀ ਕਹਾਣੀਆਂ ਬਣਾ ਕੇ ਲੋਕਾਂ ਨੂੰ ਤੇ ਸਾਨੂੰ ਭਰਮਾਉਣ ਦੇ ਯਤਨ ਹੀ ਕਰਦੀ ਰਹੀ।

**ਸਵਾਲ: ਖਾਲੜਾ ਸਾਹਿਬ ਦੀ ਵਾਪਸੀ ਦੀ ਉਡੀਕ ਕਦੋਂ ਖ਼ਤਮ ਹੋਈ?**

ਜਵਾਬ: ਇਹ ਉਡੀਕ ਡੇਢ ਸਾਲ ਪਿੱਛੋਂ ਬਚੜੇ ਪਿੰਡ ਦੇ ਸਿਪਾਹੀ ਕੁਲਦੀਪ ਸਿੰਘ ਦਾ ਅਖ਼ਬਾਰਾਂ ਵਿੱਚ ਬਿਆਨ ਛਪਣ ਪਿੱਛੋਂ ਖ਼ਤਮ ਹੋਈ.....ਇਸ ਤੋਂ ਪਹਿਲਾਂ ਵੀ ਉਹ ਇੱਕ ਵਾਰ ਮੈਨੂੰ ਖੁਦ ਮਿਲਿਆ ਸੀ ਤੇ ਕਹਿੰਦਾ ਸੀ ਕਿ ਮੈਂ ਖਾਲੜਾ ਸਾਹਿਬ ਬਾਰੇ ਦੱਸਣਾ ਚਾਹੁੰਨੈਂ, ਪਰ ਸਾਨੂੰ ਯਕੀਨ ਨਹੀਂ ਸੀ ਕਿਉਂਕਿ ਪੁਲਸ ਵਾਲ਼ੇ ਵੀ ਏਦਾਂ ਕਈ ਬੰਦੇ ਭੇਜ ਕੇ ਸਾਨੂੰ ਉਲਝਾਉਂਦੇ ਰਹਿੰਦੇ ਸੀ..ਫਿਰ ਜਦੋਂ ਉਸ (ਕੁਲਦੀਪ ਸਿੰਘ ਬਚੜਾ, ਸਿਪਾਹੀ) ਦਾ ਅਖ਼ਬਾਰਾਂ ਵਿੱਚ ਬਿਆਨ ਛਪਿਆ ਤਾਂ ਮੈਂ ਲਾਇਬ੍ਰੇਰੀ 'ਚ ਉਹ ਬਿਆਨ

ਪੜ੍ਹਿਆ......ਇਹ ਬਿਆਨ ਆਉਣ ਪਿੱਛੋਂ ਹੀ ਅਸੀਂ ਉਹਨਾਂ ਦੀ ਬਰਸੀ ਮਨਾਉਣੀ ਸ਼ੁਰੂ ਕੀਤੀ..।

ਸਵਾਲ: ਕੁਲਦੀਪ ਸਿੰਘ ਦੀ ਗਵਾਹੀ ਨੂੰ ਆਧਾਰ ਬਣਾ ਕੇ ਕੀਤੇ ਗਏ ਕੇਸ ਪਿੱਛੋਂ ਪੁਲਸ ਨੇ ਤੁਹਾਨੂੰ ਤਾਂ ਤੰਗ ਨਹੀਂ ਕੀਤਾ?

ਜਵਾਬ: ਤੰਗ ਤਾਂ ਕਰਦੀ ਹੀ ਰਹਿੰਦੀ ਆ....ਦੋ ਕੇਸ ਪਾ ਦਿੱਤੇ ਇੱਕ ਕੁਲਦੀਪ ਸਿੰਘ ਨੂੰ ਪੰਜਾਹ ਹਜ਼ਾਰ ਰੁਪਏ ਰਿਸ਼ਵਤ ਦੇਣ ਦਾ ਇਲਜ਼ਾਮ ਵੀ ਲਾਇਐ...।

ਸਵਾਲ: ਤੁਹਾਡੇ ਮੁਤਾਬਿਕ ਅਜੀਤ ਸਿੰਘ ਸੰਧੂ ਨੇ ਸੱਚਮੁੱਚ ਹੀ ਆਤਮ-ਹੱਤਿਆ ਕੀਤੀ ਐ.....?

ਜਵਾਬ: ਮੈਨੂੰ ਤਾਂ ਪੱਕਾ ਯਕੀਨ ਐ ਕਿ ਸੰਧੂ ਨੇ ਆਤਮ ਹੱਤਿਆ ਨਹੀਂ ਕੀਤੀ, ਉਸ ਨੂੰ ਕੇ.ਪੀ.ਐਸ. ਗਿੱਲ ਤੇ ਉਸ ਦੇ ਮਾਲਕਾਂ ਨੇ ਕਤਲ ਕਰਵਾਇਐ....ਇਸ ਦੇ ਉਹਨਾਂ ਨੂੰ ਦੋ ਫਾਇਦੇ ਸੀ ਕਿਉਂਕਿ... ਇੱਕ ਤਾਂ ਆਪਣੇ 'ਤੇ ਕੇਸ ਚੱਲਣ ਤੋਂ ਦੁਖੀ ਸੰਧੂ ਹੁਣ ਗਿੱਲ ਹੋਰਾਂ ਨੂੰ ਧਮਕੀਆਂ ਦੇਣ ਲੱਗ ਪਿਆ ਸੀ ਕਿ ਜੇ ਮੇਰਾ ਬਚਾਅ ਨਾ ਕੀਤਾ ਤਾਂ ਮੈਂ ਸਾਰਿਆਂ ਦੇ ਨਾਂ ਦੱਸ ਦਿਊਂ ਜਿਨ੍ਹਾਂ ਦੇ ਕਹਿਣ 'ਤੇ ਮੈਂ ਮੁੰਡੇ ਮਾਰਦਾ ਰਿਹੈਂ ਤੇ ਜਿਨ੍ਹਾਂ ਦੇ ਕਹਿਣ 'ਤੇ ਮੈਂ ਖਾਲੜੇ ਨੂੰ ਵੀ ਮਾਰਿਐ....। ਉਸ ਨੂੰ (ਸੰਧੂ ਨੂੰ) ਮਾਰ ਕੇ ਇੱਕ ਤਾਂ ਉਹਦਾ ਮੂੰਹ ਬੰਦ ਕਰ ਦਿੱਤਾ ਗਿਐ ਤੇ ਦੂਜਾ ਮਨੁੱਖੀ ਹੱਕਾਂ ਬਾਰੇ ਲੜਨ ਵਾਲਿਆਂ ਵਿਰੁੱਧ ਰੌਲਾ ਪਾਉਣ ਦਾ ਆਧਾਰ ਤਿਆਰ ਕਰ ਲਿਆ। ਸੰਧੂ ਨੇ ਜੇ ਆਤਮ ਹੱਤਿਆ ਹੀ ਕਰਨੀ ਹੁੰਦੀ ਤਾਂ ਉਹ ਘਰੇ ਬੈਠਾ ਹੀ ਕਰ ਸਕਦਾ ਸੀ....ਐਨੀ ਦੂਰ ਰੇਲ ਗੱਡੀ ਹੇਠ ਜਾ ਕੇ ਸਿਰ ਦੇਣ ਦੀ ਕੀ ਲੋੜ ਸੀ? ਨਾਲੇ ਉਹ ਆਤਮ ਹੱਤਿਆ ਕਰਨ ਵਾਲਾ ਹੈ ਈ ਨਹੀਂ ਸੀ...ਉਸ ਦੀ ਮਾਂ ਨੇ ਵੀ ਇੱਕ ਹਫ਼ਤਾ ਇਸ ਬਾਰੇ ਕਾਫ਼ੀ ਬਿਆਨ ਦਿੱਤੇ ਸੀ ਕਿ ਉਹ ਆਤਮ ਹੱਤਿਆ ਨਹੀਂ ਕਰ ਸਕਦਾ, ਪਰ ਫਿਰ ਜਾਪਦੈ ਕਿ ਉਹਦੇ 'ਤੇ ਕਿਤੋਂ ਪ੍ਰੈਸ਼ਰ ਪੁਆ ਕੇ ਉਸ ਨੂੰ ਚੁੱਪ ਕਰਵਾਇਆ ਗਿਐ...। ਵੈਸੇ ਮੈਨੂੰ ਤਾਂ ਕਈ ਇਹ ਵੀ ਕਹਿੰਦੇ ਆ ਕਿ ਅਜੀਤ ਸਿੰਘ ਸੰਧੂ ਅਜੇ ਜਿਊਂਦੈ ਤੇ ਲੋਕਾਂ ਦੀਆਂ ਤੇ ਕਨੂੰਨ ਦੀਆਂ ਅੱਖਾਂ 'ਚ ਘੱਟਾ ਪਾਉਣ ਲਈ ਕਿਸੇ ਹੋਰ ਨੂੰ ਮਾਰ ਕੇ ਗੱਡੀ ਦੀ ਲਾਈਨ 'ਤੇ ਸੁੱਟ ਦਿੱਤਾ ਗਿਆ ਸੀ।...ਇੱਕ ਬੰਦੇ ਨੇ ਤਾਂ ਮੈਨੂੰ ਇੱਥੋਂ ਤਕ ਕਹਿ ਦਿੱਤੈ ਕਿ ਮੈਂ ਅਜੀਤ ਸਿੰਘ ਸੰਧੂ ਨੂੰ ਜਰਮਨ ਵਿੱਚ ਵੇਖਿਐ....ਇਸ ਗੱਲ 'ਤੇ ਯਕੀਨ ਤਾਂ ਨਹੀਂ ਆਉਂਦਾ ਪਰ ਪੁਲਸ ਵਾਲਿਆਂ ਦਾ ਕੋਈ ਭਰੋਸਾ ਨਹੀਂ, ਇਹ ਕੁਝ ਵੀ ਕਰ ਸਕਦੇ ਆ...।

* * *



# ਭਾਈ ਗੁਰਦੇਵ ਸਿੰਘ ਕਾਉਂਕੇ ਦੀ ਕਹਾਣੀ

**25 ਦਸੰਬਰ 1992**

ਜਗਰਾਓਂ ਦੇ ਨੇੜੇ ਪ੍ਰਸਿੱਧ ਪਿੰਡ ਕਾਉਂਕੇ ਦੇ ਗੁਰਦੁਆਰਾ ਸਾਹਿਬ ਦੇ ਅੰਦਰੋਂ ਗੁਰ-ਸ਼ਬਦ ਦੀ ਮਿੱਠੀ-ਮਿੱਠੀ ਧੁੰਨੀ ਉਠ ਰਹੀ ਸੀ। ਸਥਾਨਕ ਸੰਗਤ ਜਦੋਂ ਗੁਰਦੁਆਰਾ ਸਾਹਿਬ ਦੇ ਅੰਦਰੋਂ ਭਾਈ ਗੁਰਦੇਵ ਸਿੰਘ ਕਾਉਂਕੇ ਤੋਂ ਗੁਰ-ਸ਼ਬਦ ਦੀ ਕਥਾ ਸਰਵਣ ਕਰ ਰਹੀ ਸੀ ਤਾਂ ਐਨ ਉਸੇ ਹੀ ਸਮੇਂ ਹਿੰਦੁਸਤਾਨੀ ਪੁਲੀਸ ਦੀ ਇੱਕ ਟੋਲੀ ਗੁਰਦੁਆਰਾ ਸਾਹਿਬ ਨੂੰ ਚਾਰੇ-ਪਾਸਿਓਂ ਘੇਰਨ ਵਿੱਚ ਲੱਗੀ ਹੋਈ ਸੀ।

ਸਮਾਪਤੀ ਪਿੱਛੋਂ ਜਿਉਂ ਹੀ ਸੰਗਤਾਂ ਦੇ ਨਾਲ ਭਾਈ ਗੁਰਦੇਵ ਸਿੰਘ ਕਾਉਂਕੇ ਗੁਰਦੁਆਰਾ ਸਾਹਿਬ 'ਚੋਂ ਬਾਹਰ ਨਿਕਲੇ ਤਾਂ ਪੁਲੀਸ ਦੀ ਟੋਲੀ ਨੇ ਅੱਗੇ ਵਧ ਕੇ ਭਾਈ ਕਾਉਂਕੇ ਨੂੰ ਆਪਣੀ ਹਿਰਾਸਤ ਵਿੱਚ ਲੈ ਲਿਆ। ਪਿੰਡ ਦੇ ਲੋਕੀਂ ਰੋਹ ਵਿੱਚ ਆ ਗਏ। ਭਾਈ ਕਾਉਂਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਸਨ। ਦਿੱਲੀ ਤਖ਼ਤ ਤੋਂ ਵੀ ਵੱਡੇ ਤਖ਼ਤ ਦੇ ਜਥੇਦਾਰ ਨੂੰ ਹਿੰਦੁਸਤਾਨੀ ਪੁਲੀਸ ਦੀ ਟੋਲੀ ਅੱਜ ਗ੍ਰਿਫ਼ਤਾਰ ਕਰਨ ਲਈ ਆਈ ਸੀ। ਭਾਈ ਕਾਉਂਕੇ ਨੇ ਸੰਗਤ ਨੂੰ ਸ਼ਾਂਤ ਕੀਤਾ ਅਤੇ ਸ਼ਾਂਤ-ਚਿਤ ਹੀ ਉਹ ਹਿੰਦੁਸਤਾਨੀ ਪੁਲੀਸ ਨਾਲ ਤੁਰ ਪਏ, ਜਿਵੇਂ ਕਦੇ ਭਾਈ ਤਾਰੂ ਸਿੰਘ ਮੁਗਲ ਪੁਲੀਸ ਦੀ ਟੋਲੀ ਨਾਲ ਪਿੰਡੋਂ ਤੁਰੇ ਸਨ।

ਇਲਾਕੇ ਦੀ ਸੰਗਤ ਵਿੱਚ ਭਾਈ ਕਾਉਂਕੇ ਦਾ ਅਥਾਹ ਸਤਿਕਾਰ ਸੀ। ਇਲਾਕੇ ਦੇ ਝਗੜੇ ਹਿੰਦੁਸਤਾਨੀ ਅਦਾਲਤਾਂ ਵਿੱਚ ਨਹੀਂ ਸੀ ਜਾਂਦੇ, ਬਲਕਿ ਭਾਈ ਸਾਹਿਬ ਦੇ ਕੋਲ ਆਉਂਦੇ ਸਨ ਤੇ ਉਹ ਹਰ ਮਸਲੇ ਦਾ ਵਧੀਆ ਹੱਲ ਕੱਢ ਕੇ ਇਹ ਝਗੜੇ ਨਿਬੇੜਦੇ ਸਨ। ਸ਼ਾਇਦ ਇਸੇ ਹੀ ਕਾਰਨ ਹਿੰਦੁਸਤਾਨੀ ਹਕੂਮਤ ਦੇ ਵਫ਼ਾਦਾਰ ਕਰਿੰਦੇ ਆਪ ਉੱਪਰ ਦੰਦੀਆਂ ਪੀਹ ਰਹੇ ਸਨ। ਭਾਈ ਸਾਹਿਬ ਨੂੰ ਗ੍ਰਿਫ਼ਤਾਰ ਕਰਨ ਵਾਲੀ ਟੋਲੀ ਦੀ ਅਗਵਾਈ ਇੰਸਪੈਕਟਰ ਗੁਰਮੀਤ ਸਿੰਘ ਕਰ ਰਿਹਾ ਸੀ।

ਪਰਿਵਾਰ ਅਤੇ ਹੋਰ ਸਥਾਨਕ ਸਿੱਖ ਲੀਡਰ ਜਦੋਂ ਭਾਈ ਸਾਹਿਬ ਦਾ ਪਤਾ ਕਰਨ ਲਈ ਥਾਣਿਆਂ ਵਿੱਚ ਜਾਣ ਲੱਗੇ ਤਾਂ ਉਹਨਾਂ ਵਿੱਚੋਂ ਕਿਸੇ ਨੂੰ ਵੀ ਭਾਈ ਸਾਹਿਬ ਨਾਲ਼ ਨਾ ਮਿਲ਼ਾਇਆ ਗਿਆ। ਭਾਈ ਸਾਹਿਬ ਘਰ ਤੋਂ ਬਾਹਰ ਦਾ ਖਾਣਾ ਨਹੀਂ ਸੀ ਖਾਂਦੇ, ਇਸ ਲਈ ਪਰਿਵਾਰ ਥਾਣਿਆਂ ਵਿੱਚ ਖਾਣਾ ਲੈ ਕੇ ਜਾਂਦਾ ਤਾਂ ਉਹ ਖਾਣਾ ਉਸੇ ਹੀ ਤਰ੍ਹਾਂ ਵਾਪਸ ਭੇਜ ਦਿੱਤਾ ਜਾਂਦਾ।

ਇਹਨਾਂ ਦਿਨਾਂ ਵਿੱਚ ਭਾਈ ਸਾਹਿਬ ਉੱਪਰ ਜੋ ਕਹਿਰ ਢਾਹਿਆ ਗਿਆ, ਉਸ ਦਾ ਭਾਂਡਾ ਇੱਕ ਸਿਪਾਹੀ ਦਰਸ਼ਨ ਸਿੰਘ ਵਾਸੀ ਪਿੰਡ ਹਠੂਰ ਨੇ ਉਦੋਂ ਭੰਨਿਆ, ਜਦੋਂ ਉਸ ਤੋਂ ਥਾਣਿਆਂ ਅੰਦਰ ਪੰਜਾਬ ਦੇ ਗੱਭਰੂਆਂ ਤੇ ਮੁਟਿਆਰਾਂ ਉੱਪਰ ਹੁੰਦਾ ਅੱਤਿਆਚਾਰ ਬਰਦਾਸ਼ਤ ਨਾ ਹੋਇਆ। ਉਹ ਅੱਜ ਵੀ ਅੱਖਾਂ ਭਰ ਕੇ ਉਹ ਦ੍ਰਿਸ਼ ਯਾਦ ਕਰਦਾ ਹੈ ਤੇ ਦੱਸਦਾ ਹੈ ਕਿ ਕਿਵੇਂ ਖਾੜਕੂ ਲਹਿਰ ਨਾਲ ਸੰਬੰਧਿਤ ਹੋਣ ਦੇ ਦੋਸ਼ ਵਿੱਚ ਸਿੱਧਵਾਂ ਕਾਲਜ ਦੀਆਂ ਲੜਕੀਆਂ ਨੂੰ ਹਿੰਦੂਸਤਾਨੀ ਫੋਰਸਾਂ ਦੇ ਮਰਦ ਅਫਸਰ ਨੰਗੀਆਂ ਕਰ ਕੇ ਟਾਰਚਰ ਕਰਦੇ ਸਨ, ਕਿਵੇਂ ਰਾਮ-ਸਿੱਖਾਂ ਦੀ 17 ਸਾਲਾ ਮੁਟਿਆਰ ਨਾਲ਼ 10-12 ਦਿਨ ਲਗਾਤਾਰ ਜ਼ਬਰ-ਜਿਨਾਹ ਕੀਤਾ ਗਿਆ। ਕਿਵੇਂ ਭਾਈ ਕਮਲਜੀਤ ਸਿੰਘ (ਲਿਬਰੇਸ਼ਨ ਫੋਰਸ) ਦੇ ਨਾਨਕੇ ਫੜ ਕੇ ਲਿਆਂਦੇ ਗਏ ਤੇ ਉਸ ਦੀ 60 ਸਾਲਾ ਮਾਮੀ ਨੂੰ ਨੰਗੀ ਕਰ ਕੇ ਏਨਾ ਜ਼ਿਆਦਾ ਟਾਰਚਰ ਕੀਤਾ ਗਿਆ ਕਿ ਉਹ ਦਮ ਤੋੜ ਗਈ। ਭਾਈ ਗੁਰਦੇਵ ਸਿੰਘ ਕਾਉਂਕੇ ਉੱਪਰ ਤਸ਼ੱਦਦ ਦੀ ਅੱਖੀਂ ਡਿੱਠੀ ਲੰਮੀ ਗਾਥਾ ਨੂੰ ਬਿਆਨ ਕਰਦਿਆਂ ਉਹ ਦੱਸਦਾ ਹੈ:

ਮੇਰੇ ਸਾਮ੍ਹਣੇ ਐਸ.ਐਸ.ਪੀ. ਸਵਰਨ ਘੋਟਣਾ ਕੁਰਸੀ 'ਤੇ ਬੈਠਾ ਸੀ; ਡੀ.ਐਸ.ਪੀ. ਹਰਭਗਵਾਨ ਸੋਢੀ ਤੇ ਇੰਸਪੈਕਟਰ ਗੁਰਮੀਤ ਵੀ ਖੜ੍ਹੇ ਸੀ, ਜਦਕਿ ਭਾਈ ਗੁਰਦੇਵ ਸਿੰਘ ਕਾਉਂਕੇ ਨੂੰ ਨਿਰਵਸਤਰ ਕਰ ਕੇ ਹੱਥ ਪਿੱਛੇ ਬੰਨ੍ਹ ਕੇ ਛੱਤ ਨਾਲ਼ ਲਟਕਾਇਆ ਹੋਇਆ ਸੀ। ਘੋਟਣੇ ਦਾ ਡਰਾਇਵਰ ਚੰਨਣ ਭਾਈ ਸਾਹਿਬ ਦੇ ਗਿੱਟਿਆਂ 'ਤੇ ਡਾਂਗਾਂ ਮਾਰ ਰਿਹਾ ਸੀ, ਪਰ ਪੰਥ ਦੀ ਇਹ ਸਿਰਮੌਰ ਸ਼ਖ਼ਸੀਅਤ ਅੱਖਾਂ ਬੰਦ ਕਰ ਕੇ ਸਿਮਰਨ 'ਚ ਲੀਨ ਸੀ। ਫਿਰ ਉਥੋਂ ਉਤਾਰ ਕੇ ਇੰਸਪੈਕਟਰ ਗੁਰਮੀਤ ਨੇ ਭਾਈ ਸਾਹਿਬ ਨੂੰ ਕੇਸਾਂ ਤੋਂ ਫੜ ਲਿਆ ਤੇ ਪਿੱਠ ਪਿੱਛੇ ਬੰਨ੍ਹੀਆਂ ਬਾਹਵਾਂ ਵਿੱਚੋਂ ਲੱਤ ਲੰਘਾ ਲਈ। ਫਿਰ ਚੰਨਣ ਤੇ ਡੀ.ਐਸ.ਪੀ. ਹਰਭਗਵਾਨ ਸੋਢੀ ਨੇ ਖੁਦ ਭਾਈ ਸਾਹਿਬ ਦੀਆਂ ਲੱਤਾਂ ਖਿੱਚਣੀਆਂ ਅਰੰਭ ਕੀਤੀਆਂ। ਇਸ ਤਰ੍ਹਾਂ ਦੇ ਅਥਾਹ ਤਸ਼ੱਦਦ ਵਿੱਚ ਵੀ ਭਾਈ ਕਾਉਂਕੇ ਚੜ੍ਹਦੀ ਕਲਾ ਵਿੱਚ ਸਨ। ਘੋਟਣਾ ਵਾਰ-ਵਾਰ ਉਸ ਨੂੰ ਪੁੱਛਦਾ ਸੀ ਕਿ 'ਲੋਕਾਂ 'ਚ ਤੂੰ ਕਚਹਿਰੀ ਕਿਸ ਹੈਸੀਅਤ 'ਚ ਲਾਉਨੈਂ...ਤੇਰੇ ਖਾੜਕੂਆਂ ਨਾਲ ਜ਼ਰੂਰ ਸੰਬੰਧ ਨੇ...।' ਪਰ ਭਾਈ ਸਾਹਿਬ ਕਹਿੰਦੇ ਰਹੇ ਕਿ 'ਲੋਕ ਮੇਰੇ 'ਤੇ ਭਰੋਸਾ ਕਰਦੇ ਨੇ ਤਾਂ ਹੀ ਮੇਰੇ ਕੋਲ ਆਉਂਦੇ ਨੇ...ਤੁਹਾਡੀ ਸਰਕਾਰ ਵੀ ਲੋਕਾਂ ਦਾ ਭਰੋਸਾ ਜਿੱਤ ਲਵੇ.....।' ਘੋਟਣਾ ਖਿੱਝ ਜਾਂਦਾ ਤਾਂ ਖੁਦ ਡਾਂਗ ਲੈ ਕੇ ਭਾਈ



ਸਾਹਿਬ ਨੂੰ ਕੁੱਟਣ ਲੱਗ ਪੈਂਦਾ....।"

ਫਿਰ ਦਰਸ਼ਨ ਸਿੰਘ ਦੱਸਦਾ ਹੈ ਕਿ ਤਸ਼ੱਦਦ ਨਾਲ਼ ਭਾਈ ਗੁਰਦੇਵ ਸਿੰਘ ਕਾਉਂਕੇ ਦਾ ਸਾਰਾ ਸਰੀਰ ਨੀਲਾ ਹੋ ਗਿਆ ਸੀ। ਉਹ ਸਹਿਕ ਰਹੇ ਸਨ, ਜਦੋਂ ਉਹਨਾਂ ਦੇ ਸਰੀਰ ਦੇ ਟੋਟੇ-ਟੋਟੇ ਕਰ ਕੇ ਘੋਟਣੇ ਦੀ ਅਗਵਾਈ ਵਿੱਚ ਹਿੰਦੁਸਤਾਨੀ ਫੋਰਸਾਂ ਨੇ ਕੰਨੀਆਂ ਗੁਰਦੁਆਰੇ ਕੋਲ ਦਰਿਆ ਵਿੱਚ ਰੋੜ੍ਹ ਦਿੱਤੇ।

3 ਜਨਵਰੀ 1993 ਨੂੰ ਹਿੰਦੂਸਤਾਨੀ ਫੋਰਸਾਂ ਨੇ ਐਲਾਨ ਕੀਤਾ ਕਿ ਭਾਈ ਗੁਰਦੇਵ ਸਿੰਘ ਕਾਉਂਕੇ ਹਿੰਦੂਸਤਾਨੀ ਪੁਲੀਸ ਦੀ ਹਿਰਾਸਤ ਵਿੱਚੋਂ ਫ਼ਰਾਰ ਹੋ ਗਏ ਹਨ। ਸਿੱਖ ਸਮਝ ਗਏ ਕਿ ਹਿੰਦੂਸਤਾਨੀ ਦਰਿੰਦਿਆਂ ਨੇ ਭਾਣਾ ਵਰਤਾ ਦਿੱਤਾ ਹੈ। ਪੁਲੀਸ ਹਿਰਾਸਤ 'ਚੋਂ ਫ਼ਰਾਰ ਹੋਣ ਦਾ ਹਿੰਦੂਸਤਾਨੀ ਐਲਾਨ ਹੀ ਇਹ ਸਪਸ਼ਟ ਕਰ ਦਿੰਦਾ ਸੀ ਕਿ ਫ਼ਰਾਰ ਦੱਸੇ ਗਏ ਸਿੰਘ ਸਾਹਿਬ ਨੂੰ ਸ਼ਹੀਦ ਕਰ ਦਿੱਤਾ ਗਿਆ ਹੈ, ਪਰ ਸਿੱਖਾਂ ਨੂੰ ਉਮੀਦ ਨਹੀਂ ਸੀ ਕਿ ਬੁਸਰੀਆਂ ਹੋਈਆਂ ਹਿੰਦੂਸਤਾਨੀ ਫੋਰਸਾਂ ਸਿੱਖ ਪੰਥ ਦੀ ਸਿਰਮੌਰ ਸ਼ਖ਼ਸੀਅਤ ਨੂੰ ਵੀ ਇਸ ਤਰ੍ਹਾਂ ਹੀ ਲਾਪਤਾ ਕਰ ਦੇਣਗੀਆਂ। ਬੜਾ ਰੌਲ਼ਾ ਪਿਆ, ਪਰ ਅੰਤਰਰਾਸ਼ਟਰੀ ਪੱਧਰ 'ਤੇ ਹਿੰਦੂਸਤਾਨੀ ਸਰਕਾਰ ਨੇ ਫਿਰ ਵੀ ਕੋਈ ਸ਼ਰਮ ਨਹੀਂ ਮੰਨੀ ਤੇ ਭਾਈ ਕਾਉਂਕੇ ਦੀ ਸ਼ਹਾਦਤ ਦਾ ਮੂਕ ਇਕਬਾਲ ਕਰ ਲਿਆ।

* * *

# ਇੱਕ ਕਵੀਸ਼ਰ ਦੇ ਕਤਲ ਦੀ ਦਾਸਤਾਂ

ਕਿਸੇ ਕੌਮ ਦਾ ਠੰਢਾ ਹੋਇਆ ਲਹੂ ਗਰਮਾਉਣ ਵਿੱਚ ਢਾਡੀਆਂ ਅਤੇ ਕਵੀਸ਼ਰਾਂ ਦਾ ਵਿਸ਼ੇਸ਼ ਮਹੱਤਵ ਹੁੰਦਾ ਹੈ। ਗੁਰੂ ਹਰਿਗੋਬਿੰਦ ਸਾਹਿਬ ਨੇ ਜਦੋਂ ਸਿੱਖਾਂ ਨੂੰ ਸ਼ਸ਼ਤਰਧਾਰੀ ਕਰਨਾ ਆਰੰਭਿਆ ਤਾਂ ਉਹਨਾਂ ਨੇ ਵਿਸ਼ੇਸ਼ ਤੌਰ 'ਤੇ ਕਈ ਢਾਡੀ ਜਥੇ ਵੀ ਤਿਆਰ ਕੀਤੇ, ਜਿਨ੍ਹਾਂ ਨੇ ਜੋਸ਼ੀਲੀਆਂ ਵਾਰਾਂ ਨਾਲ ਸਿੱਖ ਗੱਭਰੂਆਂ ਦਾ ਲਹੂ ਗਰਮਾਇਆ ਤੇ ਸਿੱਖ ਗੱਭਰੂ ਜੋ ਕਿ ਪਹਿਲਾਂ ਹੀ ਗੁਰੂ ਸਾਹਿਬ ਦੀ ਰੂਹਾਨੀ ਸੇਧ ਵਿੱਚ ਵਿਚਰਦਿਆਂ ਮੌਤ ਦੇ ਭੈਅ ਤੋਂ ਮੁਕਤ ਹੋ ਚੁੱਕੇ ਸਨ, ਨੇ ਗੁਰੂ ਸਾਹਿਬ ਦੀ ਪਵਿੱਤਰ ਅਗਵਾਈ ਵਿੱਚ ਮੁਗਲਸ਼ਾਹੀ ਦੇ ਜ਼ੁਲਮਾਂ ਦਾ ਟਾਕਰਾ ਸ਼ਸਤਰਾਂ ਨਾਲ ਕਰਨਾ ਅਰੰਭ ਕਰ ਦਿੱਤਾ।

ਮੁਗਲਸ਼ਾਹੀ ਦੇ ਜ਼ੁਲਮ ਵਿਰੁੱਧ ਸਿੱਖਾਂ ਦੇ ਇਸ ਧਰਮ ਯੁੱਧ ਵਿੱਚ ਮੁਗਲ ਹਕੂਮਤ ਕਈ ਵਾਰ ਛਿੱਥੀ ਪਈ, ਕਈ ਵਾਰ ਪਾਗਲਪਨ ਦੀ ਹੱਦ ਤਕ ਵੀ ਅੱਪੜੀ, ਪਰ ਉਸ ਨੇ ਕਦੀ ਵੀ ਸਿੱਖ ਯੋਧਿਆਂ ਦੀਆਂ ਜੋਸ਼ੀਲੀਆਂ ਵਾਰਾਂ ਗਾਉਣ ਵਾਲੇ ਕਿਸੇ ਢਾਡੀ ਜਾਂ ਕਵੀਸ਼ਰ ਨੂੰ ਆਪਣੇ ਗ਼ੁੱਸੇ ਅਤੇ ਜ਼ੁਲਮ ਦਾ ਨਿਸ਼ਾਨਾ ਨਹੀਂ ਬਣਾਇਆ। ਸੈਕੂਲਰ ਹਿੰਦੂ ਸਰਕਾਰ ਇਸ ਮਾਮਲੇ ਵਿੱਚ ਵੀ ਮੁਗਲ ਸਲਤਨਤ ਨੂੰ ਮਾਤ ਪਾ ਹੀ ਗਈ। ਇਸੇ ਹੀ ਹਕੂਮਤ ਨੇ ਸਿੰਘਾਂ ਦੀਆਂ ਵਾਰਾਂ ਗਾਉਣ ਵਾਲੀਆਂ ਨਾਭੇ ਵਾਲੀਆਂ ਬੀਬੀਆਂ 'ਤੇ ਕਈ ਕੇਸ ਦਰਜ ਕੀਤੇ ਤੇ ਤਸੀਹੇ ਦਿੱਤੇ, ਕਈ ਹੋਰ ਢਾਡੀ ਕਵੀਸ਼ਰਾਂ 'ਤੇ ਤਸ਼ੱਦਦ ਕੀਤਾ, ਪਰ ਅਸੀਂ ਕੇਵਲ ਉਸ ਇੱਕ ਕਵੀਸ਼ਰ ਦੀ ਕਹਾਣੀ ਹੀ ਇੱਥੇ ਬਿਆਨ ਕਰਨ ਲੱਗੇ ਹਾਂ, ਜਿਸ ਨੂੰ ਹਿੰਦੂਸਤਾਨੀ ਪੁਲੀਸ ਨੇ ਕੇਵਲ ਸਿੰਘਾਂ ਦੀਆਂ ਵਾਰਾਂ ਬੋਲਣ ਦੇ ਦੋਸ਼ ਵਿੱਚ ਹੀ ਬਹੁਤ ਘਿਨਾਉਣੇ ਤਰੀਕੇ ਨਾਲ ਕੋਹ-ਕੋਹ ਕੇ ਮਾਰਿਆ।

ਚੋਹਲਾ ਸਾਹਿਬ ਵਿੱਚ ਇੱਕ ਭਰਾ ਤੇ ਛੇ ਭੈਣਾਂ 'ਚੋਂ ਸਭ ਤੋਂ ਛੋਟੇ ਨਿਰਮਲ ਸਿੰਘ ਨੂੰ ਕਵੀਸ਼ਰੀ ਦਾ ਸ਼ੌਕ ਬਚਪਨ ਤੋਂ ਹੀ ਸੀ। ਉਹ ਸਿੰਘਾਂ ਦੀਆਂ ਵਾਰਾਂ ਸੁਣਨ ਦਾ ਵੀ ਸ਼ੌਕੀਨ ਸੀ। 1979 ਵਿੱਚ ਉਸ ਦਾ ਵਿਆਹ ਹੋਇਆ। ਹੁਣ ਤਕ ਉਸ ਦਾ ਸੰਤ ਜਰਨੈਲ ਸਿੰਘ ਜੀ ਕੋਲ ਕਾਫ਼ੀ ਆਉਣ ਜਾਣ ਹੋ ਗਿਆ ਸੀ। ਸਿੰਘਾਂ ਦੀ ਬਹਾਦਰੀ ਨੇ ਉਸ ਨੂੰ ਵੀ ਇਹਨਾਂ ਸਿੰਘਾਂ ਦੀਆਂ ਵਾਰਾਂ ਲਿਖਣ ਲਈ ਪ੍ਰੇਰਿਤ ਕੀਤਾ।

ਪਹਿਲਾਂ ਉਹ ਭਾਈ ਜਗੀਰ ਸਿੰਘ ਮਸਤ, ਭਈ ਜਰਨੈਲ ਸਿੰਘ ਗੰਡੀਵਿੰਡ ਤੇ ਭਾਈ ਸੁਲੱਖਣ ਸਿੰਘ ਕੱਲਾ ਆਦਿ ਨਾਲ਼ ਗਾਉਂਦਾ ਰਿਹਾ, ਫਿਰ ਉਸ ਨੇ ਆਪਣਾ ਜਥਾ ਤਿਆਰ ਕਰ ਲਿਆ। ਪੰਜਾਬ ਅੰਦਰ ਹਿੰਦੂਸਤਾਨੀ ਜ਼ੁਲਮਾਂ ਵਿਰੁੱਧ ਲੜੇ ਜਾ ਰਹੇ ਸਿੱਖ ਸੰਘਰਸ਼ ਵਿੱਚ ਸਿੱਖ ਗੱਭਰੂਆਂ ਵੱਲੋਂ ਪੁਰਜਾ-ਪੁਰਜਾ ਕੱਟ ਕੇ ਪਾਈਆਂ ਜਾ ਰਹੀਆਂ ਸ਼ਹੀਦੀਆਂ ਨਿਰਮਲ ਸਿੰਘ ਨੂੰ ਵਿਸ਼ੇਸ਼ ਤੌਰ 'ਤੇ ਖਿੱਚ ਪਾਉਂਦੀਆਂ ਸਨ ਅਤੇ ਉਹ ਉਹਨਾਂ ਸੂਰਮਿਆਂ ਦੀਆਂ ਵਾਰਾਂ ਲਿਖ ਕੇ ਸਟੇਜਾਂ 'ਤੇ ਬੋਲਦਾ ਸੀ। ਸੰਗਤਾਂ ਵੱਲੋਂ ਇਸ 'ਤੇ ਜੋ ਤਿਲ-ਫੁਲ ਮਿਲਦਾ ਸੀ, ਉਸ ਨਾਲ਼ ਉਹ ਆਪਣਾ, ਆਪਣੀ ਪਤਨੀ ਅਤੇ ਚਾਰ ਬੱਚਿਆਂ ਦੀ ਪਾਲਣਾ ਪੋਸ਼ਣਾ ਕਰ ਰਿਹਾ ਸੀ।

3 ਸਤੰਬਰ 1990 ਨੂੰ ਭਿੰਡਰਾਂਵਾਲਾ ਟਾਈਗਰਜ਼ ਫੋਰਸ ਦੇ ਮੁਖੀ ਭਾਈ ਸੁਖਵਿੰਦਰ ਸਿੰਘ ਸੰਘਾ ਨੂੰ ਘੇਰ ਕੇ ਸ਼ਹੀਦ ਕਰਨ ਲਈ ਜ਼ਿੰਮੇਵਾਰ ਅਫ਼ਸਰ ਐਸ.ਪੀ. ਆਪਰੇਸ਼ਨ (ਤਰਨ ਤਾਰਨ) ਹਰਜੀਤ ਸਿੰਘ ਨੂੰ ਸਿੰਘਾਂ ਵੱਲੋਂ ਚੈਲਿੰਜ ਕਰ ਕੇ ਭਾਈ ਸੰਘੇ ਤੋਂ 20 ਦਿਨਾਂ ਦੇ ਬਾਅਦ ਭਾਰੀ ਸੁਰੱਖਿਆ ਘੇਰੇ ਵਿੱਚ, ਉਸ ਦੀ ਸਕਿਓਰਟੀ ਵਿਚਲੀ ਅਗਲੀ ਗੱਡੀ ਲੰਘ ਜਾਣ ਪਿੱਛੋਂ ਉਸ ਦੀ ਲੰਘ ਰਹੀ ਕਾਰ ਨੂੰ ਉਡਾ ਕੇ ਬਦਲਾ ਲੈਣ ਦੀ ਘਟਨਾ ਤੋਂ ਪ੍ਰਭਾਵਿਤ ਹੋ ਕੇ ਲਿਖੀ ਉਸ ਦੀ ਵਾਰ:

**ਚੌਵੀ ਨਵੰਬਰ ਨੂੰ ਪੂਰੇ ਨੌ ਸੁਬਾਹ ਦੇ ਵੱਜੇ**
**ਸੰਘੇ ਦੇ ਬਦਲੇ ਲਈ ਮੇਜਰ ਸਿੰਘ ਹੁਰੀਂ ਆ ਗੱਜੇ...**
**ਆਖਿਆ ਖਾੜਕੂਆਂ ਇਹਨੂੰ ਸੋਧਣ ਲਈ ਲੱਗਣ ਨਾ ਦੇਰਾਂ**
**ਐਸ.ਪੀ. ਅਪ੍ਰੇਸ਼ਨ ਦਾ ਕਰਤਾ ਸੀ ਅਪ੍ਰੇਸ਼ਨ ਸ਼ੇਰਾਂ...**

ਬਹੁਤ ਹੀ ਮਕਬੂਲ ਹੋਈ। ਹੁਣ ਤਕ ਉਹ ਹਿੰਦੂਸਤਾਨ ਦੀ ਹਕੂਮਤ ਦੀਆਂ ਨਜ਼ਰਾਂ ਵਿੱਚ ਰੜਕਣ ਲੱਗ ਪਿਆ ਸੀ। ਇਸ ਹਾਲਤ ਵਿੱਚ ਜੇਕਰ ਹਿੰਦੂਸਤਾਨੀ ਹਕੂਮਤ ਉਸ ਨੂੰ ਫੜ ਕੇ ਉਸ 'ਤੇ ਕੇਸ ਵੀ ਦਰਜ ਕਰ ਦਿੰਦੀ ਤਾਂ ਇਹ ਵੀ ਬੋਲਣ ਦੀ ਅਜ਼ਾਦੀ 'ਤੇ ਛਾਪਾ ਹੁੰਦਾ, ਪਰ ਉਹ ਤਾਂ ਇਸ ਤੋਂ ਕਈ ਗੁਣਾਂ ਵੱਧ ਕਰਨ ਦਾ ਮਨ ਬਣਾ ਚੁੱਕੀ ਸੀ। ਅਗਸਤ 1991 ਵਿੱਚ ਉਹ ਰੱਖੜ ਪੁੰਨਿਆ ਦੇ ਮੇਲੇ 'ਤੇ ਪ੍ਰੋਗਰਾਮ ਕਰ ਕੇ ਵਾਪਸ ਆ ਰਿਹਾ ਸੀ ਤਾਂ ਹਿੰਦੂਸਤਾਨੀ ਪੁਲੀਸ ਫੋਰਸਾਂ ਨੇ ਉਸ ਨੂੰ ਰਾਹ 'ਚੋਂ ਹੀ ਬੱਸ ਤੋਂ ਲਾਹ ਕੇ ਗ੍ਰਿਫ਼ਤਾਰ ਕਰ ਲਿਆ ਤੇ ਅਣਦੱਸੀ ਥਾਂ 'ਤੇ ਲੈ ਗਈਆਂ।

ਇਸ ਪਿੱਛੋਂ ਭਾਈ ਨਿਰਮਲ ਸਿੰਘ ਚੋਹਲਾ ਕਦੇ ਪਰਤ ਕੇ ਵਾਪਸ ਨਾ ਆਇਆ। ਚਾਰ ਨਿੱਕੇ-ਨਿੱਕੇ ਬੱਚੇ ਅਤੇ ਉਸ ਦੀ ਪਤਨੀ ਸਵੇਰ ਤੋਂ ਲੈ ਕੇ ਰਾਤ ਤਕ ਉਸ ਦੇ ਪਰਤ

ਆਉਣ ਦੀ ਉਡੀਕ ਕਰਦੇ ਰਹੇ, ਪਰ ਉਹ ਨਾ ਆਇਆ। ਹਾਂ, ਉਸ ਬਾਰੇ ਖ਼ਬਰਾਂ ਹੀ ਆਉਂਦੀਆਂ ਰਹੀਆਂ। ਕਿਸੇ ਨੇ ਦੱਸਿਆ ਕਿ ਉਸ ਨੂੰ ਫਰੀਦਕੋਟ ਲਿਜਾ ਕੇ ਸ਼ਹੀਦ ਕੀਤਾ ਹੈ, ਕੋਈ ਕਹਿੰਦਾ ਕਿ ਧਰਮਕੋਟ ਥਾਣੇ ਵਿੱਚ ਉਸ ਨੂੰ ਗੋਲ਼ੀ ਮਾਰ ਦਿੱਤੀ ਗਈ ਹੈ। ਇਸ ਬਾਰੇ ਇਲਾਕੇ ਵਿੱਚ ਜੰਗਲ ਦੀ ਅੱਗ ਵਾਂਗ ਫੈਲੀ ਕਹਾਣੀ ਅਨੁਸਾਰ ਭਾਈ ਨਿਰਮਲ ਸਿੰਘ ’ਤੇ ਬੀਤੀ ਜੋ ਕੁਝ ਪੁਲੀਸ ਮੁਲਾਜ਼ਮਾਂ ਰਾਹੀਂ ਪਤਾ ਲੱਗੀ ਦੱਸੀ ਜਾਂਦੀ ਹੈ, ਉਹ ਇਹ ਹੈ ਕਿ ਪੁਲੀਸ ਨੇ ਤਰਨ ਤਾਰਨ ਸੀ.ਆਈ.ਏ. ਸਟਾਫ਼ ਲਿਜਾ ਕੇ ਭਾਈ ਨਿਰਮਲ ਸਿੰਘ ਉੱਪਰ ਅੰਨ੍ਹਾ ਤਸ਼ੱਦਦ ਕੀਤਾ। ਉਸ ਨੂੰ ਚਿੜ੍ਹਾਉਣ ਲਈ ਤਸ਼ੱਦਦ ਦੇ ਨਾਲ਼-ਨਾਲ਼ ਹੀ ਉਸ ਦੀਆਂ ਕੈਸਿਟਾਂ ਲਾ ਕੇ ਉਸ ਨੂੰ ਸੁਣਾਉਂਦੇ ਰਹੇ। ਉਸ ’ਤੇ ਤਸ਼ੱਦਦ ਕਰਨ ਵਾਲ਼ੇ ਉਸ ਨੂੰ ਹਿੰਦੁਸਤਾਨੀ ਪੁਲੀਸ ਵਾਲ਼ਿਆਂ ਦੀਆਂ ਵਾਰਾਂ ਬੋਲ ਕੇ ਸੁਣਾਉਣ ਲਈ ਕਹਿੰਦੇ ਰਹੇ; ਪਰ ਗੁਰੂ ਕਾ ਲਾਲ ਉਹਨਾਂ ਬੁੱਚੜਾਂ ਦੀਆਂ ਕਾਲੀਆਂ ਕਰਤੂਤਾਂ ਕਾਰਨ ਉਹਨਾਂ ਨੂੰ ਲਾਹਨਤਾਂ ਪਾਉਂਦਾ ਰਿਹਾ। ਅਖੀਰ ਹਲਕੇ ਹੋਏ ਹਿੰਦੁਸਤਾਨੀ ਪੁਲੀਸ ਅਫ਼ਸਰਾਂ ਨੇ ਭਾਈ ਨਿਰਮਲ ਸਿੰਘ ਦੀ ਜ਼ੁਬਾਨ ਤਕ ਕੱਟ ਦਿੱਤੀ; ਪਰ ਉਹ ਅੱਖਾਂ ਬੰਦ ਕਰ ਕੇ ਸਿਮਰਨ ਵਿੱਚ ਜੁੜਿਆ ਰਿਹਾ। ਇਸ ਤਰ੍ਹਾਂ ਹਿੰਦੁਸਤਾਨੀ ਪੁਲੀਸ ਨੇ ਕੋਹ-ਕੋਹ ਕੇ ਨਿਰਮਲ ਸਿੰਘ ਨੂੰ ਕਤਲ ਤਾਂ ਕਰ ਦਿੱਤਾ, ਪਰ ਉਸ ਦੀ ਕਵਿਸ਼ਰੀ ਦੀਆਂ ਕੈਸਿਟਾਂ ਅੱਜ ਵੀ ਸਿੱਖਾਂ ਦੇ ਘਰਾਂ ਵਿੱਚ ਵੱਜਦੀਆਂ ਹਨ। ਬਿਨਾਂ ਸ਼ੱਕ ਭਾਈ ਨਿਰਮਲ ਸਿੰਘ ਚੋਹਲਾ ਨੇ ਪੰਜਾਬੀ ਦੀ ਪ੍ਰਸਿੱਧ ਕਹਾਣੀਕਾਰ ਬੀਬੀ ਅਜੀਤ ਕੌਰ ਦੀ ਪਾਈ ਹੋਈ ਉਸ ਵੰਗਾਰ ਦਾ ਮੁੱਲ ਪਾ ਦਿੱਤਾ, ਜਿਸ ਵਿੱਚ ਉਸ ਨੇ ਪੰਜਾਬ ਅੰਦਰ ਹਿੰਦੁਸਤਾਨੀ ਅੱਤਵਾਦ ਵਿਰੁੱਧ ਲੇਖਕਾਂ, ਕਵੀਆਂ ਤੇ ਹੋਰ ਕਲਾਕਾਰਾਂ ਨੂੰ ਵੰਗਾਰ ਪਾਉਂਦਿਆਂ ਕਿਹਾ ਸੀ:

*“.....ਸਾਡੇ ਮੁਲਕ ਅੰਦਰ ਕਰੋੜਾਂ ਲੋਕ ਇੱਕ ਅਜੀਬ ਚੱਕੀ ਵਿੱਚ ਪਿਸ ਰਹੇ ਨੇ ਤੇ ਇਹਨਾਂ ਲੋਕਾਂ ਦੇ ਮੂੰਹ ਬੰਦ ਰਹਿਣ, ਇਸੇ ਲਈ ਮੁਲਕ ਵਿੱਚ ਰੋਜ਼ ਦਿਹਾੜੀ ਕਾਲ਼ੇ ਕਾਨੂੰਨ ਬਣਾਏ ਜਾ ਰਹੇ ਨੇ...।*

*ਜੇ ਅਸੀਂ ਖ਼ਾਮੋਸ਼ ਰਹੇ ਤਾਂ ਜਦੋਂ ਇਹਨਾਂ ਕਾਲ਼ੇ ਕਾਨੂੰਨਾਂ ਦਾ ਤੇ ਮੁਲਕ ਵਿੱਚ ਫੈਲੇ ਕਾਲ਼ੇ-ਅੰਨ੍ਹੇ ਆਤੰਕ ਦਾ ਸ਼ਿਕੰਜਾ ਸਾਡੀਆਂ ਧੌਣਾਂ ਦੁਆਲ਼ੇ ਕੱਸਿਆ ਜਾਵੇਗਾ ਤਾਂ ਉਸ ਵੇਲੇ ਸਾਡੀ ਮਦਦ ਲਈ ਆਉਣ ਵਾਲ਼ਾ ਕੋਈ ਨਹੀਂ ਬਚਿਆ ਹੋਵੇਗਾ, ਕਿਉਂਕਿ ਉਹ ਜਦੋਂ ਉਹਨਾਂ ਲੋਕਾਂ ਲਈ ਆਏ ਸਨ ਤਾਂ ਅਸਾਂ ਮੂੰਹ ਦੂਜੇ-ਪਾਸੇ ਕਰ ਛੱਡਿਆ ਸੀ।*

*ਖ਼ਾਮੋਸ਼ੀ ਇੱਕ ਗੁਨਾਹ ਹੈ। ਚੁੱਪ ਰਹਿਣਾ ਪਾਪ ਹੈ। ਇਸੇ ਗੁਨਾਹ ਤੋਂ ਅਸਾਂ ਬਚਣਾ ਹੈ। ਖ਼ਬਰਦਾਰ ਹੋਣਾ ਹੈ ਉਹਨਾਂ ਤਮਾਮ ਤਬਾਹਕੁੰਨ ਸਾਜ਼ਿਸ਼ਾਂ ਬਾਰੇ ਜਿਨ੍ਹਾਂ ਦਾ ਜਾਲ਼ ਸਾਡੇ ਇਰਦ-ਗਿਰਦ ਉਣਿਆ ਜਾ ਰਿਹਾ ਹੈ....।*

*ਅੱਜ ਹਰ ਸੋਚਣ ਵਾਲ਼ੇ ਤੇ ਸਿਰਜਣਾ ਕਰਨ ਵਾਲ਼ੇ ਮਨੁੱਖ ਨੂੰ....ਆਪਣੀ ਸੋਚ ਨੂੰ ਚੰਡ*



*ਕੇ ਤਿੱਖਿਆਂ ਕਰਨ ਦੀ ਲੋੜ ਹੈ।*

*ਅੱਜ ਸਾਨੂੰ ਆਪਣੀਆਂ ਕਹਾਣੀਆਂ, ਨਜ਼ਮਾਂ, ਆਪਣੇ ਡਰਾਮੇ, ਆਪਣੀਆਂ ਪੇਂਟਿੰਗਾਂ ਲੈ ਕੇ ਸੜਕਾਂ, ਚੌਰਾਹਿਆਂ ਵਿੱਚ ਆ ਖੜੋਣ ਦੀ ਲੋੜ ਹੈ ਤਾਂ ਜੋ ਅਸੀਂ ਲੋਕਾਈ ਨਾਲ਼, ਅਵਾਮ ਨਾਲ਼ ਜੁੜ ਸਕੀਏ। ਲੋੜ ਹੈ ਅੱਜ ਅਸੀਂ ਸਾਰੇ, ਧੱਕੇ-ਧੜੀ ਨੂੰ ‘ਨਹੀਂ’ ਕਹਿ ਸਕੀਏ, ਪੂਰੇ ਦਮ-ਖ਼ਮ ਨਾਲ਼। ਆਪਣੀ ਅਵਾਜ਼ ਨੂੰ ਬੁਲੰਦ ਕਰ ਕੇ ਉਸ ਨੂੰ ਝੰਡੇ ਵਾਂਗੂੰ ਲਹਿਰਾਉਣ ਦੀ ਲੋੜ ਹੈ।*

*ਸਾਨੂੰ ਬੋਲਣਾ ਚਾਹੀਦਾ ਹੈ, ਜਦ ਤਕ ਸਾਡੇ ਬੁਲ੍ਹ ਸਿਊਂ ਨਾ ਦਿੱਤੇ ਜਾਣ। ਸਾਨੂੰ ਬੋਲਣਾ ਚਾਹੀਦਾ ਹੈ, ਜਦ ਤਕ ਜ਼ੁਬਾਨਾਂ ਕੱਟ ਨਾ ਲਈਆਂ ਜਾਣ; ਕਿਉਂਕਿ ਸਿਰਫ਼ ਸਾਡੀ ਸਿਰਜਣਾਤਮਿਕਤਾ ਨੂੰ ਹੀ ਖ਼ਤਰਾ ਨਹੀਂ, ਜਿਨ੍ਹਾਂ ਲੋਕਾਂ ਤਕ ਅਸਾਂ ਆਪਣੀ ਅਵਾਜ਼ ਨੂੰ.....ਜਿਹੜੀ ਅਵਾਜ਼ ਸਾਡੀਆਂ ਕਹਾਣੀਆਂ ਤੇ ਨਜ਼ਮਾਂ ਵਿੱਚੋਂ ਨਿਕਲ਼ ਕੇ ਗੂੰਜਦੀ ਹੈ...ਉਸ ਅਵਾਜ਼ ਨੂੰ ਅਸਾਂ ਜਿਨ੍ਹਾਂ ਲੋਕਾਂ ਤਕ ਬਾਹਵਾਂ ਵਾਂਗੂੰ ਵਧਾਉਣਾ ਏ, ਉਹਨਾਂ ਦੀਆਂ ਜ਼ਿੰਦਗੀਆਂ ਨੂੰ ਖ਼ਤਰਾ ਏ....।*

*ਬੋਲੋ, ਤਾਂ ਕਿ ਇਤਿਹਾਸ ਗਵਾਹੀ ਦੇ ਸਕੇ ਕਿ ਇਸ ਸਿਆਹ ਦੌਰ ਵਿੱਚ ਵੀ ਕੁਝ ਹਸਾਸ ਤੇ ਈਮਾਨਦਾਰ ਲੋਕ ਜ਼ਿੰਦਾ ਬਚੇ ਸਨ, ਜਿਨ੍ਹਾਂ ਨੇ ਆਪਣੀਆਂ ਜਾਨਾਂ ਨੂੰ ਦਾਅ ’ਤੇ ਲਾ ਦਿੱਤਾ ਸੀ, ਤਾਂ ਕਿ ਬੋਲਣ ਦਾ ਹੱਕ ਆਉਣ ਵਾਲ਼ੀਆਂ ਨਸਲਾਂ ਤੋਂ ਖੋਹਿਆ ਨਾ ਜਾਵੇ।”*

*(ਅਜੀਤ ਕੌਰ ਵੱਲੋਂ 30 ਸਤੰਬਰ 1988 ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਦਿੱਤੇ ਭਾਸ਼ਣ ’ਚੋਂ)*

* * *

ਸਾਡਾ ਅੰਮੀਓਂ ਜ਼ਰਾ ਨਾ ਕਰੋ ਝੋਰਾ
ਸਾਨੂੰ ਜ਼ਿੰਦਗੀ ਸੁਰਖ਼ਰੂ ਕਰਨ ਦੇਵੋ।
ਅਸੀਂ ਜੰਮੇ ਹਾਂ ਹੌਕੇ ਦੀ ਲਾਟ ਵਿੱਚੋਂ
ਸਾਨੂੰ ਸੇਕ ਜੁਦਾਈ ਦਾ ਜਰਨ ਦੇਵੋ।

*-ਸੰਤ ਰਾਮ ਉਦਾਸੀ*

ਸਾਡਾ ਭਾਰਤ ਨਾਲ,
ਮਾਂ-ਭੈਣ-ਧੀ ਦਾ ਰਿਸ਼ਤਾ ਖ਼ਤਮ ਹੈ।
ਆਓ ਭਾਰਤੀ ਰਾਖਿਓ!
ਸਾਨੂੰ ਨੋਚੋ,
ਸਾਡੇ ਨਾਲ ਬਲਾਤਕਾਰ ਕਰੋ।
ਅੱਜ ਬੇ-ਪਰਦਾ ਖੜ੍ਹੀਆਂ ਹਾਂ,
ਹੁਣ ਅਸੀਂ ਹਰ ਰੋਜ਼ ਮਨੋਰਮਾ ਨਹੀਂ ਬਣਨਾ।
ਅਸੀਂ ਕੱਲ੍ਹ ਨੂੰ
ਅਨੂੰ (ਰਾਜੀਵ ਗਾਂਧੀ ਨੂੰ ਖ਼ਤਮ ਕਰਨ ਵਾਲੀ)
ਹਰਸ਼ਰਨ ਕੌਰ ਜਾਂ ਮਾਈ ਭਾਗੋ ਹੋਵਾਂਗੀਆਂ।
ਸਾਡੇ ਹੱਥੀਂ,
ਚੂੜੀਆਂ, ਰੱਖੜੀਆਂ ਨਹੀਂ
ਤੇਗਾਂ, ਭਾਲੇ, ਤੀਰ,
ਖੰਡੇ, ਖੋਖਰੀਆਂ ਹੋਣਗੀਆਂ।

*-ਕਰਮਜੀਤ ਸਿੰਘ ਸਿੱਖਾਂਵਾਲਾ*



ਭਾਗ ਛੇਵਾਂ

# ਅੰਤਿਕਾਵਾਂ

# ਉਹਨਾਂ ਲਈ
# ਜਿਨ੍ਹਾਂ ਨੂੰ ਅਜੇ ਵੀ ਭਰਮ ਹੈ
# ਕਿ ਹਿੰਦੁਸਤਾਨ ਸਾਡਾ ਆਪਣਾ ਵਤਨ ਹੈ

ਸੁਤੰਤਰ ਸੱਤਾ ਲਈ ਔਖੀ ਘਾਟੀ ਚੜ੍ਹਨ ਦੀ ਬਜਾਏ, ਹਿੰਦੁਸਤਾਨੀ ਸੱਤਾ ਦੀ ਜੂਠ ਖਾ ਕੇ ਢਿੱਡ ਭਰਨ ਵਾਲੀ ਬਾਦਲ ਮਾਰਕਾ ਲੀਡਰਸ਼ਿਪ, ਹਿੰਦੁਸਤਾਨੀ ਹਕੂਮਤ ਵੱਲੋਂ ਸਿੱਖਾਂ 'ਤੇ ਹੋਏ ਜਬਰ-ਜ਼ੁਲਮ ਨੂੰ ਕੇਵਲ ਕਾਂਗਰਸ ਪਾਰਟੀ ਦੇ ਜ਼ੁਲਮ ਕਹਿ ਕੇ ਹਿੰਦੁਸਤਾਨੀ ਖੁਰਲੀ 'ਚੋਂ ਹੀ ਆਪਣੀ ਤ੍ਰਿਸ਼ਨਾ ਪੂਰਤੀ ਦਾ ਰਾਹ ਪੱਧਰਾ ਕਰ ਲੈਂਦੀ ਹੈ, ਪਰ ਸਿੱਖ ਵਿਰੋਧੀ ਨਫਰਤ ਹਿੰਦੁਸਤਾਨ ਦੀ ਕਿਸੇ ਇੱਕ ਸਿਆਸੀ ਪਾਰਟੀ ਤਕ ਸੀਮਤ ਨਹੀਂ। ਜਿਹੜੀ ਵੀ ਪਾਰਟੀ ਗ਼ੈਰ-ਹਿੰਦੂ ਕੌਮਾਂ ਵਿਰੁੱਧ ਵਧੇਰੇ ਖ਼ਤਰਨਾਕ ਰੁਖ਼ ਅਖ਼ਤਿਆਰ ਕਰਦੀ ਹੈ, ਇਹ ਮਾਨਸਿਕਤਾ ਉਸੇ ਹੀ ਪਾਰਟੀ ਦੀ ਮਦਦ ਕਰਦੀ ਹੈ। ਅੱਜ ਭਾਜਪਾ ਦਾ ਖਾੜਕੂ ਦਸਤਾ ਬਣੀ 'ਬਜ਼ਰੰਗ ਬ੍ਰਿਗੇਡ', ਕਾਂਗਰਸ ਪਾਰਟੀ ਦੇ ਰਾਜ ਵਿੱਚ ਸਿੱਖ ਨਸਲਕੁਸ਼ੀ ਸਮੇਂ ਕਾਂਗਰਸ ਦੀ ਹਮਾਇਤ ਕਰ ਰਹੀ ਸੀ, ਇਸ ਦਾ ਸਪਸ਼ਟ ਪ੍ਰਮਾਣ ਸੰਨ ੧੯੮੫ ਵਿੱਚ ਵੱਡੀ ਪੱਧਰ 'ਤੇ ਛਾਪ ਕੇ ਵੰਡੇ ਗਏ ਉਸ ਦੇ ਇਹ ਇਸ਼ਤਿਹਾਰ। ਹੇਠਾਂ ਇਹ ਇਸ਼ਤਿਹਾਰ ਹੂ ਬ ਹੂ ਛਾਪਿਆ ਜਾ ਰਿਹਾ ਹੈ:

ਬਜ਼ਰੰਗ ਬ੍ਰਿਗੇਡ, ਲਖਨਊ ਸ਼ਾਖਾ,

ਹਿੰਦੂ ਏਕਤਾ! ਅਮਰ ਰਹੇ!!

ਸਾਥੀਓ! ਇਸ ਹਿੰਦੁਸਤਾਨ ਕੀ ਧਰਤੀ ਪਰ ਬੁੱਧੀ ਔਰ ਵਿਵੇਕ ਸੇ ਰਹਿਤ ਸਿੱਖ ਰੰਗਰਲੀਆ ਮਨਾ ਰਹੇ ਹੈਂ ਔਰ ਜੀਵਨ ਕਾ ਅਸਲ ਅਨੰਦ ਲੂਟ ਰਹੇ ਹੈਂ, ਜਿਸਸੇ ਇਨਕਾ ਦਿਮਾਗ ਸਾਤਵੇਂ ਆਸਮਾਨ ਪਰ ਚਲਾ ਗਯਾ ਹੈ। ਯੇਹ ਦੁਸ਼ਟ ਸਰਦਾਰ ਲੋਗ ਬੱਸੋਂ, ਟਰੇਨੋਂ ਵ ਹਵਾਈ ਜਹਾਜੋਂ ਮੇਂ ਹਿੰਦੂਓਂ ਕਾ ਚਲਨਾ ਫਿਰਨਾ ਕਠਿਨ ਕਰ ਰਹੇ ਹੈਂ। ਮੁੱਠੀ ਭਰ ਸਰਦਾਰ ਸਾਰੇ ਹਿੰਦੁਸਤਾਨ ਕੋ ਤਬਾਹ ਕਰ ਰਹੇ ਹੈਂ। ਅਗਰ ਸਮਯ ਰਹਤੇ ਹਮ ਲੋਗ ਨਹੀਂ ਸੰਭਲਤੇ ਔਰ ਇਨ ਸਰਦਾਰੋਂ ਕਾ ਸਫਾਇਆ ਨਹੀਂ ਕਰਤੇ ਔਰ ਅਗਰ ਇਸੀ ਤਰਹ ਗਿਆਨੀ ਜੈਲ ਸਿੰਘ, ਬੂਟਾ ਸਿੰਘ ਕੋ ਅਪਨੇ ਦੇਸ਼ ਕੀ ਗੱਦੀਓਂ ਪਰ ਬਿਠਾਏ ਰਖਤੇ ਹੈਂ ਤੋ ਯੇ ਰਾਕਸ਼ਸ਼ ਹਿੰਦੋਸਤਾਨ ਮੇਂ ਹਿੰਦੂਓਂ ਕਾ ਨਾਮੋਂ ਨਿਸ਼ਾਨ ਮਿਟਾ ਦੇਂਗੇ। ਇਸ ਲੀਏ ਹਮ ਹਿੰਦੂ ਜਨ, ਹਿੰਦੋਸਤਾਨ ਕਾ ਆਸਤੀਤਵ ਬਨਾਏ ਰਖਨੇ ਕੇ ਲੀਏ ਬਜਰੰਗ ਬ੍ਰਿਗੇਡ ਕਾ ਗਠਨ ਕੀਆ ਹੈ। ਹਮਾਰਾ ਅਭਿਆਨ ਸ੍ਰੀਮਤੀ ਇੰਦਰਾ ਗਾਂਧੀ ਕੀ ਬਰਸੀ ੩੧ ਅਕਤੂਬਰ ਸੇ ਸ਼ੁਰੂ ਹੋਗਾ। ਹਿੰਦੂ ਭਾਈਓਂ ਸੇ ਨਿਵਦੇਨ ਹੈ ਕਿ ਤਨ ਮਨ ਧਨ ਸੇ ਹਮ ਲੋਗੋਂ ਕੇ ਅਭਿਯਾਨ ਮੇਂ ਸਹਿਯੋਗ ਦੇਂ ਵ ਭਾਗ ਲੇਂ। ਹਮਾਰੇ ਪ੍ਰੀਏ ਨੇਤਾ (ਇੰਦਰਾ ਗਾਂਧੀ) ਕੀ ਦੂਸਰੀ ਬਰਸੀ ਆਨੇ ਸੇ ਪਹਿਲੇ ਹਮੇਂ ਦੇਖਨਾ ਹੈ ਕਿ ਭਾਰਤ ਮਾਤਾ ਕੀ ਪਵਿੱਤਰ ਧਰਤੀ ਪਰ ਗ਼ੱਦਾਰੋਂ ਜੈਸੀ ਦੁਸ਼ਟ ਕੌਮ ਕਾ ਏਕ ਭੀ ਵਿਅਕਤੀ ਦਿਖਾਈ ਨਾ ਪੜੇ। ਇਨਕਾ ਕਤਲੇਆਮ ਕਰ ਕੇ ਇਨਕੀ ਲਾਸ਼ੇ ਧਰਤੀ ਮਾਂ ਕੀ ਪਵਿੱਤਰ ਗੋਦ ਮੇਂ ਬਿਛਾਨਾ ਹੈ। ਇਸ ਪਵਿੱਤਰ ਯੱਗ ਮੇਂ ਆਪ ਲੋਗ ਤਨ ਮਨ ਧਨ ਔਰ ਵਸਤਰ ਸ਼ਸ਼ਤਰ ਕਾ ਦਾਨ ਦੇਂ। ਯੇਹ ਪਵਿੱਤਰ ਕਾਰਜ ਹਮੇਂ ਉੱਤਰ ਪ੍ਰਦੇਸ ਕੀ ਪਵਿੱਤਰ ਧਰਤੀ ਲਖਨਊ ਸੇ ਅਰੰਭ ਕਰਨਾ ਹੈ। ਇਸ ਸੇ ਤਮਾਮ ਫਾਇਦੇ ਹੋਂਗੇ। ਬੁੱਧੀ ਵ ਵਿਵੇਕ ਸੇ ਦੂਰ ਰਹਨੇ ਵਾਲੇ ਸਰਦਾਰੋਂ ਕੀ ਜਾਤੀ ਜੈਸੇ ਜਾਨਵਰੋਂ ਕੇ ਬੋਝ ਸੇ ਭਾਰਤ ਮਾਤਾ ਕੋ ਰਾਹਤ ਮਿਲੇਗੀ, ਔਰ ਇਨਹੋਨੇ ਬਲ ਸੇ ਜੋ ਧਨ ਪਰ ਕਬਜ਼ਾ ਕਰ ਰਖਾ ਹੈ, ਉਸ ਕਾ ਹਿੰਦੂ ਭਾਈਓਂ ਕੋ ਉਪਯੋਗ ਕਰਨੇ ਕਾ ਸ਼ੁਭ ਅਵਸਰ ਮਿਲੇਗਾ। ਹਮਾਰੀ ਦ੍ਰਿੜ੍ਹ ਪ੍ਰਤੀਗਿਯਾ ਹੈ ਕਿ ਹਮ ਅਪਨੇ ਇਸ ਉਦੇਸ਼ਯ ਕੋ ਸ਼ੀਘਰ ਹੀ ਪੂਰਾ ਕਰੇਂਗੇ। ਅਬ ਸਰਦਾਰ ਰੂਪੀ ਕੌਮ ਕਾ ਏਕ ਬੱਚਾ ਭੀ ਇਸ ਯੱਗ ਕੀ ਸਾਮਗਰੀ ਬਨਨੇ ਸੇ ਨਹੀਂ ਬਚ ਸਕੇਗਾ। ਅਬ ਇਨ ਸਰਦਾਰੋਂ ਕੋ ਦੁਨੀਆਂ ਕੀ ਕੋਈ ਭੀ ਤਾਕਤ ਨਹੀਂ ਬਚਾ ਸਕਤੀ।

ਜਯ ਬਜਰੰਗ ਬਲੀ, ਹਮ ਹੈ ਆਪ ਕੇ:

**ਬਜਰੰਗ ਬ੍ਰਿਗੇਡ, ਲਖਨਊ ਸ਼ਾਖਾ,**

**ਉੱਤਰ ਪ੍ਰਦੇਸ਼।**

(*ਨੋਟ:* ਜਦੋਂ ਇਸ ਜਥੇਬੰਦੀ ਦਾ ਗਠਨ ਹੋਇਆ ਸੀ, ਉਦੋਂ ਕਾਂਗਰਸ ਗ਼ੈਰ-ਹਿੰਦੂ ਕੌਮਾਂ ਦੀ ਕਤਲੇਆਮ ਵਿੱਚ ਮੋਢੀ ਸੀ, ਇਸ ਲਈ ਇੰਦਰਾ ਗਾਂਧੀ ਉਦੋਂ ਇਹਨਾਂ ਦੀ 'ਪ੍ਰੀਏ' ਨੇਤਾ ਸੀ। ਖ਼ਬਰ ਦੇ ਤੌਰ 'ਤੇ ਇਹ ਪੋਸਟਰ ਹੂ-ਬ-ਹੂ 'ਰੋਜ਼ਾਨਾ ਅਜੀਤ' ਅਖ਼ਬਾਰ ਵਿੱਚ ਵੀ ਛਪਿਆ ਸੀ। ਜਿਨ੍ਹਾਂ ਕੌਮਾਂ ਦਾ ਆਪਣਾ ਘਰ ਨਾ ਹੋਵੇ, ਉਹਨਾਂ ਨਾਲ ਇਹੀ ਸਲੂਕ ਹੁੰਦਾ ਹੈ, ਜੋ ਕਿ ਉਪਰੋਕਤ ਇਸ਼ਤਿਹਾਰ ਦੀ 'ਕਥਨੀ' ਵਿੱਚੋਂ ਹੀ ਨਹੀਂ, ਬਲਕਿ ਪਿਛਲੇ ਕੁਝ ਦਹਾਕਿਆਂ ਤੋਂ ਹਿੰਦੁਸਤਾਨੀ ਹਕੂਮਤ ਦੀ 'ਕਰਨੀ' ਵਿੱਚੋਂ ਵੀ ਸਪਸ਼ਟ ਦਿਸਦਾ ਹੈ।)

# ਹਿੰਦੁਸਤਾਨੀ ਫ਼ੋਰਸਾਂ ਦੀ 'ਬਲਾਤਕਾਰ' ਨੀਤੀ

ਹਿੰਦੁਸਤਾਨੀ ਫ਼ੋਰਸਾਂ ਦੀ ਪੰਜਾਬ ਅੰਦਰ ਆਮਦ ਤੋਂ ਬਾਅਦ ਉਹਨਾਂ ਦੀ ਵਰਤੋਂ ਕਿਸ ਚੰਗੇਜ਼ੀ ਤਰੀਕੇ ਨਾਲ਼ ਕੀਤੀ ਗਈ, ਇਹ ਵੀ ਆਪਣੇ ਆਪ ਵਿੱਚ ਬਹੁਤ ਹੀ ਮਨੋਵਿਗਿਆਨਕ ਗੁੰਝਲਾਂ ਨਾਲ਼ ਭਰਪੂਰ ਹੈ। ਇਹਨਾਂ ਫ਼ੋਰਸਾਂ ਦੇ ਕੈਂਪ ਪੰਜਾਬ ਦੇ 'ਸਕੂਲਾਂ' ਅਤੇ 'ਕਾਲਜਾਂ' ਵਿੱਚ ਸਥਾਪਿਤ ਕੀਤੇ ਗਏ। ਇਸ ਦਾ ਮਕਸਦ ਪੰਜਾਬ ਦੇ ਬਚਪਨ ਉੱਪਰ ਹਿੰਦੁਸਤਾਨੀ ਦਹਿਸ਼ਤ ਪਾਉਣਾ ਤੇ ਪੰਜਾਬ ਦੀ ਚੇਤੰਨ ਜਵਾਨੀ ਦੀ ਨਕਲੋ-ਹਰਕਤ 'ਤੇ ਨਿਗਾਹ ਰੱਖਣਾ ਵੀ ਸੀ। ਹਿੰਦੁਸਤਾਨੀ ਫੋਰਸਾਂ ਦੇ ਭੂਸਰੇ ਹੋਏ ਮੁਲਾਜ਼ਮ ਸਕੂਲਾਂ ਦੀਆਂ ਮਸੂਮ ਬਾਲੜੀਆਂ ਨਾਲ਼ ਵੀ ਛੇੜਖਾਨੀਆਂ ਤੋਂ ਬਾਜ਼ ਨਹੀਂ ਸੀ ਆਉਂਦੇ।

ਪਿੰਡ ਬ੍ਰਹਮਪੁਰਾ (ਤਰਨ ਤਾਰਨ) ਦੇ ਸਕੂਲ 'ਚ ਸਥਾਪਿਤ ਹਿੰਦੁਸਤਾਨੀ ਸੈਂਟਰਲ ਰਿਜ਼ਰਵ ਪੁਲੀਸ (ਸੀ.ਆਰ.ਪੀ.) ਦੀਆਂ ਅਜਿਹੀਆਂ ਹੀ ਘਿਨਾਉਣੀਆਂ ਹਰਕਤਾਂ ਤੋਂ ਰੋਹ ਵਿੱਚ ਆ ਕੇ ਉਸ ਪਿੰਡ ਦਾ ਪ੍ਰਸਿੱਧ ਜੁਝਾਰੂ 'ਭਾਈ ਅਵਤਾਰ ਸਿੰਘ ਬ੍ਰਹਮਾ' ਦਸੰਬਰ 1986 ਵਿੱਚ ਆਪਣੇ ਦੋ ਸਾਥੀਆਂ ਨਾਲ਼ ਆਪਣੇ ਪਿੰਡ ਆਇਆ ਤੇ ਪਿੰਡ ਦੇ ਗੁਰਦੁਆਰਾ ਸਾਹਿਬ ਤੋਂ ਸਪੀਕਰ ਰਾਹੀਂ ਪੂਰੇ 25 ਮਿੰਟ ਹਿੰਦੁਸਤਾਨੀ ਫੋਰਸਾਂ ਨੂੰ ਮੁਕਾਬਲੇ ਲਈ ਲਲਕਾਰਦਾ ਤੇ ਗੋਲ਼ੀਆਂ ਚਲਾਉਂਦਾ ਰਿਹਾ, ਪਰ ਹਿੰਦੁਸਤਾਨ ਦੇ ਬਹਾਦਰ ਜਵਾਨਾਂ ਦੀ ਉਸ ਨਾਲ਼ ਮੁਕਾਬਲਾ ਕਰਨ ਦੀ ਹਿੰਮਤ ਨਹੀਂ ਪਈ। ਜਦੋਂ ਉਹ ਚਲਾ ਗਿਆ ਤਾਂ ਇਹ ਬਹਾਦਰ 'ਜਵਾਨ' ਆਪਣੀ ਬਹਾਦਰੀ ਵਿਖਾਉਣ ਲਈ ਕੈਂਪ 'ਚੋਂ ਬਾਹਰ ਨਿਕਲ਼ੇ। ਸ਼ਰਾਬੀ ਹੋਏ ਇਹਨਾਂ ਹਿੰਦੁਸਤਾਨੀ ਜਵਾਨਾਂ ਨੇ ਘਰਾਂ ਦੇ ਦਰਵਾਜ਼ੇ ਤੋੜ-ਤੋੜ ਕੇ ਔਰਤਾਂ ਨੂੰ ਬਾਹਰ ਕੱਢਿਆ। ਪੰਜ ਔਰਤਾਂ ਦੇ ਤਾਂ ਕੱਪੜੇ ਪਾੜ ਕੇ ਉਹਨਾਂ ਨੂੰ ਨੰਗੀਆਂ ਕਰ ਦਿੱਤਾ। ਆਪਣੀ ਇੱਜ਼ਤ ਬਚਾਉਣ ਲਈ ਇੱਕ ਜਵਾਨ ਲੜਕੀ ਇਹਨਾਂ ਦੀ ਚੁੰਗਲ ਵਿੱਚੋਂ ਬਚ ਕੇ ਭੱਜ ਨਿਕਲ਼ੀ ਤੇ ਠੰਢ ਵਿੱਚ ਸਾਰੀ ਰਾਤ ਨੰਗੀ ਹੀ ਝਾੜੀਆਂ ਵਿੱਚ ਲੁਕੀ ਰਹੀ। ਹਿੰਦੁਸਤਾਨੀ ਸੀ.ਆਰ.ਪੀ. ਜਵਾਨਾਂ ਦੀ ਵਹਿਸ਼ਤ ਦਾ ਸ਼ਿਕਾਰ ਹੋਈਆਂ ਔਰਤਾਂ ਦੇ ਚਿਹਰਿਆਂ 'ਤੇ ਪਏ ਦੰਦਾਂ ਦੇ ਨਿਸ਼ਾਨ ਸਾਰੀ ਕਹਾਣੀ ਬਿਆਨ ਕਰਦੇ ਸਨ। ਭਾਵੇਂ ਕਿ ਇੱਜ਼ਤ ਉਛਲਣ ਦੇ ਡਰੋਂ ਅਜਿਹੀਆਂ ਘਟਨਾਵਾਂ ਪੀੜਿਤ ਪਰਿਵਾਰ ਖੁਦ ਹੀ ਦਬਾਅ ਲੈਂਦੇ ਸਨ। ਇਸ ਘਟਨਾ ਬਾਰੇ ਰੌਲ਼ਾ ਅੰਤਰਰਾਸ਼ਟਰੀ ਪੱਧਰ 'ਤੇ ਪਿਆ ਤਾਂ ਹਿੰਦੁਸਤਾਨੀ ਸਰਕਾਰ ਨੇ ਬ੍ਰਹਮਪੁਰਾ ਪਿੰਡ ਦੇ ਕੈਂਪ ਵਿਚਲੀ ਸੀ.ਆਰ.ਪੀ. ਦੀ ਉਕਤ ਬਟਾਲੀਅਨ ਉਥੋਂ ਬਦਲ ਕੇ ਉਥੇ ਦੂਜੀ ਬਟਾਲੀਅਨ ਬਿਠਾ ਦਿੱਤੀ। ਵਾਹ! ਹਿੰਦੁਸਤਾਨੀ ਇਨਸਾਫ਼ ਦੇ ਕੀ ਕਹਿਣੇ।

ਬਹੁਤ ਹੀ ਘੱਟ ਪੀੜਿਤ ਲੜਕੀਆਂ ਸੱਚ ਬੋਲਣ ਦੀ ਜੁਰਅਤ ਕਰ ਕੇ ਆਪਣੇ ਉੱਪਰ ਬੀਤੀ ਬਾਰੇ ਸਪਸ਼ਟ ਦੱਸਦੀਆਂ ਸਨ। ਸੰਨ 1989 ਵਿੱਚ ਅਜਿਹੀ ਜੁਰਅਤ ਪਿੰਡ ਲਹਿਰਕਾ ਨੇੜੇ ਕਥੂਨੰਗਲ ਦੀ ਦਸਵੀਂ ਕਲਾਸ ਵਿੱਚ ਪੜ੍ਹਦੀ ਗੁਰਮੀਤ ਕੌਰ ਨੇ ਕੀਤੀ ਸੀ। ਉਸ ਨੇ ਦੱਸਿਆ ਸੀ ਕਿ ਸਿੰਘਾਂ ਨੂੰ ਪਨਾਹ ਦੇਣ ਦੇ ਦੋਸ਼ ਵਿੱਚ ਜੇਲ੍ਹ 'ਚ ਬੰਦ ਆਪਣੇ ਪਿਤਾ ਅਤੇ ਭਰਾ ਦੀ ਮੁਲਾਕਾਤ ਕਰ ਕੇ ਉਹ ਤੇ ਉਸ ਦੀ ਵੱਡੀ ਭੈਣ ਪਰਮਜੀਤ ਕੌਰ (ਅਪ੍ਰੈਲ 1989 ਨੂੰ) ਘਰ ਆਈਆਂ ਹੀ ਸਨ ਕਿ ਹਿੰਦੁਸਤਾਨੀ ਪੁਲੀਸ ਪਹਿਲਾਂ ਪਰਮਜੀਤ ਕੌਰ ਨੂੰ ਫੜ ਕੇ ਕਥੂਨੰਗਲ ਥਾਣੇ ਲੈ ਗਈ। ਪਿੰਡ ਵਿੱਚ ਇਹ ਕਿਹਾ ਗਿਆ ਸੀ ਕਿ ਡਿਪਟੀ ਕਮਿਸ਼ਨਰ ਨੇ ਇਹਨਾਂ ਦੋਨਾਂ ਭੈਣਾਂ ਦੇ ਬਿਆਨ ਰਿਕਾਰਡ ਕਰਨੇ ਹਨ। ਇੱਕ ਰਾਤ ਰੱਖ ਕੇ ਅਗਲੇ ਦਿਨ ਹਿੰਦਸੁਤਾਨੀ ਪੁਲੀਸ ਪਰਮਜੀਤ ਕੌਰ ਨੂੰ ਛੱਡ ਗਈ ਤੇ ਗੁਰਮੀਤ ਕੌਰ ਨੂੰ ਲੈ ਗਈ। ਇੱਥੋਂ ਗੁਰਮੀਤ ਕੌਰ ਨੂੰ 24 ਅਪ੍ਰੈਲ 1989 ਨੂੰ ਜ਼ਬਾਨ ਬੰਦ ਰੱਖਣ ਦੀ ਧਮਕੀ ਦੇ ਕੇ ਛੱਡਿਆ ਗਿਆ, ਪਰ ਗੁਰਮੀਤ ਕੌਰ ਨੇ ਜ਼ਬਾਨ ਬੰਦ ਨਾ ਰੱਖੀ।

ਗੁਰਮੀਤ ਕੌਰ ਨੂੰ ਵੀ ਕੁਝ 'ਸਿਆਣੀਆਂ' ਅਖਵਾਉਂਦੀਆਂ ਔਰਤਾਂ ਨੇ ਆਪਣੀ ਇੱਜ਼ਤ ਲਈ ਚੁੱਪ ਰਹਿਣ ਦੀ ਸਲਾਹ ਦਿੱਤੀ, ਪਰ ਉਹ ਚੁੱਪ ਨਾ ਰਹੀ। ਉਸ ਨੇ ਨਿਝੱਕ ਹੋ ਕੇ ਨਿਡਰਤਾ ਨਾਲ਼ ਦੱਸ ਦਿੱਤਾ ਕਿ ਕਿਵੇਂ ਉਸ ਨੂੰ ਅਲਫ਼ ਨੰਗੀ ਕਰ ਕੇ ਥਾਣੇ ਦੇ ਵਿਹੜੇ ਵਿੱਚ ਟਾਰਚਰ ਕੀਤਾ ਗਿਆ। ਫਿਰ ਰਾਤ ਨੂੰ ਉਸ ਨੂੰ ਇੱਕ ਕਮਰੇ ਦੇ ਵਿੱਚ ਲਿਜਾਇਆ ਗਿਆ ਤੇ ਉਸ ਦੀਆਂ ਅੱਖਾਂ 'ਤੇ ਪੱਟੀ ਬੰਨ੍ਹ ਦਿੱਤੀ ਗਈ। ਉਸ ਕਮਰੇ ਵਿੱਚ ਸ਼ਰਾਬੀ ਹੋਏ ਛੇ ਹਿੰਦੁਸਤਾਨੀ ਪੁਲਸੀਏ ਵਾਰੀ-ਵਾਰੀ ਉਸ ਨਾਲ਼ ਸਾਰੀ ਰਾਤ ਬਲਾਤਕਾਰ ਕਰਦੇ ਰਹੇ। ਇਸ ਵਹਿਸ਼ੀ ਕੁਕਰਮ ਨਾਲ ਉਹ ਬੇਹੋਸ਼ ਹੋ ਗਈ। ਉਸ ਨੇ ਦੱਸਿਆ ਕਿ ਸਵੇਰੇ ਜਦੋਂ ਉਸ ਨੂੰ ਹੋਸ਼ ਆਈ ਤਾਂ ਉਹ ਉਸੇ ਕਮਰੇ ਵਿੱਚ ਲਹੂ-ਲੁਹਾਣ ਅਲਫ਼ ਨੰਗੀ ਪਈ ਸੀ। ਅਗਲੇ ਦਿਨ ਉਸ 'ਤੇ ਫਿਰ ਟਾਰਚਰ ਕੀਤਾ ਗਿਆ, ਇੱਥੋਂ ਤਕ ਕਿ ਉਸ ਦੇ ਗੁਪਤ ਅੰਗ ਵਿੱਚ ਲੂਣ ਅਤੇ ਮਿਰਚਾਂ ਪਾਈਆਂ ਗਈਆਂ। ਇੱਕ ਰਾਤ ਹੋਰ ਥਾਣੇ ਵਿੱਚ ਰੱਖ ਕੇ ਉਸ ਨੂੰ 24 ਅਪ੍ਰੈਲ 1989 ਨੂੰ ਛੱਡ ਦਿੱਤਾ ਗਿਆ। ਉਸ ਦੀ ਹਾਲਤ ਏਨੀ ਮਾੜੀ ਸੀ ਕਿ ਉਸ ਤੋਂ ਤੁਰਿਆ ਵੀ ਨਹੀਂ ਸੀ ਜਾ ਰਿਹਾ। ਪਿੰਡ ਵਾਲ਼ਿਆਂ ਨੇ ਉਸ ਨੂੰ ਥਰੀਏਵਾਲ ਦੇ ਹਸਪਤਾਲ ਦਾਖ਼ਲ ਕਰਵਾ ਕੇ ਉਸ ਦਾ ਇਲਾਜ ਕਰਵਾਇਆ।

ਇਸ ਤਰ੍ਹਾਂ ਦਾ ਸੱਚ ਦੱਸਣ ਦੀ ਜੁਰਅਤ ਸੰਨ 1989 ਵਿੱਚ ਲੁਧਿਆਣੇ ਜਿਲ੍ਹੇ ਵਿਚਲੇ ਇੱਕ ਜੁਝਾਰੂ ਸਿੰਘ ਦੀ ਭੈਣ ਨੇ ਵੀ ਕੀਤੀ ਸੀ। ਉਸ ਨੇ ਵੀ ਨਿਡਰ ਹੋ ਕੇ ਦੱਸਿਆ ਸੀ ਕਿ ਕਿਵੇਂ ਹਿੰਦੁਸਤਾਨੀ ਫੋਰਸਾਂ ਦੇ ਭੁੱਖੇ ਬਘਿਆੜਾਂ ਨੇ ਉਸ ਨੂੰ ਲੁਧਿਆਣੇ ਤੋਂ, ਜਦੋਂ ਜਵਾਨ ਭਰਾ ਦੀ ਗ਼ੈਰ-ਹਾਜ਼ਰੀ ਵਿੱਚ ਉਹ ਪਰਿਵਾਰ ਪਾਲਨ ਲਈ ਟਾਈਪਿੰਗ ਸਿੱਖ ਰਹੀ ਸੀ, ਚੁੱਕ ਲਿਆ ਤੇ ਸਮੂਹਿਕ ਬਲਾਤਕਾਰ ਕੀਤਾ। ਸੰਨ '89 'ਚ ਹੀ ਇਸ ਤਰ੍ਹਾਂ ਦੀ ਜੁਰਅਤ ਅਮਰਕੋਟ ਪਿੰਡ ਦੀ 23 ਸਾਲਾ ਮੁਟਿਆਰ ਰਛਪਾਲ ਕੌਰ ਨੇ ਵੀ ਕੀਤੀ ਸੀ। ਉਸ ਦਾ ਕਸੂਰ ਕੇਵਲ ਇਹ ਸੀ ਕਿ ਉਹ ਖੂਬਸੂਰਤ ਸੀ। ਮਿਤੀ 5 ਸਤੰਬਰ 1989 ਨੂੰ ਉਹ ਆਪਣੇ ਘਰ ਦੇ ਬਾਹਰ ਖੜ੍ਹੀ ਸੀ, ਜਦੋਂ ਹਿੰਦੁਸਤਾਨੀ ਫੋਰਸਾਂ ਆ ਕੇ ਉਸ 'ਤੇ ਝਪਟ ਪਈਆਂ। ਉਸ ਨੂੰ ਪੁੱਛਿਆ ਗਿਆ:

"ਤੂੰ ਨੰਬਰਦਾਰਨੀ ਐਂ....?"

ਉਸ ਨੇ ਨਾਂਹ ਵਿੱਚ ਜਵਾਬ ਦੇ ਕੇ ਦੱਸਿਆ ਕਿ ਮੈਂ ਤਾਂ ਪ੍ਰਭਾਤ ਫਾਈਨਾਂਸ ਐਂਡ ਇਨਵੈਸਟਮੈਂਟ ਦੀ ਸੁਰ ਸਿੰਘ ਬਰਾਂਚ 'ਚ ਨੌਕਰੀ ਕਰਦੀ ਹਾਂ। ਇਹ ਸੁਣਨ ਦੇ ਬਾਵਜੂਦ ਹਿੰਦੁਸਤਾਨੀ ਪੁਲਸੀਆਂ ਨੇ ਉਸ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ। ਉਸ ਦੀ ਗੁਆਂਢਣ ਸਵਰਨ ਕੌਰ ਨੇ ਇਸ ਦਾ ਕਾਰਨ ਪੁੱਛਿਆ ਤਾਂ ਉਸ ਨੂੰ ਵੀ ਕੁੱਟਿਆ ਗਿਆ। ਪਿੰਡ ਦੇ ਮੁਹਤਬਰ ਸ. ਇਕਬਾਲ ਸਿੰਘ ਨੇ ਪੁਲਸੀਆਂ ਨੂੰ ਰੋਕਣ ਦਾ ਯਤਨ ਕੀਤਾ ਤਾਂ ਉਸ ਨੂੰ ਵੀ ਕੁੱਟ ਦਿੱਤਾ ਗਿਆ। ਸਵਰਨ ਕੌਰ ਦੀ 60 ਸਾਲ ਦੀ ਮਾਂ ਨੇ ਆਪਣੀ ਧੀ ਦਾ ਕਸੂਰ ਪੁੱਛਿਆ ਤਾਂ ਹਿੰਦੁਸਤਾਨੀ ਪੁਲਸੀਆਂ ਨੇ ਉਸ ਦੇ ਵੀ ਘਸੁੰਨ ਕੱਢ ਮਾਰੇ। ਪੁਲੀਸ ਨੂੰ ਸਮਝਾਉਣ ਲਈ 70 ਸਾਲ ਦਾ ਬਿਰਧ ਦੀਦਾਰ ਸਿੰਘ ਅੱਗੇ ਹੋਇਆ ਤਾਂ ਉਸ ਨੂੰ ਵੀ ਕੁਟਾਪਾ ਚਾੜ੍ਹ ਦਿੱਤਾ ਗਿਆ। ਫਿਰ ਸਾਰਿਆਂ ਨੂੰ ਹੀ ਗੱਡੀ 'ਚ ਸੁੱਟ ਕੇ ਵਲਟੋਹਾ ਦੇ ਥਾਣੇ ਲੈ ਗਏ। ਉਥੇ ਜਾ ਕੇ ਰਛਪਾਲ ਕੌਰ ਨੂੰ ਬਾਕੀਆਂ ਨਾਲੋਂ ਪਾਸੇ ਕਰ ਦਿੱਤਾ ਗਿਆ। ਹਿੰਦੁਸਤਾਨੀ ਫੋਰਸਾਂ ਦਾ ਇੰਚਾਰਜ 'ਕਾਲੀ ਦਾਸ ਸ਼ਰਮਾ' ਸ਼ਰਾਬ ਦੇ ਨਸ਼ੇ ਵਿੱਚ ਰਛਪਾਲ ਕੌਰ ਨਾਲ ਸਾਰੀ ਰਾਤ ਬਲਾਤਕਾਰ ਕਰਦਾ ਰਿਹਾ। ਫਿਰ ਸਵੇਰੇ ਉਸ ਨੂੰ ਜ਼ੁਬਾਨ ਖੋਲ੍ਹਣ ਦੀ ਸੂਰਤ ਵਿੱਚ ਗੰਭੀਰ ਸਿੱਟੇ ਭੁਗਤਣ ਦੀ ਚਿਤਾਵਨੀ ਦੇ ਕੇ ਛੱਡ ਦਿੱਤਾ ਗਿਆ।

ਇਸੇ ਹੀ ਤਰ੍ਹਾਂ 11 ਜੂਨ 1989 ਨੂੰ ਬਟਾਲਾ ਦੇ ਹਰਗੋਬਿੰਦਪੁਰ ਇਲਾਕੇ ਦੇ ਪਿੰਡ ਭਾਮ ਵਿੱਚ ਸਥਾਪਿਤ ਹਿੰਦੁਸਤਾਨੀ ਪੁਲੀਸ ਚੌਕੀ ਦੇ ਮੁਲਾਜ਼ਮਾਂ ਨੇ ਰੌਸ਼ਨ ਲਾਲ ਦੀ ਅਗਵਾਈ ਹੇਠ ਦੋ ਨਾਬਾਲਿਗ ਲੜਕੀਆਂ ਸਰਬਜੀਤ ਕੌਰ (14 ਸਾਲ) ਅਤੇ ਸਲਵਿੰਦਰ ਕੌਰ (13 ਸਾਲ) ਨੂੰ ਚੁੱਕ ਲਿਆ। ਦੋਨਾਂ ਨਾਲ ਸਮੂਹਿਕ ਬਲਾਤਕਾਰ ਕਰਨ ਪਿੱਛੋਂ ਉਹਨਾਂ ਨੂੰ ਕਤਲ ਕਰ ਕੇ ਲਾਸ਼ਾਂ ਨਾਲੇ ਵਿੱਚ ਸੁੱਟ ਦਿੱਤੀਆਂ। ਪਿੰਡ ਵਾਸੀਆਂ ਨੇ ਬਥੇਰਾ ਰੌਲਾ ਪਾਇਆ। ਐਸ.ਐਸ.ਪੀ. ਗੋਬਿੰਦ ਰਾਮ ਤਕ ਵੀ ਪਹੁੰਚ ਕੀਤੀ, ਪਰ ਉਸ ਨੇ



ਪੰਚਾਇਤ ਦੀ ਬੇਇਜ਼ਤੀ ਕਰ ਕੇ ਕੱਢ ਦਿੱਤਾ। ਪਿੰਡ ਵਾਸੀਆਂ ਨੇ ਗਵਰਨਰ ਸਿਧਾਰਥ ਸ਼ੰਕਰ ਰੇਅ ਨੂੰ ਮਿਲਣ ਦਾ ਯਤਨ ਕੀਤਾ ਪਰ ਉਹਨਾਂ ਨੂੰ ਧੱਕੇ ਮਾਰ-ਮਾਰ ਕੇ ਉਥੋਂ ਕੱਢ ਦਿੱਤਾ ਗਿਆ।

ਪੰਜਾਬ ਅੰਦਰ ਵਾਪਰੀਆਂ ਅਜਿਹੀਆਂ ਘਟਨਾਵਾਂ ਦੀ ਕਹਾਣੀ ਬਹੁਤ ਲੰਮੀ ਹੈ। ਆਮ ਲੋਕ ਇਹ ਸੋਚ ਕੇ ਚੁੱਪ ਰਹਿਣ ਲੱਗੇ ਕਿ ਰੌਲਾ ਪਾ ਕੇ ਕਿਸੇ ਦੋਸ਼ੀ ਨੂੰ ਸਜ਼ਾ ਤਾਂ ਮਿਲਣੀ ਨਹੀਂ, ਆਪਣੀ ਲੁੱਟੀ ਹੋਈ ਇੱਜ਼ਤ ਦਾ ਖਾਹਮਖਾਹ ਮੁਜ਼ਾਹਰਾ ਕਿਉਂ ਕੀਤਾ ਜਾਵੇ? ਹਾਂ, ਬਦਲਾ ਲੈਣ ਲਈ ਬੇਪੱਤ ਹੋਈਆਂ ਲੜਕੀਆਂ ਦੇ ਗੱਭਰੂ ਭਰਾ ਜ਼ਰੂਰ ਸਿਰਾਂ 'ਤੇ ਖੱਫਣ ਬੰਨ੍ਹ-ਬੰਨ੍ਹ ਕੇ ਹਿੰਦੁਸਤਾਨੀ ਜ਼ੁਲਮ ਨਾਲ ਟਕਰਾਉਂਦੇ ਰਹੇ। ਪੀੜਿਤਾਂ ਦੇ ਚੁੱਪ ਰਹਿਣ ਨਾਲ ਬਲਾਤਕਾਰਾਂ ਦਾ ਸਿਲਸਿਲਾ ਤੇਜ਼ ਹੀ ਹੋਇਆ। ਬੇਅੰਤੇ ਦੀ ਅਖੌਤੀ ਸਰਕਾਰ ਵੇਲੇ ਤਾਂ ਅੱਤ ਹੀ ਹੋ ਗਈ। ਇੱਥੋਂ ਤਕ ਕਿ ਮੁੱਖ ਮੰਤਰੀ ਬੇਅੰਤੇ ਦਾ ਪੋਤਰਾ ਗੁਰਕੀਰਤ ਆਪਣੀ ਸੁਰੱਖਿਆ ਲਈ ਮਿਲੇ ਕਮਾਂਡੋਆਂ ਦੀ ਮਦਦ ਨਾਲ ਆਦਮ-ਬੋ ਆਦਮ-ਬੋ ਕਰਦਾ ਸ਼ਰੇਆਮ ਸਕੂਲਾਂ ਵਿੱਚੋਂ ਮਸੂਮ ਲੜਕੀਆਂ ਨੂੰ ਬੰਦੂਕ ਦੇ ਜ਼ੋਰ ਚੁੱਕ ਕੇ ਉਹਨਾਂ ਨਾਲ ਬਲਾਤਕਾਰ ਕਰਦਾ ਰਿਹਾ। ਜਦੋਂ ਹਕੂਮਤੀ ਨਸ਼ੇ ਵਿੱਚ ਭੂਸਰੇ ਗੁਰਕੀਰਤ ਨੇ ਫਰਾਂਸ ਦੀ ਲੜਕੀ 'ਕੇਤੀਆ' ਨਾਲ ਵੀ ਬਲਾਤਕਾਰ ਕੀਤਾ ਤੇ ਕੇਤੀਆ ਨੇ ਇਸ ਦੀ ਤਸਵੀਰ ਪਛਾਣ ਲਈ ਤਾਂ ਇਸ ਵਿਰੁੱਧ ਕਾਫ਼ੀ ਰੌਲਾ ਪਿਆ। ਫਿਰ ਇਸ ਦੇ ਕਈ ਕਿੱਸੇ ਸਾਮ੍ਹਣੇ ਆਏ ਤੇ ਇਹ ਤੱਥ ਨੋਟਿਸ ਵਿੱਚ ਆਇਆ ਕਿ ਇਹਨਾਂ ਦੀ ਇੱਕ ਐਸ਼ਗਾਹ ਜਿੱਥੇ ਜ਼ਬਰੀ ਚੁੱਕ ਕੇ ਲਿਆਂਦੀਆਂ ਬਾਲੜੀਆਂ ਨਾਲ ਬਲਾਤਕਾਰ ਹੁੰਦੇ ਸਨ, ਉਥੇ ਗੁਰਕੀਰਤ ਦੇ ਕਈ ਸਾਥੀ ਆਪਣੀ ਵਾਰੀ ਦੀ ਉਡੀਕ ਕਰਦੇ ਰਹਿੰਦੇ ਸਨ। ਇਹਨਾਂ ਦੇ ਜ਼ੁਲਮ ਦਾ ਸ਼ਿਕਾਰ ਕਈ ਬਾਲੜੀਆਂ ਵੱਲੋਂ ਆਤਮ-ਹੱਤਿਆ ਕਰ ਲੈਣ ਦੀਆਂ ਖ਼ਬਰਾਂ ਦੀ ਅਖ਼ਬਾਰਾਂ ਵਿੱਚ ਛਪੀਆਂ ਸਨ।

ਹਿੰਦੁਸਤਾਨੀ ਫ਼ੋਰਸਾਂ ਦੇ ਜ਼ੁਲਮ ਦਾ ਸ਼ਿਕਾਰ ਅਜਿਹੀਆਂ ਬਾਲੜੀਆਂ ਦੇ ਸਰੀਰਕ ਜ਼ਖ਼ਮ ਤਾਂ ਥੋੜ੍ਹੇ ਦਿਨਾਂ ਵਿੱਚ ਭਰ ਜਾਂਦੇ ਹੋਣਗੇ, ਪਰ ਜ਼ਖ਼ਮੀ ਹੋਈ ਆਤਮਾ ਭਲਾ ਕਿਵੇਂ ਰਾਜ਼ੀ ਹੋ ਸਕਦੀ ਹੈ, ਇਸ ਦਾ ਜਵਾਬ ਅੰਤਰਰਾਸ਼ਟਰੀ ਮਨੁੱਖੀ ਹੱਕਾਂ ਦੇ ਅਲੰਬਰਦਾਰਾਂ ਤੋਂ ਜ਼ਰੂਰ ਪੁੱਛਿਆ ਜਾਣਾ ਚਾਹੀਦਾ ਹੈ। ਜੋ ਕੁਝ ਸੰਨ 1984 ਤੋਂ 1994 ਤਕ ਪੰਜਾਬ ਵਿੱਚ ਸਿੱਖਾਂ ਨਾਲ ਹੋਇਆ, ਓਹੀ ਕੁਝ ਅੱਜ ਕਸ਼ਮੀਰ ਅੰਦਰ ਮੁਸਲਮਾਨਾਂ ਨਾਲ ਵੀ ਹੋ ਰਿਹਾ ਹੈ।

ਵੈਸੇ ਪੰਜਾਬ ਅਤੇ ਕਸ਼ਮੀਰ ਦੀਆਂ ਔਰਤਾਂ ਆਪਣੇ ਉੱਪਰ ਹੋਏ ਅੱਤਿਆਚਾਰਾਂ ਨੂੰ ਇੱਜ਼ਤ ਉਛਲਣ ਦੇ ਡਰ ਕਾਰਨ ਲੁਕਾ ਕੇ ਰੱਖਣ ਵਾਲੀ ਮਾਨਸਿਕਤਾ ਦੀਆਂ ਧਾਰਨੀ ਹਨ, ਪਰ ਹੋਰ ਸਟੇਟਾਂ ਦੀਆਂ ਔਰਤਾਂ ਅਜਿਹੀਆਂ ਨਹੀਂ ਹਨ। ਮਨੀਪੁਰ, ਜਿੱਥੇ ਕਿ 'ਪੀਪਲਜ਼

ਲਿਬਰੇਸ਼ਨ ਫਰੰਟ' ਨਾਂ ਦੀ ਜਥੇਬੰਦੀ ਹਿੰਦੁਸਤਾਨੀ ਸਰਕਾਰ ਤੋਂ ਅਜ਼ਾਦੀ ਲਈ ਹਥਿਆਰਬੰਦ ਸੰਘਰਸ਼ ਲੜ ਰਹੀ ਹੈ, ਉਥੇ ਤਾਇਨਾਤ ਹਿੰਦੁਸਤਾਨੀ ਫ਼ੌਜ ਦੇ ਜ਼ੁਲਮਾਂ ਵਿਰੁੱਧ ਹੁਣੇ ਜਿਹੇ ਹੀ ਉਥੋਂ ਦੀਆਂ ਔਰਤਾਂ ਨੇ ਬੜੇ ਧਮਾਕਾਖੇਜ਼ ਢੰਗ ਨਾਲ਼ ਅਵਾਜ਼ ਉਠਾਈ ਹੈ। ਹਿੰਦੁਸਤਾਨੀ ਆਰਮੀ ਵੱਲੋਂ ਨਿਤ-ਦਿਹਾੜੇ ਮਨੀਪੁਰ ਦੀਆਂ ਜਵਾਨ ਲੜਕੀਆਂ ਨਾਲ਼ ਕੀਤੇ ਜਾ ਰਹੇ ਬਲਾਤਕਾਰਾਂ ਵਿਰੁੱਧ ਮਨੀਪੁਰ ਦੀਆਂ ਚਾਲ਼ੀ ਸਾਲ ਤੋਂ ਉੱਪਰ ਦੀਆਂ ਔਰਤਾਂ ਨੇ ਇੱਕ ਵਿਸ਼ਾਲ ਰੋਸ ਮੁਜ਼ਾਹਰਾ ਕੀਤਾ। ਉਦੋਂ ਇਹ ਰੋਸ ਬਹੁਤ ਹੀ ਗੰਭੀਰ ਰੁਖ਼ ਅਖ਼ਤਿਆਰ ਕਰ ਗਿਆ, ਜਦੋਂ ਇਹਨਾਂ ਸਭ ਔਰਤਾਂ ਨੇ ਆਪਣੇ ਕੱਪੜੇ ਉਤਾਰ ਦਿੱਤੇ ਤੇ ਅਲ਼ਫ਼ ਨੰਗੀਆਂ ਹੋ ਗਈਆਂ। ਉਹ ਕਹਿ ਰਹੀਆਂ ਸਨ ਕਿ ਹਿੰਦੁਸਤਾਨੀ ਫ਼ੌਜ ਤੋਂ ਜੇਕਰ ਸਾਡੀਆਂ ਧੀਆਂ ਦੀ ਇੱਜ਼ਤ ਸੁਰੱਖਿਅਤ ਨਹੀਂ ਹੈ ਤਾਂ ਸਾਨੂੰ ਕੱਪੜੇ ਪਹਿਨਣ ਦਾ ਕੀ ਲਾਭ? ਉਹ ਨਾਹਰੇ ਲਾ ਰਹੀਆਂ ਸਨ:

"ਹਿੰਦੁਸਤਾਨੀ ਫ਼ੌਜੀਓ! ਆਓ, ਸਾਡੇ ਨਾਲ਼ ਵੀ ਬਲਾਤਕਾਰ ਕਰੋ...।" ਉਹਨਾਂ ਨੇ ਬੈਨਰ ਵੀ ਚੁੱਕੇ ਹੋਏ ਸਨ, ਜਿਨ੍ਹਾਂ ਉੱਪਰ ਲਿਖਿਆ ਸੀ:

"ਇੰਡੀਅਨ ਆਰਮੀ ਰੇਪ ਅਸ....।"

ਹੈਰਾਨੀ ਹੈ ਕਿ ਏਨੀ ਵੱਡੀ ਪੱਧਰ 'ਤੇ ਰੋਸ ਪੈਦਾ ਹੋ ਜਾਣ ਦੇ ਬਾਵਜੂਦ ਵੀ 'ਸਾਰੇ ਜਹਾਂ ਸੇ ਅੱਛੇ' ਹਿੰਦੁਸਤਾਨ ਦੀ ਸਰਕਾਰ ਆਪਣੀ ਫ਼ੌਜ ਦੀ ਨਕੇਲ ਕੱਸਣ ਲਈ ਰਜ਼ਾਮੰਦ ਨਹੀਂ ਹੈ। ਦਲੀਲ ਓਹੀ ਪੁਰਾਣੀ ਹੈ, ਅਖੇ: "ਇਸ ਨਾਲ਼ ਅੱਤਵਾਦ ਵਿਰੁੱਧ ਲੜ ਰਹੀਆਂ ਫ਼ੋਰਸਾਂ ਦਾ ਮਨੋਬਲ ਡਿਗੇਗਾ...।"

ਹਿੰਦੁਸਤਾਨ ਦੀ ਸਰਕਾਰ ਵੱਲੋਂ ਖ਼ੁਦ ਆਪਣੀਆਂ ਫ਼ੋਰਸਾਂ ਦੇ ਅਸਮਾਨੀ ਚੜ੍ਹਾਏ ਮਨੋਬਲ ਵਿੱਚ ਅਜ਼ਾਦੀ ਲਈ ਲੜਨ ਵਾਲ਼ੀਆਂ ਕੌਮਾਂ ਨਾਲ਼ ਸੰਬੰਧਿਤ ਨੌਜੁਆਨ ਲੜਕੀਆਂ ਨਾਲ਼ ਬਲਾਤਕਾਰ ਕਰਨ ਦੀ ਨੀਤੀ ਹਿੰਦੁਸਤਾਨ ਦੀ ਹਿੰਦੂ ਹਕੂਮਤ ਦੀ ਮਨਜ਼ੂਰਸ਼ੁਦਾ ਨੀਤੀ ਹੈ। ਇਸ ਸੰਬੰਧੀ ਕੋਈ ਸ਼ੱਕ-ਸੁਭਾ ਨਹੀਂ ਰਹਿ ਜਾਂਦਾ। ਭਾਵੇਂ ਕਿ ਹਿੰਦੁਸਤਾਨ ਦੀ ਆਪਣੀ ਹੀ ਸੁਪਰੀਮ ਕੋਰਟ ਪੰਜਾਬ ਵਿੱਚ ਹਿੰਦੁਸਤਾਨੀ ਫੋਰਸਾਂ ਦੇ ਕਹਿਰ ਨੂੰ 'ਨਸਲਕੁਸ਼ੀ ਤੋਂ ਵੀ ਮਾੜਾ ਅਪਰਾਧ' ਕਹਿ ਚੁੱਕੀ ਹੈ, ਪਰ ਹਿੰਦੁਸਤਾਨੀ ਹਕੂਮਤ ਆਪਣੀ ਇਸ ਨੀਤੀ 'ਤੇ ਭੋਰਾ ਵੀ ਸ਼ਰਮਸਾਰ ਨਹੀਂ ਹੈ। ਪੰਜਾਬ ਵਿੱਚ ਚੱਲਦੀ ਲੜਾਈ ਦੌਰਾਨ ਹਿੰਦੁਸਤਾਨੀ ਫ਼ੌਜ ਦੇ ਇੱਕ ਬ੍ਰਿਗੇਡੀਅਰ 'ਐਸ.ਕੇ. ਸਿਨਹਾ' ਨੇ ਸਿੱਖਾਂ ਨੂੰ ਇਕੱਠੇ ਕਰ ਕੇ ਗਾਲ਼ਾਂ ਕੱਢਦੇ ਹੋਏ ਇਸ ਹਿੰਦੁਸਤਾਨੀ ਨੀਤੀ ਦਾ ਖੁਲਾਸਾ ਹੀ ਕਰ ਦਿੱਤਾ ਸੀ, ਜਦੋਂ ਉਸ ਨੇ ਸਿੱਖਾਂ ਨੂੰ ਸਿੱਧਾ ਤੇ ਸਪਸ਼ਟ ਹੀ ਕਹਿ ਦਿੱਤਾ:

"ਅਸੀਂ ਤੁਹਾਡੀਆਂ ਔਰਤਾਂ ਨੂੰ ਲਿਆ ਕੇ ਉਹਨਾਂ ਤੋਂ ਆਪਣੀ ਔਲਾਦ ਪੈਦਾ



ਕਰਾਂਗੇ...ਤੁਹਾਡੀ ਨਸਲ ਬਦਲ ਦਿਆਂਗੇ.....।"

ਹੁਣ ਅੰਤਰਰਾਸ਼ਟਰੀ ਸੰਸਥਾਵਾਂ ਨੂੰ ਇਹ ਸਪਸ਼ਟ ਨਿਤਾਰਾ ਕਰਨਾ ਪਵੇਗਾ ਕਿ ਇਹ ਹਿੰਦੁਸਤਾਨੀ ਬੁਰਛਾਗਰਦੀ ਨੂੰ ਉਹ ਜੇਕਰ ਅੱਤਵਾਦ ਨਹੀਂ ਮੰਨਦੇ ਤਾਂ ਫਿਰ ਕੀ ਮੰਨਦੇ ਹਨ? ਜੇਕਰ ਇਸ ਨਸਲਕੁਸ਼ੀ ਵਿਰੁੱਧ ਪੀੜਿਤ ਕੌਮਾਂ ਦੇ ਨੌਜਵਾਨ ਹਥਿਆਰਬੰਦ ਹੋ ਕੇ ਲੜਦੇ ਹਨ ਤਾਂ ਇਹ ਅੱਤਵਾਦ ਕਿਵੇਂ ਹੋ ਗਿਆ?

* * *

# ਜੋ ਇਸ ਹਿੰਦੁਸਤਾਨੀ ਕੁਹਾੜੇ ਦਾ ਦਸਤਾ ਬਣੇ

ਹਿੰਦੁਸਤਾਨ ਉੱਪਰ ਅੱਜ ਬ੍ਰਾਹਮਣੀ ਵਿਚਾਰਧਾਰਾ ਵਾਲੇ ਲੋਕਾਂ ਦਾ ਸ਼ਾਸ਼ਨ ਹੈ। ਉਹ ਬ੍ਰਾਹਮਣੀ ਵਿਚਾਰਧਾਰਾ,ਜਿਸ ਨੂੰ ਆਪਣੇ ਕਿਸੇ ਵੀ ਤਾਕਤਵਰ ਵੈਰੀ ਨੂੰ ਹਰਾਉਣ ਲਈ ਉਸ ਦੇ ਘਰ 'ਚੋਂ ਭੇਤੀ ਆਪਣੇ ਨਾਲ ਗੰਢਣ ਦੀ ਵਿਸ਼ੇਸ਼ ਮੁਹਾਰਤ ਹਾਸਲ ਹੈ। ਇਹਨਾਂ ਦੇ ਮਿਥਿਹਾਸ ਵਿੱਚੋਂ ਵੀ ਇਸ ਦੀਆਂ ਕਈ ਗਵਾਹੀਆਂ ਮਿਲ ਜਾਂਦੀਆਂ ਹਨ। ਰਮਾਇਣ ਦੀ ਮਿਥਿਹਾਸਕ ਕਹਾਣੀ ਇਹਨਾਂ ਦੀ ਪ੍ਰੇਰਨਾ ਸਰੋਤ ਹੈ, ਜਿਸ ਵਿੱਚ ਤਾਕਤਵਰ ਵੈਰੀਆਂ ਨੂੰ ਹਰਾਉਣ ਲਈ ਭਵੀਸ਼ਨਾਂ ਦੀ ਵਰਤੋਂ ਕਿਵੇਂ ਕੀਤੀ ਜਾਂਦੀ ਹੈ, ਇਹ ਪਾਠ ਪੜ੍ਹਾਇਆ ਜਾਂਦਾ ਹੈ। ਇਸ ਦੇ ਨਾਲ ਹੀ ਇੱਕ ਅਖੌਤ ਵੀ ਖੁਦ ਇਹਨਾਂ ਨੇ ਹੀ ਪ੍ਰਚਲਤ ਕੀਤੀ ਹੈ:

"ਘਰ ਦੇ ਭੇਤੀ ਲੰਕਾ ਸਾੜੀ"

ਇਹ ਅਖੌਤ ਸਮੂਹ ਬ੍ਰਾਹਮਣੀ ਪੈਰੋਕਾਰਾਂ ਨੂੰ ਗੁੱਝਾ ਸੰਕੇਤ ਹੈ ਕਿ ਭਵੀਸ਼ਨਾਂ ਦੀ ਵਰਤੋਂ ਜ਼ਰੂਰ ਕਰੋ, ਪਰ ਉਹਨਾਂ 'ਤੇ ਇਤਬਾਰ ਬਿਲਕੁਲ ਨਾ ਕਰੋ, ਸਗੋਂ ਮੌਕਾ ਮਿਲਦੇ ਹੀ ਉਹਨਾਂ ਨੂੰ ਫਿਟਕਾਰਦੇ ਰਹੋ।

ਜੇਕਰ ਕਹਿ ਲਿਆ ਜਾਵੇ ਕਿ ਇਹ ਬ੍ਰਾਹਮਣੀ ਨੀਤੀ ਅੱਜ ਦੀ ਹਿੰਦੁਸਤਾਨ ਦੀ ਸਰਕਾਰੀ ਨੀਤੀ ਬਣ ਚੁੱਕੀ ਹੈ ਤਾਂ ਇਹ ਅਤਿਕਥਨੀ ਨਹੀਂ। ਜੇਕਰ ਪੰਜਾਬ ਦੀ ਗੱਲ ਹੀ ਲਈਏ ਤਾਂ ਇਸ ਨੀਤੀ ਦੇ ਕਈ ਗੁੱਝੇ ਸੰਕੇਤ ਮਿਲ ਜਾਂਦੇ ਹਨ। ਪੰਜਾਬ ਅੰਦਰ ਸਿੱਖ ਸੰਘਰਸ਼ ਨੂੰ ਕੁਚਲਣ ਹਿੱਤ ਹਿੰਦੁਸਤਾਨੀ ਸਰਕਾਰ ਨੇ ਵਧੇਰੇ ਮੋਹਰੇ ਪੰਜਾਬ ਦੀ ਧਰਤੀ ਤੋਂ ਹੀ ਪੈਦਾ ਕੀਤੇ ਤੇ ਉਹਨਾਂ ਦੀ ਵਰਤੋਂ ਵੀ ਪੂਰੀ ਬੇਫਿਕਰੀ ਨਾਲ ਕੀਤੀ। ਨੀਤੀ ਹਿੰਦੁਸਤਾਨੀ ਸਰਕਾਰ ਦੀ ਸੀ, ਥਾਪੜਾ ਵੀ ਹਿੰਦੁਸਤਾਨੀ ਸਰਕਾਰ ਦਾ, ਪਰ ਬਦਨਾਮ ਇਸ ਨੀਤੀ ਨੂੰ ਲਾਗੂ ਕਰਨ ਵਾਲੇ ਪੱਗਾਂ-ਦਾੜ੍ਹੀਆਂ ਵਾਲੇ ਮੋਹਰੇ ਹੀ ਹੋਏ। ਜੇ ਹਿੰਦੁਸਤਾਨੀ ਹਕੂਮਤ ਨੂੰ ਸ਼ੁੱਧ ਹਿੰਦੁਸਤਾਨੀ ਮੋਹਰੇ ਵੀ ਪੰਜਾਬ ਵਿੱਚ ਉਤਾਰਨੇ ਪਏ ਤਾਂ ਉਹਨਾਂ ਦੀ ਪਛਾਣ ਗੁਪਤ ਹੀ ਰੱਖੀ ਗਈ। ਮਿਸਾਲ ਦੇ ਤੌਰ 'ਤੇ ਪੰਜਾਬ ਅੰਦਰ ਜਬਰ-ਜ਼ੁਲਮ ਦੀਆਂ ਸਮੁੱਚੀਆਂ ਨੀਤੀਆਂ ਦਾ ਘਾੜਾ ਏ.ਡੀ.ਜੀ.ਪੀ. ਓ.ਪੀ. ਸ਼ਰਮਾ ਸੀ, ਪਰ ਇਹਨਾਂ ਜਬਰ-ਜ਼ੁਲਮ ਵਾਲੀਆਂ ਨੀਤੀਆਂ ਨੂੰ ਲਾਗੂ ਕਰਨ ਲਈ ਵਰਤਿਆ ਹਿੰਦੁਸਤਾਨੀ ਹਕੂਮਤ ਨੇ ਪੱਗ ਤੇ ਦਾੜ੍ਹੀ ਵਾਲੇ ਮੋਹਰੇ ਕੇ.ਪੀ.ਐਸ. ਗਿੱਲ ਨੂੰ। ਬਦਨਾਮੀ ਵੀ ਕੇ.ਪੀ.ਐਸ. ਗਿੱਲ ਦੀ ਹੀ ਹੋਈ ਤੇ ਓ.ਪੀ. ਸ਼ਰਮਾ ਦਾ ਪੰਜਾਬ 'ਚ ਨਾਂ ਵੀ ਬਹੁਤ ਘੱਟ ਲੋਕ ਜਾਣਦੇ ਹਨ। ਤਰਨ ਤਾਰਨ ਇਲਾਕੇ ਵਿੱਚ ਜ਼ੁਲਮਾਂ ਦੇ ਝੱਖੜ ਝੁਲਾ ਦੇਣ ਦੀ ਨੀਤੀ ਦਾ ਅਸਲ ਘਾੜਾ ਸ਼ੁੱਧ ਹਿੰਦੁਸਤਾਨੀ ਅਫ਼ਸਰ ਖ਼ੁਬੀ ਰਾਮ ਸੀ, ਪਰ ਉਹਨਾਂ ਨੀਤੀਆਂ ਨੂੰ ਲਾਗੂ ਕਰਨ ਵਾਲੇ ਪੱਗਾਂ ਦਾੜ੍ਹੀਆਂ ਵਾਲੇ ਮੋਹਰੇ ਅਜੀਤ ਸਿੰਘ ਸੰਧੂ ਤੇ ਗੁਰਮੀਤ ਸਿੰਘ ਵਰਗੇ ਸਨ; ਬਦਨਾਮ ਵੀ ਕੇਵਲ ਪੱਗਾਂ ਦਾੜ੍ਹੀਆਂ ਵਾਲੇ ਮੋਹਰੇ ਹੀ ਹੋਏ; ਖ਼ੁਬੀ ਰਾਮ ਵਰਗੇ ਤਾਂ ਸਾਰੀ ਨੀਤੀ ਦੇ ਘਾੜੇ ਹੋਣ ਦੇ ਬਾਵਜੂਦ ਇਲਾਕੇ ਅੰਦਰ ਆਪਣਾ ਅਕਸ ਬਹੁਤ ਹੀ ਸਾਫ਼ ਸੁਥਰਾ ਬਣਾ ਕੇ ਰੱਖਦੇ ਸਨ।

ਇੱਕ ਤੱਥ ਹੋਰ ਬਹੁਤ ਮਹੱਤਵਪੂਰਨ ਹੈ। ਜਦੋਂ ਤਕ ਪੰਜਾਬ ਵਿੱਚ ਲੜਾਈ ਚੱਲ ਰਹੀ ਸੀ, ਉਦੋਂ ਤਕ ਹਿੰਦੁਸਤਾਨੀ ਹਕੂਮਤ ਦੀ ਸ਼ਹਿ 'ਤੇ ਸਥਾਪਤ ਕਨੂੰਨ ਨੂੰ ਪੈਰਾਂ 'ਚ ਰੋਲ ਕੇ ਜ਼ੁਲਮ ਕਰ ਰਹੇ ਪੁਲੀਸ ਅਫ਼ਸਰਾਂ ਵਿਰੁੱਧ ਹਾਲ ਪਾਹਰਿਆ ਕਿਸੇ ਵੀ ਅਦਾਲਤ ਨੇ ਨਹੀਂ ਸੁਣੀ, ਪਰ ਜਿਉਂ ਹੀ ਸ਼ਾਂਤੀ ਦੇ ਮਾਹੌਲ ਦਾ ਆਭਾਸ ਹੋਇਆ, ਉਦੋਂ ਕਈ ਪੁਲੀਸ ਅਫ਼ਸਰਾਂ ਵਿਰੁੱਧ ਸੁਣਵਾਈ ਵੀ ਹੋਈ ਤੇ ਕਈਆਂ ਨੂੰ ਸਜ਼ਾਵਾਂ ਵੀ ਹੋ ਗਈਆਂ। ਇਹ ਗੁੰਝਲਦਾਰ ਹਿੰਦੁਸਤਾਨੀ ਨੀਤੀ ਆਪਣੇ ਅੰਦਰ ਬਹੁਤ ਹੀ ਅਹਿਮ ਭੇਦ ਲੁਕਾਈ ਬੈਠੀ ਹੈ। ਇਹ ਹਿੰਦੁਸਤਾਨੀ ਸੋਚ ਜੇਕਰ ਆਪਣੇ ਵਜੂਦ ਲਈ ਚੈਲਿੰਜ ਬਣ ਕੇ ਉਠੀ ਕਿਸੇ ਲਹਿਰ ਨੂੰ ਕੁਚਲਣ ਲਈ ਆਪਣੀਆਂ ਫੋਰਸਾਂ ਨੂੰ ਆਪਣੇ ਹੀ ਬਣਾਏ ਕਨੂੰਨ (ਭਾਵੇਂ ਕਿ ਉਹ ਪਹਿਲਾਂ ਹੀ ਕਿੰਨੇ ਸਖ਼ਤ ਕਿਉਂ ਨਾ ਹੋਣ), ਤੋੜ ਸੁੱਟਣ ਦੀ ਪੂਰੀ ਖੁੱਲ੍ਹ ਦੇ ਸਕਦੀ ਹੈ ਤਾਂ ਮਤਲਬ ਨਿਕਲ ਜਾਣ ਤੋਂ ਬਾਅਦ ਅੰਤਰਰਾਸ਼ਟਰੀ ਪੱਧਰ 'ਤੇ ਆਪਣਾ ਅਕਸ ਸੁਧਾਰਨ ਲਈ ਉਹ ਕਨੂੰਨ ਤੋੜਨ ਵਾਲੇ ਅਫ਼ਸਰਾਂ ਨੂੰ ਕਨੂੰਨੀ ਸ਼ਿਕੰਜੇ ਵਿੱਚ ਫਸਦਾ ਵੇਖ ਕੇ ਅੱਖਾਂ ਵੀ ਮੀਟ ਸਕਦੀ ਹੈ। ਇਸ ਹਿੰਦੁਸਤਾਨੀ ਨੀਤੀ ਦਾ ਸੰਤਾਪ ਬਲਦੇਵ ਸਿੰਘ (ਬੱਗਾ ਪਿੰਡ ਕਾਂਡ), ਕਸ਼ਮੀਰ ਸਿੰਘ (ਦਿਲਸ਼ਾਦ ਅਖ਼ਤਰ ਕਾਂਡ) ਤੇ ਹੋਰ ਕਈ ਪੁਲੀਸ ਅਫ਼ਸਰਾਂ ਨੇ ਭੋਗਿਆ ਵੀ ਹੈ। ਜੇਕਰ ਕੋਈ ਅਜੀਤ ਸਿੰਘ ਸੰਧੂ ਹਿੰਦੁਸਤਾਨੀ ਹਕੂਮਤ ਦੇ ਇਸ ਦੋਗਲੇਪਣ ਵਿਰੁੱਧ ਅਵਾਜ਼ ਉਠਾ ਕੇ ਇਸ ਦਾ ਭਾਂਡਾ ਚੌਰਾਹੇ ਵਿੱਚ ਭੰਨ ਸੁੱਟਣ ਦੀ ਧਮਕੀ ਦਿੰਦਾ ਹੈ ਤਾਂ ਉਸ ਦੇ ਸਰੀਰ ਦੇ ਟੋਟੇ ਕਿਸੇ ਰੇਲਵੇ ਲਾਈਨ ਤੋਂ ਬਰਾਮਦ ਹੁੰਦੇ ਹਨ ਤੇ ਉਸ ਦੀ ਮੌਤ ਇੱਕ ਬੁਝਾਰਤ ਬਣ ਜਾਂਦੀ ਹੈ।

ਅਜਿਹੀ ਦਸ਼ਾ ਵਿੱਚ ਹਿੰਦੁਸਤਾਨੀ ਕੁਹਾੜੇ ਦਾ ਦਸਤਾ ਬਣ ਕੇ ਵਿਚਰਨ ਵਾਲੇ ਪਗੜੀਧਾਰੀ ਅਫ਼ਸਰਾਂ ਦੀ ਦਸ਼ਾ, ਤਬਾਹ ਹੋ ਗਏ ਪਰਿਵਾਰਾਂ ਵਾਂਗ ਹੀ ਤਰਸਯੋਗ ਬਣ

ਜਾਂਦੀ ਹੈ। ਸਿੱਖ ਲਹਿਰ ਵਿੱਚ ਤਬਾਹ ਹੋਏ ਪਰਿਵਾਰ ਤਾਂ ਫਿਰ ਵੀ ਸਿੱਖ ਇਤਿਹਾਸ ਦੇ ਨਾਇਕ ਮੰਨੇ ਜਾਣਗੇ, ਪਰ ਹਿੰਦੁਸਤਾਨੀ ਕੁਹਾੜੇ ਦਾ ਦਸਤਾ ਬਣਨ ਵਾਲ਼ੇ ਪਗੜੀਧਾਰੀ ਅਫ਼ਸਰ ਨਾ ਘਰ ਦੇ ਰਹੇ ਨਾ ਘਾਟ ਦੇ। ਉਹ ਕਿਧਰ ਨੂੰ ਜਾਣ? ਨੇੜ ਭਵਿੱਖ ਵਿੱਚ ਅਜਿਹੇ ਸਿੱਖ ਪੁਲੀਸ ਅਫ਼ਸਰ ਆਪਣੇ ਲਈ ਇੱਕ ਠੀਕ ਦਿਸ਼ਾ ਨਿਰਧਾਰਤ ਕਰ ਲੈਣ ਅਤੇ ਆਪਣੇ ਘਰ ਵੱਲ ਵਾਪਸ ਮੁੜ ਪੈਣ ਤਾਂ ਇਹ ਉਹਨਾਂ ਲਈ ਸਵੇਰ ਦਾ ਭੁੱਲਿਆ ਸ਼ਾਮ ਨੂੰ ਘਰ ਪਰਤ ਆਉਣ ਵਰਗਾ ਸੁਖਦਾਈ ਕਦਮ ਹੋਵੇਗਾ।

* * *



# ਅਸੀਂ ਦੂਣ ਸਵਾਏ ਹੋਏ

ਪੰਜਾਬ ਅੰਦਰ ਅਜ਼ਾਦੀ ਲਈ ਉੱਠੀ ਸਿੱਖ ਲਹਿਰ ਨੂੰ ਦਬਾਉਣ ਲਈ ਲਾਸ਼ਾਂ ਦੇ ਸੱਥਰ ਵਿਛਾ ਕੇ, ਘਰਾਂ ਦੇ ਘਰ ਤਬਾਹ ਕਰ ਕੇ ਹਿੰਦੁਸਤਾਨ ਦੇ ਹਿੰਦੂ ਹਾਕਮ ਇਹ ਭਰਮ ਪਾਲ ਬੈਠੇ ਹਨ ਕਿ ਅਸੀਂ ਸਿੱਖ ਕੌਮ ਨੂੰ ਦਬਾ ਲਿਆ ਹੈ ਤੇ ਸਿੱਖ ਹੁਣ ਕਦੇ ਸਿਰ ਨਹੀਂ ਚੁੱਕ ਸਕਣਗੇ। ਅਜਿਹੇ ਹੈਂਕੜਸ਼ਾਹੀ ਭਰਮ ਕਦੇ ਔਰੰਗਜ਼ੇਬ, ਫ਼ਰਖ਼ਸੀਅਰ, ਜ਼ਕਰੀਆ ਖ਼ਾਂ, ਮੀਰ ਮਨੂੰ ਤੇ ਅਹਿਮਦ ਸ਼ਾਹ ਅਬਦਾਲੀ ਵਰਗੇ ਜਰਵਾਣੇ ਵੀ ਪਾਲਦੇ ਰਹੇ ਹਨ, ਪਰ ਸਿੱਖ ਸ਼ਹੀਦਾਂ ਦੇ ਲਹੂ ਦੀ ਖ਼ੁਸ਼ਬੋ ਥੋੜ੍ਹੇ ਹੀ ਸਮੇਂ ਬਾਅਦ ਸਿੱਖ ਜਵਾਨੀ ਦੀ ਨਵੀਂ ਅੰਗੜਾਈ ਦੇ ਰੂਪ ਵਿੱਚ ਪ੍ਰਗਟ ਹੁੰਦੀ ਰਹੀ ਤੇ ਜ਼ਾਲਮ ਹਕੂਮਤ ਵਿਰੁੱਧ ਅਗਲੀ ਲੜਾਈ ਦਾ ਆਗਾਜ਼ ਕਰਦੀ ਰਹੀ। ਇਸ ਇਤਿਹਾਸਕ ਹਕੀਕਤ ਨੂੰ ਇੱਕ ਸਿੱਖ ਵਿਸ਼ਵਾਸ ਅਨੁਸਾਰ ਇਸ ਤਰ੍ਹਾਂ ਬਿਆਨ ਕੀਤਾ ਜਾਂਦਾ ਹੈ ਕਿ ਸ਼ਹੀਦ ਮੁੜ-ਮੁੜ ਜਨਮ ਲੈ ਕੇ ਪੰਥ ਲਈ ਜੂਝਦੇ ਹਨ। ਇਹ ਵਿਸ਼ਵਾਸ ਠੀਕ ਹੈ ਜਾਂ ਗ਼ਲਤ, ਇਹ ਵੱਖਰਾ ਵਿਸ਼ਾ ਹੈ, ਪਰ ਇਸ ਵਿਸ਼ਵਾਸ ਦੀ ਕਾਇਮੀ ਪਿੱਛੇ ਉਹ ਲਹੂ ਭਿੱਜਾ ਸਿੱਖ ਇਤਿਹਾਸ ਹੈ, ਜੋ ਅੱਜ ਵੀ ਗਵਾਹ ਹੈ ਕਿ ਜ਼ਾਲਮ ਹਾਕਮਾਂ ਵੱਲੋਂ ਇੱਕ-ਇੱਕ ਦਿਨ ਵਿੱਚ ਅੱਧੀ-ਅੱਧੀ ਸਿੱਖ ਗਿਣਤੀ ਦਾ ਕੀਤਾ ਗਿਆ ਖ਼ਾਤਮਾ ਵੀ ਸਿੱਖ ਲਹਿਰ ਦੇ ਅਗਾਂਹ ਵਧਦੇ ਕਦਮ ਨਹੀਂ ਰੋਕ ਸਕਿਆ। ਸਿੱਖ ਥੋੜ੍ਹੇ ਹੀ ਸਮੇਂ ਬਾਅਦ ਅੱਗੇ ਤੋਂ ਵੀ ਵਧੇਰੇ ਤਾਕਤਵਰ ਹੋ ਕੇ ਮੈਦਾਨ ਵਿੱਚ ਆ ਜਾਂਦੇ ਰਹੇ ਹਨ।

ਗੁਰੂ ਗੋਬਿੰਦ ਸਿੰਘ ਜੀ ਦੀ ਸੁਚੱਜੀ ਅਗਵਾਈ ਵਿੱਚ ਉੱਠੀ ਸਿੱਖ ਲਹਿਰ ਨੂੰ ਦਬਾਉਣ ਲਈ ਵੀ ਔਰੰਗਜ਼ੇਬ ਨੇ ਕੋਈ ਕਸਰ ਨਹੀਂ ਸੀ ਛੱਡੀ। ਸਿੱਖ ਲਹਿਰ ਦਾ ਕੇਂਦਰ ਸ੍ਰੀ ਅਨੰਦਪੁਰ ਸਾਹਿਬ ਢਹਿ-ਢੇਰੀ ਕਰ ਦਿੱਤਾ, ਚਾਰੇ ਸਾਹਿਬਜ਼ਾਦੇ ਤੇ ਹੋਰ ਹਜ਼ਾਰਾਂ ਸਿੰਘ ਸ਼ਹੀਦ ਹੋ ਜਾਣ ਪਿੱਛੋਂ ਜਦੋਂ ਗੁਰੂ ਗੋਬਿੰਦ ਸਿੰਘ ਜੀ ਦੀ ਕੋਈ ਪੱਕੀ ਠਾਹਰ ਹੀ ਨਹੀਂ ਸੀ ਰਹੀ ਤਾਂ ਔਰੰਗਜ਼ੇਬ ਨੂੰ ਇਹ ਭਰਮ ਹੋ ਗਿਆ ਕਿ ਮੈਂ ਸਿੱਖ ਲਹਿਰ ਦਬਾਅ ਦਿੱਤੀ ਹੈ, ਪਰ ਹਜ਼ਾਰਾਂ ਸਿੱਖ ਸ਼ਹੀਦਾਂ ਦੇ ਲਹੂ ਦੀ ਮਹਿਕ ਪੰਜਾਬ ਦੇ ਪਿੰਡ-ਪਿੰਡ ਵਿੱਚ ਫੈਲ ਗਈ ਸੀ, ਜਿਸ ਦੇ ਰੂਬਰੂ ਸਿੱਖ ਕੌਮ ਦੀ ਨਵੀਂ ਜਵਾਨੀ ਹੌਲੀ-ਹੌਲੀ ਅੰਗੜਾਈ ਲੈ ਰਹੀ ਸੀ।

ਇਸ ਵਰਤਾਰੇ ਦਾ ਮੂਕ ਸੁਨੇਹਾ ਵੀ ਪੰਜਾਬ ਦੀਆਂ ਹਵਾਵਾਂ ਵਿੱਚ ਇੱਕ ਵੱਖਰੀ ਖੁਸ਼ਬੋ ਖਿਲਾਰ ਰਿਹਾ ਸੀ। ਜਿਸ ਨੂੰ ਇੱਕ ਸ਼ਾਇਰ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ:

ਜਿਨ੍ਹਾਂ ਕੰਧ ਸਰਹੰਦ ਦੀ ਤੋੜਨੀ ਏ
ਅਜੇ ਤਕ ਉਹ ਸਾਡੇ ਹਥਿਆਰ ਜਿਊਂਦੇ
'ਗੂਠਾ ਲਾਇਆ ਨਹੀਂ ਜਿਨ੍ਹਾਂ ਬੇਦਾਵਿਆਂ 'ਤੇ
ਸਿੰਘ ਅਜੇ ਵੀ ਲੱਖ ਹਜ਼ਾਰ ਜਿਊਂਦੇ।

*(ਸੰਤ ਰਾਮ ਉਦਾਸੀ)*

ਇਸ ਖਾਮੋਸ਼ ਸੁਨੇਹੇ ਤੋਂ ਔਰੰਗਜ਼ੇਬ ਅਨਜਾਣ ਸੀ, ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨਜਾਣ ਨਹੀਂ ਸਨ, ਇਸ ਹਕੀਕਤ ਦਾ ਪ੍ਰਗਟਾਵਾ ਉਹਨਾਂ ਨੇ ਔਰੰਗਜ਼ੇਬ ਨੂੰ ਲਿਖੇ ਜ਼ਫ਼ਰਨਾਮੇ ਵਿੱਚ ਵੀ ਕਰ ਦਿੱਤਾ ਸੀ। ਜ਼ਫ਼ਰਨਾਮਾ ਜਿਸ ਨੂੰ ਪੜ੍ਹ ਕੇ ਔਰੰਗਜ਼ੇਬ ਇਸ ਨਾਸ਼ਵੰਤ ਸੰਸਾਰ ਤੋਂ ਕੂਚ ਕਰ ਗਿਆ। ਉਸ ਦਾ ਜਾਨਸ਼ੀਨ ਜਦੋਂ ਉਸ ਦੇ ਕੀਤੇ ਪਾਪਾਂ ਦਾ ਪਸ਼ਚਾਤਾਪ ਕਰਨ ਤੋਂ ਟਾਲ-ਮਟੋਲ ਕਰਨ ਲੱਗਾ ਤਾਂ ਦਸਮੇਸ਼ ਪਿਤਾ ਨੇ ਮੁਗਲਸ਼ਾਹੀ ਦੇ ਨਾਲ਼ ਉਸ ਦੇ ਕੀਤੇ ਪਾਪਾਂ ਦਾ ਹਿਸਾਬ-ਕਿਤਾਬ ਕਰਨ ਲਈ ਬੇਤਾਬ ਹੋ ਰਹੀ ਸਿੱਖ ਜਵਾਨੀ ਨੂੰ ਸਾਰਾ ਹਿਸਾਬ-ਕਿਤਾਬ ਕਰਨ ਦੀ ਖੁੱਲ੍ਹ ਬਖਸ਼ ਦਿੱਤੀ। ਇਸ ਪਿੱਛੋਂ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿੱਚ ਸਿੱਖ ਲਹਿਰ ਨੇ ਮੁਗਲ ਸਾਮਰਾਜ ਦੇ ਕਈ ਅਜਿੱਤ ਮੰਨੇ ਜਾਣ ਵਾਲ਼ੇ ਗੜ੍ਹ ਤੋੜ ਸੁੱਟੇ ਤੇ ਦਿੱਲੀ ਦੇ ਮੁਕਾਬਲੇ ਦਾ ਮਹਾਂਨਗਰ ਮੰਨੇ ਜਾਣ ਵਾਲ਼ੇ ਸਰਹੰਦ ਸ਼ਹਿਰ ਦੀ ਇੱਕ-ਇੱਕ ਇੱਟ ਉਖਾੜ ਸੁੱਟੀ।

ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿੱਚ ਅਸਲੋਂ ਹੀ ਥੋੜ੍ਹੀ ਗਿਣਤੀ ਵਿੱਚ ਸਿੱਖਾਂ ਨੇ ਵਿਸ਼ਾਲ ਮੁਗਲ ਸਲਤਨਤ ਦੇ ਕਿੰਨਾ ਚਿਰ ਨਾਸੀਂ ਧੂੰਆਂ ਲਿਆ ਛੱਡਿਆ, ਇਹ ਤਾਂ ਇੱਕ ਵੱਖਰੀ ਕਹਾਣੀ ਹੈ, ਪਰ ਜਦੋਂ ਸਾਰੀ ਦੀ ਸਾਰੀ ਹਕੂਮਤੀ ਤਾਕਤ ਝੋਂਕ ਕੇ ਮੁਗਲ ਸਲਤਨਤ ਨੇ ਬੰਦਾ ਸਿੰਘ ਬਹਾਦਰ ਨੂੰ ਉਸ ਦੇ ਮੁੱਠੀ ਭਰ ਜਾਂਬਾਜ਼ ਸਾਥੀਆਂ ਸਮੇਤ ਗ੍ਰਿਫ਼ਤਾਰ ਕਰ ਲਿਆ ਤੇ ਈਨ ਨਾ ਮੰਨਣ 'ਤੇ ਉਹਨਾਂ ਸਾਰਿਆਂ ਨੂੰ ਵਾਰੋ-ਵਾਰੀ ਬੇਰਹਿਮੀ ਨਾਲ਼ ਕਤਲ ਕੀਤਾ ਜਾਣ ਲੱਗਾ। ਜਦੋਂ ਅਖੀਰ 'ਤੇ ਬੰਦਾ ਸਿੰਘ ਬਹਾਦਰ ਨੂੰ ਕਤਲ ਕੀਤਾ ਜਾਣਾ ਸੀ ਤਾਂ ਮੁਗਲ ਹਾਕਮ ਖੁਸ਼ ਸਨ ਕਿ ਅੱਜ ਪੂਰੀ ਸਲਤਨਤ ਦੇ ਨੱਕ ਵਿੱਚ ਦਮ ਲਿਆ ਦੇਣ ਵਾਲ਼ੀ ਬਗ਼ਾਵਤ ਦੇ ਮੁੱਖ ਜਰਨੈਲ ਨੂੰ ਖ਼ਤਮ ਕਰ ਕੇ ਅਸੀਂ ਸਿੱਖ ਵਿਦਰੋਹ ਦਾ ਹੀ ਮੁਕੰਮਲ ਖ਼ਾਤਮਾ ਕਰ ਰਹੇ ਹਾਂ, ਪਰ ਸ਼ਹੀਦਾਂ ਦੇ ਲਹੂ ਦੀ ਮਹਿਕ ਵਿਚਲੀ ਤਾਕਤ ਤੋਂ ਜਾਣੂ ਬੰਦਾ ਸਿੰਘ ਨੇ ਕਤਲ ਹੋਣ ਤੋਂ ਪਹਿਲਾਂ ਹੀ ਉਹਨਾਂ ਨੂੰ ਸਪਸ਼ਟ ਕਰ ਦਿੱਤਾ ਸੀ ਕਿ ਬਾਗੀਆਂ ਦੇ ਕਤਲ ਹੋ ਜਾਣ ਨਾਲ ਉਹਨਾਂ ਦੀ ਵਿਚਾਰਧਾਰਾ ਖ਼ਤਮ ਨਹੀਂ ਹੋ ਜਾਂਦੀ, ਬਲਕਿ ਚਾਰ-ਚੁਫੇਰੇ ਫੈਲ ਜਾਂਦੀ ਹੈ। ਬੰਦਾ ਸਿੰਘ ਬਹਾਦਰ ਦੇ ਇਹਨਾਂ



ਆਖਰੀ ਸ਼ਬਦਾਂ ਨੂੰ ਇੱਕ ਸ਼ਾਇਰ ਨੇ ਇਸ ਤਰ੍ਹਾਂ ਸ਼ਿੰਗਾਰਿਆ ਹੈ:

ਇਹ ਤਾਂ ਇਸ਼ਕ ਦਾ ਇੱਕ ਪੜ੍ਹਾਅ ਹੈ
ਮੇਰੀ ਮੰਜ਼ਲ ਹੋਰ ਅਗੇਰੇ
ਜਿੱਥੇ ਆਸ਼ਕ ਪੀ ਜਾਂਦੇ ਨੇ
ਸੂਰਜ ਵਾਂਗੂੰ ਕੁੱਲ ਹਨੇਰੇ
ਮੌਤ ਵੀ ਬਣ ਜਾਂਦੀ ਹੈ ਮੁਕਤੀ
ਮਹਿਕ ਕਦੇ ਨਹੀਂ ਮਰਦੀ ਵੇਖੀ
ਫੁੱਲ ਜਦੋਂ ਟਹਿਣੀ ਤੋਂ ਟੁੱਟਣ
ਉਹ ਖਿੱਲਰ ਜਾਂਦੀ ਚਾਰ-ਚੁਫੇਰੇ।

*(ਗੁਰਦਿੱਤ ਸਿੰਘ ਕੁੰਦਨ)*

ਬੰਦਾ ਸਿੰਘ ਬਹਾਦਰ ਅਤੇ ਉਹਦੇ ਸਾਥੀਆਂ ਦੇ ਲਹੂ ਦੀ ਖੁਸ਼ਬੋ ਜਦੋਂ ਪੰਜਾਬ ਦੇ ਪਿੰਡਾਂ ਵਿੱਚ ਫੈਲੀ ਤਾਂ ਇਸ ਨਾਲ਼ ਕੁਝ ਕੁ ਸਾਲਾਂ ਦੇ ਵਿੱਚ ਹੀ ਅਗਲੇਰੇ ਸੰਘਰਸ਼ ਦੀ ਬਸੰਤ ਪੰਜਾਬ ਵਿੱਚ ਮੁੜ ਖਿੜ ਉੱਠੀ। ਇਸ ਬਸੰਤ ਨੂੰ ਜ਼ਕਰੀਏ ਤੇ ਮੀਰ ਮੰਨੂੰ ਵਰਗਿਆਂ ਨੇ ਰੱਜ-ਰੱਜ ਕੇ ਵਾਢੀਆਂ ਪਾਈਆਂ, ਪਰ ਇਤਿਹਾਸ ਅੱਜ ਵੀ ਗਵਾਹੀ ਦਿੰਦਾ ਹੈ ਕਿ ਅਜਿਹੀਆਂ ਹੌਲਨਾਕ ਵਾਢੀਆ ਵਿੱਚ ਵੱਢੇ ਜਾਂਦੇ ਸਿੱਖ ਪੂਰੇ ਵਿਸ਼ਵਾਸ ਨਾਲ਼ ਇਹ ਗੁਣਗੁਣਾਇਆ ਕਰਦੇ ਸਨ:

ਮੰਨੂੰ ਸਾਡੀ ਦਾਤਰੀ ਅਸੀਂ ਮੰਨੂੰ ਦੇ ਸੋਏ
ਜਿਉਂ ਜਿਉਂ ਮੰਨੂੰ ਵੱਢਦਾ ਅਸੀਂ ਦੂਣ ਸਵਾਏ ਹੋਏ।

ਲੋਕਾਂ ਦੀ ਜਾਨ, ਮਾਲ ਤੇ ਇੱਜ਼ਤ ਦੀ ਰਾਖੀ ਕਰਨ ਦੀ ਬਜਾਏ ਲੁਟੇਰੀ ਬਣੀ ਮੁਗਲ ਹਕੂਮਤ ਵਿਰੁੱਧ ਜੂਝਦੇ ਸਿੰਘਾਂ ਤੋਂ ਮੁਗਲ ਹਕੂਮਤ ਹੀ ਨਹੀਂ, ਸਗੋਂ ਅਫ਼ਗਾਨ ਤੋਂ ਆਉਣ ਵਾਲ਼ੇ ਹਮਲਾਵਰ ਵੀ ਓਨੇ ਹੀ ਦੁਖੀ ਸਨ। ਸਿੰਘ ਪੰਜਾਬ ਦੀਆਂ ਜੂਹਾਂ 'ਚੋਂ ਕਿਸੇ ਵੀ ਲੁਟੇਰੇ ਨੂੰ ਚੁਣੌਤੀ ਦਿੱਤੇ ਬਿਨਾਂ ਨਹੀਂ ਸੀ ਲੰਘਣ ਦਿੰਦੇ। ਨਾਦਰ ਸ਼ਾਹ ਤੋਂ ਬਾਅਦ ਅਹਿਮਦ ਸ਼ਾਹ ਅਬਦਾਲੀ ਤਾਂ ਸਿੱਖਾਂ ਤੋਂ ਏਨਾਂ ਦੁਖੀ ਹੋ ਗਿਆ ਕਿ ਉਸ ਨੇ ਹਿੰਦ 'ਤੇ ਇੱਕ ਹਮਲਾ ਕੇਵਲ ਤੇ ਕੇਵਲ ਸਿੱਖਾਂ ਨੂੰ ਖ਼ਤਮ ਕਰਨ ਲਈ ਹੀ ਕੀਤਾ। ਲੁਧਿਆਣੇ ਕੋਲ਼ ਕੁੱਪ ਰਹੀੜੇ ਦੇ ਮੈਦਾਨ ਵਿੱਚ ਇਕੱਠੀ ਹੋਈ ਸਮੁੱਚੀ ਸਿੱਖ ਗਿਣਤੀ ਨੂੰ ਉਸ ਨੇ ਭਾਰੀ ਫ਼ੌਜ ਸਮੇਤ ਚਾਰ-ਚੁਫ਼ੇਰਿਓਂ ਘੇਰ ਲਿਆ। ਜੁਝਾਰੂ ਸਿੰਘਾਂ ਨੇ ਆਪਣੇ ਪਰਿਵਾਰ ਦੇ ਵਹੀਰ ਨੂੰ ਕਿਸੇ ਸੁਰੱਖਿਅਤ ਥਾਂ 'ਤੇ ਪਹੁੰਚਾਉਣ ਲਈ ਵਹੀਰ ਦੁਆਲ਼ੇ ਘੇਰਾ ਘੱਤ ਲਿਆ ਤੇ ਸੰਗਰੂਰ ਵੱਲ ਤੁਰ ਪਏ, ਪਰ ਲਗਾਤਾਰ ਹਮਲਿਆਂ ਕਾਰਨ ਸਿੰਘਾਂ ਦੀ ਸੁਰੱਖਿਆ ਲਾਈਨ ਟੁੱਟ ਗਈ

ਤੇ ਅਬਦਾਲੀ ਦੀਆਂ ਹਦਾਇਤਾਂ ਉੱਪਰ ਉਸ ਦੀ ਫ਼ੌਜ ਨੇ ਸਿੱਖ ਬੱਚਿਆਂ ਤੇ ਬੀਬੀਆਂ ਦੀ ਬੜੀ ਬੇਰਹਿਮੀ ਨਾਲ ਕਤਲੇਆਮ ਕੀਤੀ। ਇਸ ਘਟਨਾ ਨੂੰ ਸਿੱਖ ਇਤਿਹਾਸ ਵਿੱਚ 'ਵੱਡਾ ਘੱਲੂਘਾਰਾ' ਕਹਿ ਕੇ ਯਾਦ ਕੀਤਾ ਜਾਂਦਾ ਹੈ। ਇਸ ਘਟਨਾ ਵਿੱਚ ਇੱਕ ਦਿਨ ਵਿੱਚ ਹੀ ਅੱਧੀ ਸਿੱਖ ਗਿਣਤੀ ਖ਼ਤਮ ਹੋ ਗਈ ਤੇ ਜੋ ਬਚੀ ਉਹ ਵੀ ਫੱਟਾਂ ਦੀ ਭੰਨੀ। ਰਤਨ ਸਿੰਘ ਭੰਗੂ ਅਨੁਸਾਰ:

ਲੋਕ ਕਹੈਂ ਸਿੰਘ ਇੱਕ ਲਖ ਸਾਰਾ
ਪਚਾਸ ਬਚਯੋ ਔਰ ਸਭ ਗਯੋ ਮਾਰਾ।

ਪਰ ਇਸ ਹਾਲਤ ਵਿੱਚ ਵੀ ਸਿੱਖਾਂ ਨੇ ਹਿੰਮਤ ਨਹੀਂ ਹਾਰੀ। ਅਬਦਾਲੀ ਨੂੰ ਵੀ ਭਰਮ ਹੋ ਗਿਆ ਸੀ ਕਿ ਉਸ ਦੇ ਹਿੰਦੁਸਤਾਨ ਉੱਪਰ ਇਸ ਤੋਂ ਪਹਿਲੇ ਹਮਲੇ ਵਿੱਚ ਮੂੰਹ ਦੀ ਖਾ ਕੇ ਜਿਵੇਂ ਮਰਹੱਟੇ ਹਮੇਸ਼ਾ ਲਈ ਉਸ ਦੀ ਈਨ ਮੰਨ ਗਏ ਹਨ, ਉਸੇ ਹੀ ਤਰ੍ਹਾਂ ਸਿੱਖ ਵੀ ਹੁਣ ਉਸ ਦੀ ਈਨ ਮੰਨ ਲੈਣਗੇ। ਇਸ ਲਈ ਕੁਝ ਮਹੀਨਿਆਂ ਬਾਅਦ ਉਸ ਨੇ ਆਪਣੇ ਦੂਤ ਸਿੱਖ ਜਥੇਦਾਰਾਂ ਕੋਲ ਭੇਜੇ। ਉਹਨਾਂ ਦੂਤਾਂ ਨੇ ਹੰਕਾਰੀ ਭਾਸ਼ਾ ਵਿੱਚ ਅਬਦਾਲੀ ਵੱਲੋਂ ਪੇਸ਼ਕਸ਼ ਕੀਤੀ। ਅਖੇ:

"ਬਹਾਦਰ ਸਿੱਖੋ! ਬਾਦਸ਼ਾਹ ਅਬਦਾਲੀ ਨਾਲ ਲੜ ਕੇ ਤੁਸੀਂ ਵੇਖ ਹੀ ਲਿਆ ਹੈ, ਲੜ ਕੇ ਤੁਸੀਂ ਉਸ ਤੋਂ ਬਚ ਨਹੀਂ ਸਕਦੇ। ਜਿਸ ਦੇ ਅੱਗੇ ਦਿੱਲੀ ਦੀ ਮੁਗਲ ਹਕੂਮਤ ਨਿਓਂਦੀ ਹੈ, ਜਿਸ ਦੇ ਅੱਗੇ ਮਰਹੱਟੇ ਲਿਫ ਗਏ, ਤੁਸੀਂ ਓਸ ਦਾ ਕੀ ਟਾਕਰਾ ਕਰੋਗੇ? ਬਾਦਸ਼ਾਹ ਅਬਦਾਲੀ ਤੁਹਾਡੀ ਬਹਾਦਰੀ 'ਤੇ ਮੋਹਿਤ ਹੋ ਕੇ ਤੁਹਾਨੂੰ ਆਪਣਾ ਮਿੱਤਰ ਬਣਾਉਣਾ ਚਾਹੁੰਦਾ ਹੈ, ਉਸ ਦੇ ਅੱਗੇ ਨਜ਼ਰਾਨਾ ਧਰੋ ਤੇ ਪੰਜਾਬ ਦਾ ਰਾਜ ਸੰਭਾਲ ਲਓ, ਉਸ ਦੇ ਅਧੀਨ ਹੋਣ ਕਾਰਨ ਤੁਹਾਨੂੰ ਦਿੱਲੀ ਦੀ ਹਕੂਮਤ ਦਾ ਵੀ ਕੋਈ ਡਰ ਨਹੀਂ ਰਹੇਗਾ; ਉਮੀਦ ਹੈ ਕਿ ਸਿੱਖ ਕੌਮ ਦੇ ਸਿਆਣੇ ਆਗੂ ਇਹ ਸੁਨਹਿਰੀ ਮੌਕਾ ਹੱਥੋਂ ਨਹੀਂ ਜਾਣ ਦੇਣਗੇ..।"

ਇਸ ਹੰਕਾਰੀ ਪੇਸ਼ਕਸ਼ ਪ੍ਰਤੀ ਸਿੱਖ ਆਗੂਆਂ ਦਾ ਜਵਾਬ ਸੀ:

"ਅਬਦਾਲੀ ਕੌਣ ਹੁੰਦੈ ਸਾਨੂੰ ਪੰਜਾਬ ਦਾ ਰਾਜ ਦੇਣ ਵਾਲਾ? ਪੰਜਾਬ ਸਾਡਾ ਐ ਤੇ ਇਸ ਦੇ ਹਾਕਮ ਅਸੀਂ ਆਂ.....ਅਬਦਾਲੀ ਇੱਕ ਲੁਟੇਰਾ ਐ ਤੇ ਓਹਦੇ ਨਾਲ ਓਹੀ ਸਲੂਕ ਕੀਤਾ ਜਾਊਗਾ ਜੋ ਕਿਸੇ ਡਾਕੂ ਤੇ ਲੁਟੇਰੇ ਨਾਲ ਕੀਤਾ ਜਾਂਦੈ। ਉਹ ਹਜ਼ਾਰਾਂ ਬੇਗੁਨਾਹ ਬੀਬੀਆਂ ਤੇ ਬੱਚਿਆਂ ਦਾ ਕਾਤਲ ਐ ਤੇ ਇਸ ਦੀ ਉਸ ਨੂੰ ਸਜ਼ਾ ਦਿੱਤੀ ਜਾਏਗੀ....।"

ਸਿੱਖੀ ਸਿਧਾਂਤਾਂ ਨੂੰ ਸਮਰਪਿਤ ਉਦੋਂ ਦੇ ਸਿੱਖ ਆਗੂਆਂ ਦੇ ਇਸ ਇਤਿਹਾਸਕ ਜਵਾਬ ਨੂੰ ਪੰਥਕ ਢਾਡੀ ਸੋਹਣ ਸਿੰਘ ਸੀਤਲ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ:



ਬੋਲੇ ਅੱਗੋਂ ਖ਼ਾਲਸੇ, ਸੁਣ ਲਓ ਕੰਨ ਲਾ ਕੇ
ਤੁਸਾਂ ਸਾਡੇ ਵੱਲੋਂ ਸ਼ਾਹ ਨੂੰ, ਕਹਿ ਦੇਣਾ ਜਾ ਕੇ
ਸੌਂਹ ਉਸ ਨੂੰ ਅੱਲ੍ਹਾ ਪਾਕ ਦੀ, ਆਵੇ ਟਿੱਲ ਲਾ ਕੇ
ਅਸੀਂ ਰਣ ਵਿੱਚ ਉਸ ਨੂੰ ਮਿਲਾਂਗੇ, ਹੱਥ ਤੇਗ਼ ਉਠਾ ਕੇ
ਅਸੀਂ ਸੁਲ੍ਹਾ ਕਰਾਂਗੇ ਓਸ ਨਾਲ, ਖ਼ੈਬਰ ਵਿੱਚ ਆ ਕੇ
ਤੇ ਰੱਤ ਨਾਲ ਸ਼ਰਤਾਂ ਲਿਖਾਂਗੇ, ਗੱਲ ਬੰਨੇ ਲਾ ਕੇ
ਉਹ ਨਜ਼ਰਾਨੇ ਚਾਹਵੇ ਪੰਥ ਤੋਂ, ਇਓਂ ਈਨ ਮਨਾ ਕੇ
ਪਰ ਸ਼ੇਰ ਨਾ ਜਿਊਂਦੇ ਸੀਤਲਾ, ਨੱਕ ਨੱਥ ਪੁਆ ਕੇ

*(ਸੋਹਣ ਸਿੰਘ ਸੀਤਲ)*

ਸੁਚੱਜੇ ਸਿੱਖ ਆਗੂਆਂ ਦੀ ਇਹ ਲਲਕਾਰ ਕੋਈ ਹਵਾਈ ਗੱਲ ਨਹੀਂ ਸੀ, ਸਿੱਖਾਂ ਨੇ ਕਹੀ ਹੋਈ ਇਹ ਇੱਕ ਇੱਕ ਗੱਲ ਹਕੀਕਤ ਕਰ ਕੇ ਵਿਖਾ ਵੀ ਦਿੱਤੀ। ਬੇਸ਼ੱਕ ਹਜ਼ਾਰਾਂ ਹੋਰ ਕੁਰਬਾਨੀਆਂ ਹੋਈਆਂ, ਪਰ ਸਿੱਖਾਂ ਨੇ ਖ਼ੈਰਾਤ ਵਿੱਚ ਮਿਲਿਆ ਗ਼ੁਲਾਮੀ ਦਾ ਰਾਜ ਕਬੂਲਣ ਦੀ ਥਾਂ ਆਪਣੇ ਬਲਬੂਤੇ ਪੰਜਾਬ ਦਾ ਰਾਜ ਵੀ ਪ੍ਰਾਪਤ ਕੀਤਾ ਤੇ ਖ਼ੈਬਰ ਵਿੱਚ ਜਾ ਕੇ ਅਬਦਾਲੀ ਵਰਗਿਆਂ ਦੀ ਔਲਾਦ ਦੇ ਦੰਦ ਵੀ ਖੱਟੇ ਕੀਤੇ। ਇਸ ਵਿੱਚ ਵੀ ਕੋਈ ਦੋ ਰਾਵਾਂ ਨਹੀਂ ਕਿ ਸਿੱਖ ਜਦੋਂ ਵੀ ਹਾਰੇ ਹਨ, ਨਾਲਾਇਕ ਲੀਡਰਸ਼ਿਪ ਦੇ ਕਾਰਨ ਹੀ ਹਾਰੇ ਹਨ। ਪੰਜਾਬ ਦਾ ਰਾਜ ਸਿੱਖਾਂ ਦੇ ਹੱਥੋਂ ਖੁੱਸ ਜਾਣ ਦਾ ਕਾਰਨ ਵੀ ਸ਼ਾਹ ਮੁਹੰਮਦ ਨੇ ਇਹੀ ਲਿਖਿਆ ਹੈ:

ਜੰਗ ਹਿੰਦ ਪੰਜਾਬ ਦਾ ਹੋਣ ਲੱਗਾ
ਦੋਵੇਂ ਬਾਦਸ਼ਾਹੀ ਫ਼ੌਜਾਂ ਭਾਰੀਆਂ ਨੀਂ
ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ
ਜਿਹੜੀਆਂ ਖ਼ਾਲਸੇ ਨੇ ਤੇਗਾਂ ਮਾਰੀਆਂ ਨੀਂ

....................

ਸ਼ਾਹ ਮੁਹੰਮਦਾ ਇੱਕ ਸਰਕਾਰ ਬਾਝੋਂ
ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀਂ

*('ਜੰਗਨਾਮਾ' ਸ਼ਾਹ ਮੁਹੰਮਦ)*

ਪਰ ਹਿੰਦ 'ਤੇ ਕਾਬਜ਼ ਅੰਗਰੇਜ਼ ਪੰਜਾਬ ਦਾ ਰਾਜ ਹੜੱਪ ਕੇ ਇੱਕ ਪਲ ਵੀ ਚੈਨ ਨਾਲ ਨਹੀਂ ਬੈਠ ਸਕੇ, ਭਾਈ ਮਹਾਰਾਜ ਸਿੰਘ ਵਰਗਿਆਂ ਨੇ ਤੁਰੰਤ ਹੀ ਜੰਗ ਦਾ ਬਿਗਲ ਵਜਾ ਦਿੱਤਾ। ਇਸ ਬਗ਼ਾਵਤ ਨੂੰ ਕੁਚਲਣ ਲਈ ਪੂਰੇ ਹਿੰਦ ਅਤੇ ਲੰਡਨ ਦੀ ਤਾਕਤ ਦਾਅ 'ਤੇ

ਲਾ ਦਿੱਤੀ ਗਈ ਤਾਂ ਕਈ ਸਾਲਾਂ ਬਾਅਦ ਭਾਈ ਮਹਾਰਾਜ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਇਹ ਬਗ਼ਾਵਤ ਕੁਚਲਣ ਵਿੱਚ ਸਫ਼ਲ ਹੋ ਗਈ, ਪਰ ਉਹਨਾਂ ਦੀ ਜਿੱਤ ਦਾ ਭਰਮ ਕੁਝ ਸਾਲਾਂ ਬਾਅਦ ਹੀ ਬਾਬਾ ਰਾਮ ਸਿੰਘ ਹੋਰਾਂ ਦੇ ਅੰਦੋਲਨ ਨੇ ਤੋੜ ਦਿੱਤਾ। ਇਹ ਅੰਦੋਲਨ ਕੁਚਲ ਕੇ ਅਜੇ ਉਹ ਸਾਹ ਹੀ ਲੈ ਰਹੇ ਸਨ ਕਿ ਥੋੜ੍ਹੇ ਸਾਲਾਂ ਦੇ ਵਕਫ਼ੇ ਪਿੱਛੋਂ ਗ਼ਦਰੀ ਬਾਬਿਆਂ ਨੇ ਗ਼ਦਰ ਦੀਆਂ ਗੂੰਜਾਂ ਨਾਲ ਲੰਡਨ ਤਕ ਦੀਆਂ ਕੰਧਾਂ ਹਿਲਾ ਦਿੱਤੀਆਂ। ਗ਼ਦਰ ਲਹਿਰ ਨੂੰ ਦਬਾਅ ਕੇ ਤਾਂ ਅੰਗਰੇਜ ਹਕੂਮਤ ਵੀ ਇਸ ਭਰਮ ਵਿੱਚ ਆ ਗਈ ਕਿ ਹੁਣ ਪੰਜਾਬ ਅੰਦਰੋਂ ਖ਼ਤਰਾ ਹਮੇਸ਼ਾ ਹਮੇਸ਼ਾ ਲਈ ਟਲ ਗਿਆ ਹੈ, ਪਰ ਥੋੜ੍ਹੇ ਸਾਲਾਂ ਬਾਅਦ ਹੀ ਦੁਆਬੇ 'ਚੋਂ ਉੱਠੀ ਬੱਬਰ ਅਕਾਲੀ ਲਹਿਰ ਨੇ ਅੰਗਰੇਜ਼ ਹਕੂਮਤ ਦੇ ਸਾਰੇ ਹੀ ਭਰਮ ਚਕਨਾਚੂਰ ਕਰ ਦਿੱਤੇ। ਬੱਬਰ ਅਕਾਲੀ ਲਹਿਰ ਸਮੇਂ ਤਾਂ ਲੰਡਨ ਵਿੱਚ ਮੇਮਾਂ ਨੇ ਪੰਜਾਬ ਰਹਿੰਦੇ ਆਪਣੇ ਪੁੱਤਾਂ ਦੀਆਂ ਸੁੱਖਾਂ ਮੰਗਣੀਆਂ ਸ਼ੁਰੂ ਕਰ ਦਿੱਤੀਆਂ ਸਨ ਤੇ ਅਸੈਂਬਲੀ 'ਚ ਦੁਆਬੇ ਨੂੰ ਇੱਕ ਅਜ਼ਾਦ ਰਿਆਸਤ ਘੋਸ਼ਿਤ ਕਰਨ ਬਾਰੇ ਵਿਚਾਰ ਵਟਾਂਦਰਾ ਵੀ ਹੋਣ ਲੱਗ ਪਿਆ ਸੀ। ਇਸ ਲਹਿਰ ਨੂੰ ਕੁਚਲਣ ਲਈ ਵੀ ਅੰਗਰੇਜ਼ ਹਕੂਮਤ ਨੇ ਗੋਲੀਆਂ ਅਤੇ ਫਾਂਸੀਆਂ ਦੀ ਰੱਜ ਕੇ ਵਰਤੋਂ ਕੀਤੀ ਤੇ ਇਸ ਲਹਿਰ 'ਤੇ ਕਾਬੂ ਪਾਉਣ ਵਿੱਚ ਵੀ ਸਫ਼ਲ ਹੋ ਗਈ, ਪਰ ਇਸ ਤੋਂ ਥੋੜ੍ਹੇ ਕੁ ਸਾਲਾਂ ਬਾਅਦ ਭਗਤ ਸਿੰਘ ਹੋਰਾਂ ਨੇ ਜੰਗ ਦਾ ਬਿਗਲ ਵਜਾ ਦਿੱਤਾ। ਇਹ ਸਿਲਸਿਲਾ ਚੱਲਦਾ ਰਿਹਾ, ਜਦੋਂ ਹਰ ਇੱਕ ਲੜਾਈ ਹਾਰ ਰਹੇ ਸਿੱਖ ਵੱਡੀ ਜੰਗ ਵਿੱਚ ਜੇਤੂ ਨਾ ਹੋ ਗਏ ਤੇ ਅੰਗਰੇਜ਼ਾਂ ਨੂੰ ਇਹ ਦੇਸ਼ ਛੱਡਣ 'ਤੇ ਮਜਬੂਰ ਨਾ ਹੋਣਾ ਪਿਆ।

ਇਹ ਸਾਰਾ ਉਪਰੋਕਤ ਵਰਤਾਰਾ ਇੱਕ ਇਤਿਹਾਸ ਹੈ, ਇੱਕ ਹਕੀਕਤ ਹੈ, ਜਿਸ ਵਿੱਚੋਂ ਸਿੱਖਾਂ ਦੀ ਮਾਨਸਿਕਤਾ ਅੰਦਰ ਦ੍ਰਿੜ੍ਹ ਉਸ ਅਟੱਲ ਵਿਸ਼ਵਾਸ ਦੀ ਝਲਕ ਮਿਲਦੀ ਹੈ ਕਿ "ਹਾਰਨਾ ਪਾਪ ਨਹੀਂ, ਹਾਰ ਮੰਨ ਲੈਣਾ ਪਾਪ ਹੈ।" ਸਿੱਖ ਹਰ ਵਾਰ ਫੱਟ ਖਾ-ਖਾ ਕੇ ਉਠਦੇ ਰਹੇ ਹਨ ਤੇ ਹਾਰ ਨੂੰ ਜਿੱਤ ਵਿੱਚ ਬਦਲਣ ਲਈ ਉਦੋਂ ਤਕ ਮੁੜ-ਮੁੜ ਸਿਰ-ਧੜ ਦੀ ਬਾਜ਼ੀ ਲਾਉਂਦੇ ਰਹੇ ਹਨ, ਜਦੋਂ ਤਕ ਜੰਗ ਜਿੱਤੀ ਨਹੀਂ ਜਾਂਦੀ।

ਉਪਰੋਕਤ ਇਤਿਹਾਸ ਅਥਵਾ ਅਟੱਲ ਵਰਤਾਰੇ ਦੇ ਸੰਧਰਭ ਵਿੱਚ ਵੇਖਿਆਂ ਜੇਕਰ ਅੱਜ ਪੰਜਾਬ ਵਿੱਚ 1978 ਤੋਂ 1993 ਤਕ ਚੱਲੀ ਜੁਝਾਰੂ ਲਹਿਰ ਨੂੰ ਦਬਾਅ ਕੇ ਹਿੰਦੂ ਹਾਕਮ ਸਿੱਖ ਕੌਮ ਦੇ ਹਮੇਸ਼ਾਂ-ਹਮੇਸ਼ਾਂ ਲਈ ਦੱਬ ਜਾਣ ਦਾ ਭਰਮ ਪਾਲੀ ਬੈਠੇ ਹਨ ਤਾਂ ਇਸ ਨੂੰ ਉਹਨਾਂ ਦੀ ਮੂਰਖਤਾ ਜਾਂ ਇਤਿਹਾਸ ਤੋਂ ਅਨਜਾਣਤਾ ਹੀ ਕਹੀ ਜਾਵੇਗੀ। ਬੇਸ਼ੱਕ ਜੁਝਾਰੂ ਲਹਿਰ ਅੱਜ ਪੰਜਾਬ ਦੇ ਰੰਗਮੰਚ ਤੋਂ ਗ਼ੈਰ-ਹਾਜ਼ਰ ਹੈ, ਪਰ ਉਹ ਵਿਚਾਰਧਾਰਾ ਜਿਸ ਅਧੀਨ ਇਹ ਜੁਝਾਰੂ ਲਹਿਰ ਲੜੀ ਗਈ, ਅਜੇ ਵੀ ਪੂਰੇ ਜਾਹੋ-ਜਲਾਲ ਵਿੱਚ ਮੌਜੂਦ ਹੈ। ਇਸ ਵਿਚਾਰਧਾਰਾ ਅੰਦਰ ਸ਼ਹੀਦਾਂ ਦੇ ਲਹੂ ਦੀ ਮਿਲੀ ਮਹਿਕ ਇਸ ਨੂੰ ਹੋਰ ਮਜ਼ਬੂਤੀ



ਪ੍ਰਦਾਨ ਕਰ ਰਹੀ ਹੈ। ਹਿੰਦੁਸਤਾਨੀ ਜਿੱਤ ਦਾ ਇਹ ਮੌਜੂਦਾ ਭਰਮ ਕਦੋਂ ਚਕਨਾਚੂਰ ਹੁੰਦਾ ਹੈ, ਇਹ ਤਾਂ ਸਮਾਂ ਖੁਦ ਹੀ ਦੱਸੇਗਾ, ਪਰ ਇਤਿਹਾਸਕ ਸੇਧ ਅਨੁਸਾਰ ਇਹ ਹੋਣਾ ਅਟੱਲ ਹੈ।

ਅਖ਼ੀਰ 'ਤੇ ਇਸ ਵਰਤਾਰੇ ਅੰਦਰ ਪਿਛਲੇ ਸਾਲਾਂ ਵਿੱਚ ਲੜੇ ਗਏ ਸਿੱਖ ਸੰਘਰਸ਼ ਵਿਚਲੀ ਦ੍ਰਿੜ੍ਹ ਸੋਚ ਦੇ ਜਜ਼ਬੇ ਦਾ ਪ੍ਰਗਟਾਵਾ ਪਿਛਲੇ ਸੰਘਰਸ਼ ਵਿੱਚ ਹੀ ਲਗਭਗ ਡੇਢ ਦਹਾਕਾ ਕਾਲ-ਕੋਠੜੀਆਂ ਵਿੱਚ ਕੱਟਣ ਵਾਲੇ ਸ. ਗਜਿੰਦਰ ਸਿੰਘ ਦੇ ਸ਼ਬਦਾਂ ਰਾਹੀਂ ਕਰ ਕੇ ਮੈਂ ਗੱਲ ਖ਼ਤਮ ਕਰਦਾ ਹਾਂ:

**ਜੰਗ ਹਿੰਦ ਪੰਜਾਬ ਦਾ ਮੁੜ ਹੋਸੀ**
**ਸਾਥੋਂ ਖ਼ੁਸੀਆਂ ਭਾਵੇਂ ਸਰਦਾਰੀਆਂ ਨੇ।**
**ਉਦੋਂ ਤਕ ਨਹੀਂ ਜੰਗ ਖ਼ਤਮ ਹੋਣੀ**
**ਜਦ ਤਕ ਜਿੱਤਦੀਆਂ ਨਹੀਂ, ਜੋ ਹਾਰੀਆਂ ਨੇ।**

* * *

# ਇਹ ਜੰਗ ਪੁਰਾਣੀ

ਅਹਿਸਾਨ ਫਰਾਮੋਸ਼ਾਂ ਦੀ, ਛਾਤੀ 'ਚ ਦਰਦ ਉੱਠਿਆ।
ਮਦਹੋਸ਼ ਕੀਤੀ ਕੌਮ 'ਚੋਂ, ਜਦ ਵੀ ਕੋਈ ਮਰਦ ਉੱਠਿਆ
ਦਿੱਲੀ ਨੇ ਫਿਰ ਦਿਲ ਤੋੜਿਆ, ਇੱਕ ਜੰਞ ਪਾਪ ਦੀ ਚਾੜ੍ਹ ਕੇ।
ਸਭ ਵਾਅਦੇ ਕਸਮਾਂ ਤੋੜੀਆਂ, ਉਹਨਾਂ ਸਿਫਤੀ ਦਾ ਘਰ ਸਾੜ ਕੇ।
ਸਾਡੇ ਹੀ ਕਰਜ਼ਦਾਰ ਸਾਨੂੰ, ਡਾਕੂ ਬਣ ਕੇ ਲੁੱਟਿਆ।
ਮਿਲਿਆ ਭਰੋਸਾ ਸੀ ਕੇਵਲ, ਸੱਟ ਪਈ ਤੇ ਟੁੱਟਿਆ।
ਪਹਿਲੇ ਤੂਫਾਨਾਂ ਵਾਂਗ ਹੀ, ਝੱਖੜ ਇਹ ਵਗ ਕੇ ਪਰਤਿਆ।
ਲਹੂ ਭਰੀ ਤਾਰੀਖ ਵਿੱਚ, ਇੱਕ ਹੋਰ ਸਾਕਾ ਵਰਤਿਆ।
ਅਸਮਾਨ ਦਾ ਦਿਲ ਪਾਟਿਆ, ਕਵੀਆਂ ਦੀਆਂ ਰੋਈਆਂ ਕਾਨੀਆਂ।
ਮਾਰਨ ਜਾ ਮਰਨ ਤੁਰ ਪਈਆਂ, ਜੋਸ਼ੀਲੀਆਂ ਜਵਾਨੀਆਂ।
ਟੋਟੇ ਜਾ ਵਹਿਸ਼ੀ ਇੱਲ ਨੇ, ਧੋਖੇ ਨਾਲ ਕੀਤੇ ਕੂੰਜ ਦੇ।
ਪੰਜ ਦਰਿਆਵਾਂ ਨੇ ਸੁਣੇ, ਇਹ ਬੋਲ ਫਿਜ਼ਾ ਵਿੱਚ ਗੂੰਜਦੇ।
ਉੱਠ ਪੈ ਹੁਣ ਡੂੰਘੀ ਨੀਂਦ 'ਚੋਂ, ਚਿਰਾਂ ਦੇ ਸੁੱਤੇ ਗਾਫਲਾ।
ਬਲਦੀ ਸ਼ਮਾਂ ਵੱਲ ਤੁਰ ਪਿਆ, ਪਤੰਗਿਆਂ ਦਾ ਕਾਫਲਾ
ਉੱਠ ਜਾਗ ਕਿਉਂ ਮਦਹੋਸ਼ ਹੈਂ, ਤੂੰ ਕੀ ਸ਼ਰਾਬਾਂ ਪੀਤੀਆਂ?
ਖੋਲ੍ਹ ਕੇ ਅੱਖਾਂ ਤੱਕ ਲੈ, ਕੀ ਕੀ ਚਮਨ 'ਤੇ ਬੀਤੀਆਂ
ਸਾਡੇ ਹੀ ਵਿਹੜੇ ਆਣ ਕੇ ਕਾਰੇ ਕੀ ਕੀਤੇ ਦੋਸ਼ੀਆਂ।
ਸਾਡੀ ਕਮਜ਼ੋਰੀ ਬਣ ਗਈਆਂ, ਸਾਡੀਆਂ ਖਾਮੋਸ਼ੀਆਂ
ਆਪਣੇ ਇਸ ਸ਼ਾਂਤ ਬਾਗ ਵਿੱਚ, ਸਯਾਦ ਧੂੜਾਂ ਪੁੱਟੀਆਂ।
ਮਸੂਮ ਕਲੀਆਂ ਤੋੜ ਕੇ, ਮਿੱਧ ਮਸਲ ਕੇ ਸੁੱਟੀਆਂ।
ਉੱਠ ਲਹੂ ਨਾਲ ਬੁਝਾ ਦਈਏ, ਜ਼ੁਲਮਾਂ ਦੀ ਲੱਗੀ ਅੱਗ ਨੂੰ।
ਫਿਰ ਕੌਮ ਦੇ ਸਿਰ ਰੱਖੀਏ, ਪੈਰਾਂ 'ਚ ਰੁਲਦੀ ਪੱਗ ਨੂੰ।
ਇਸੇ ਲਹੂ ਦੇ ਨਾਲ ਹੀ, ਧੋਣਾ 'ਗੁਲਾਮੀ' ਦਾਗ ਨੂੰ।
ਅਸੀਂ ਪੈਰਾਂ ਹੇਠ ਮਧੋਲਣਾ, ਚੜ੍ਹ ਤਖਤ 'ਤੇ ਬਹਿ ਗਏ ਨਾਗ ਨੂੰ।
ਪੰਜਾਬ ਦੇ ਰਣਖੇਤ ਵਿੱਚ, ਬਸੰਤ ਸੂਹੀ ਖਿੜ ਪਈ।
ਚਿਰ ਪਿੱਛੋਂ ਹਿੰਦ ਪੰਜਾਬ ਦੀ, ਫਿਰ ਜੰਗ ਪੁਰਾਣੀ ਛਿੜ ਪਈ।

-ਬਲਜੀਤ ਸਿੰਘ ਖ਼ਾਲਸਾ


ਦੁਸ਼ਟ ਪੂਹਲੇ ਨਾਲ ਟੱਕਰ ਲੈਣ ਵਾਲਾ ਜਥੇਦਾਰ ਬਾਬਾ ਦੀਪ ਸਿੰਘ ਦਾ ਜਥਾ



ਕਰਨਲ ਜੀ.ਐਸ. ਸੰਧੂ


ਦੁਸ਼ਟ ਪੂਹਲੇ ਦਾ ਰਾਵਣੀ ਹਾਸਾ


ਪੂਹਲਾ ਆਪਣੇ ਗਿਰੋਹ ਦੇ ਸਮੇਤ, ਸ਼ਰਾਬ ਪੀ ਕੇ ਮਰੇ ਸਾਥੀ ਲੱਖਾ ਸਿੰਘ ਦੀ ਲਾਸ਼ ਕੋਲ
ਇਹ ਤਸਵੀਰ ਭਾਈ ਜੋਗਾ ਸਿੰਘ ਖਾਨਪੁਰ ਦੇ ਪਰਿਵਾਰਕ ਜੀਆਂ ਨੂੰ ਮਾਰੇ ਜਾਣ ਤੋਂ ਬਾਅਦ ਦੀ ਹੈ।


ਸ਼ਰਾਬ ਪੀ ਕੇ ਡਾਂਸਰ ਨਾਲ ਡਾਂਸ ਕਰਦਾ ਹੋਇਆ ਪੂਹਲਾ



ਸ਼ਹੀਦ ਭਾਈ ਬਲਵਿੰਦਰ ਸਿੰਘ ਜਟਾਣਾ



ਭਾਈ ਜਟਾਣਾ ਦੇ ਦਾਦੀ ਜੀ ਮਾਤਾ ਦਵਾਰਕੀ ਕੌਰ



ਚਾਚੀ ਜਸਮੇਰ ਕੌਰ



ਭੈਣ ਮਨਪ੍ਰੀਤ ਕੌਰ



ਭਾਣਜਾ ਸਿਮਰਨਜੀਤ ਸਿੰਘ



ਕਾਤਲ ਪੂਹਲਾ ਗਿਰੋਹ



ਪੁਲੀਸ ਅਫ਼ਸਰ ਸੁਮੇਧ ਸੈਣੀ

## ਵਲਟੋਹਾ ਪਿੰਡ ਦੇ ਨੌਜਵਾਨ ਸੁਰਜੀਤ ਸਿੰਘ 'ਤੇ ਵਰਤੇ ਹਿੰਦੁਸਤਾਨੀ ਕਹਿਰ ਨੂੰ ਯਾਦ ਕਰਦਿਆਂ



ਦੋ ਵਾਰ ਝੂਠੇ ਮੁਕਾਬਲੇ ਦਾ ਸ਼ਿਕਾਰ ਹੋਇਆ ਸੁਰਜੀਤ ਸਿੰਘ



ਬੇਵੱਸ ਰਹਿ ਗਏ ਸੁਰਜੀਤ ਸਿੰਘ ਦੇ ਮਾਤਾ-ਪਿਤਾ



"ਐਸ ਥਾਂ ਤੋਂ ਉਹਨੂੰ ਦੁਬਾਰਾ ਜਿਪਸੀ 'ਚ ਸੁੱਟਿਆ ਗਿਆ..."
-ਸੁਰਿੰਦਰ ਸਿੰਘ ਘਰਿਆਲਾ



"ਆਹ ਜੇ ਮੇਰੇ ਲਾਲ ਦੀ ਫੋਟੋ.."



ਸਿਵਲ ਹਸਪਤਾਲ ਪੱਟੀ ਵਿਚਲਾ ਪੋਸਟ ਮਾਰਟਮ ਵਾਲਾ ਉਹ ਕਮਰਾ



"ਅਸੀਂ ਲੋਕਾਂ ਕੋਲ ਦੁੱਖ ਰੋਣ ਤੋਂ ਸਿਵਾ ਕੀ ਕਰ ਸਕਦੇ ਹਾਂ...."





ਟੁੱਟੇ ਹੋਏ ਅੰਗਾਂ ਨੇ ਨੀਂ, ਤਿੱਖੀਆਂ ਸੰਗੀਨਾਂ ਮੂਹਰੇ, ਕੀਤਾ ਸੀ ਮੁਕਾਬਲਾ ਕਿ ਨਾ.....?

(ਭਾਈ ਅਵਤਾਰ ਸਿੰਘ ਸ਼ੁਤਰਾਣਾ ਦੀ ਪੁਲੀਸ ਹਿਰਾਸਤ ਵਿੱਚੋਂ ਖੋਹੀ ਗਈ ਲਾਸ਼)




**ਕੂਕ ਗਈ ਅਸਮਾਨੀ : "ਹਿੰਦੁਸਤਾਨੀ ਫ਼ੌਜ ਸਾਡੇ ਨਾਲ਼ ਬਲਾਤਕਾਰ ਕਰਦੀ ਹੈ"**



ਹਿੰਦੁਸਤਾਨੀ ਨੀਤੀ ਦੇ ਤਹਿਤ ਥਾਣਿਆਂ ਦੇ ਅੰਦਰ ਸਿੱਖਾਂ ਦੇ ਪਰਿਵਾਰਾਂ ਵਿੱਚੋਂ ਭੈਣਾਂ-ਭਰਾਵਾਂ ਨੂੰ ਇੱਕ ਦੂਜੇ ਦੇ ਸਾਮ੍ਹਣੇ ਨੰਗੇ ਕਰ ਕੇ ਤਸ਼ੱਦਦ ਦਾ ਸ਼ਿਕਾਰ ਬਣਾਇਆ ਜਾਂਦਾ ਰਿਹਾ।



ਹਿੰਦੁਸਤਾਨੀ ਫੋਰਸਾਂ ਦੇ ਸਮੂਹਿਕ ਬਲਾਤਕਾਰ ਦਾ ਸ਼ਿਕਾਰ ਹੋਈ ਪਿੰਡ ਲਹਿਰਕਾ (ਥਾਣਾ ਕੱਥੂਨੰਗਲ) ਅੰਮ੍ਰਿਤਸਰ ਦੀ ਗੁਰਮੀਤ ਕੌਰ ਨੂੰ ਦਿਲਾਸਾ ਦਿੰਦੀਆਂ ਪਿੰਡ ਦੀਆਂ ਔਰਤਾਂ।



ਇਹਨਾਂ ਮਜ਼ਲੂਮ ਮਨੀਪੁਰੀ ਔਰਤਾਂ ਦਾ ਨੰਗੇਜ਼ ਅਸੀਂ ਇਸ ਤਸਵੀਰ ਵਿੱਚ ਤਾਂ ਢੱਕ ਦਿੱਤਾ ਹੈ,
ਪਰ ਹਿੰਦੁਸਤਾਨੀ ਫੋਰਸਾਂ ਦੀ ਵਹਿਸ਼ਤ ਦਾ ਸ਼ਿਕਾਰ ਇਹਨਾਂ ਅਬਲਾਵਾਂ ਦਾ ਹਕੀਕੀ ਰੂਪ ਵਿੱਚ ਨੰਗੇਜ਼ ਕੌਣ ਢੱਕੇਗਾ?



ਜਿੱਥੇ ਖ਼ੂਨ ਹੈ ਮੇਰਿਆਂ ਵੀਰਿਆਂ ਦਾ, ਵਿਛਿਆ ਸੜਕਾਂ 'ਤੇ ਹੱਕਾਂ ਦੀ ਲੁੱਕ ਬਣ ਕੇ
ਬੁੱਚੜਖਾਨਿਆਂ 'ਚੋਂ ਜਿੱਥੇ ਲੋਕ ਮੇਰੇ, ਨਿੱਤਰ ਰਹੇ ਇਤਿਹਾਸ ਦੀ ਨੁਕ ਬਣ ਕੇ
ਮਾਂ ਧਰਤੀਏ ਸਦਾ ਸੁਹਾਗਣੇ ਨੀਂ, ਮੇਰੇ ਯਾਰਾਂ ਨੂੰ ਜਨਮ ਤੂੰ ਦੇਈਂ ਓਥੇ...।




ਵਰ੍ਹਦੀ ਹੋਈ ਅੱਗ ਬਰੂਦੀ ਨੇ, ਕਈ ਅਣਖੀਆਂ ਦੀ ਹਿੱਕ ਠਾਰੀ ਹੈ

ਪਰ ਅਜੇ ਛਾਤੀਆਂ ਮੁੱਕੀਆਂ ਨਹੀਂ, ਤੇ ਜੰਗ ਵੀ ਹਾਲੇ ਜਾਰੀ ਹੈ।

ਥਾਣਿਆਂ ਦੀਆਂ ਚਾਰਦੀਵਾਰੀਆਂ ਅੰਦਰ ਕੋਹੀ ਗਈ

ਸਿੱਖ ਜਵਾਨੀ ਦਾ ਹੱਡੀਂ ਹੰਢਾਇਆ ਸੱਚ

ਪਾਠਕਾਂ ਦੀ ਚਿਰੋਕਣੀ ਮੰਗ ਨੂੰ ਮੁੱਖ ਰੱਖਦਿਆਂ ਬਲਜੀਤ ਸਿੰਘ ਖ਼ਾਲਸਾ ਦੀ ਪਹਿਲੀ ਪੁਸਤਕ

ਹੱਡੀਂ ਹੰਢਾਇਆ

# ਇੱਕ ਖ਼ੂਨੀ ਦਹਾਕਾ

-ਬਲਜੀਤ ਸਿੰਘ ਖ਼ਾਲਸਾ

(1984-1994) ਇੱਕ ਵਾਰ ਫਿਰ ਛਾਪੀ ਜਾ ਰਹੀ ਹੈ




ਇੱਕ ਸਿੱਖ ਨੌਜੁਆਨ ਦੀ 1984 ਤੋਂ 1994 ਤਕ ਦੀ ਹੱਡਬੀਤੀ। ਇੱਕ ਕੌਮ ਦੀ ਹੱਡਬੀਤੀ। ਜੋ ਪੰਜਾਬ ਵਿੱਚ ਵਗੇ ਲਹੂ ਦੇ ਦਰਿਆਵਾਂ ਵਿੱਚ ਤਾਰੀਆਂ ਲਾ ਕੇ 'ਕਾਰਨ' ਲੱਭਣ ਦਾ ਯਤਨ ਕਰਦੀ ਹੈ। ਜੋ ਫ਼ੌਜੀ ਬੂਟਾਂ ਨਾਲ਼ ਦਰੜੀ ਪੰਜਾਬ ਦੀ ਧਰਤੀ 'ਤੇ ਵਿਚਰਦਿਆਂ, ਦੋਸ਼ੀਆਂ ਦੀ ਪੈੜ ਲੱਭਣ ਦਾ ਯਤਨ ਕਰਦੀ ਹੈ। ਜੋ ਲੰਘ ਗਏ ਖ਼ੂਨੀ ਦਹਾਕੇ ਵਿੱਚ ਪੰਜਾਬ ਦੀ ਹਿੱਕ 'ਤੇ ਮਣਾਂ ਮੂੰਹੀ ਬਰੂਦ ਵਰ੍ਹਾਉਂਦੀਆਂ ਰਹੀਆਂ ਬੰਦੂਕਾਂ ਦੀਆਂ ਨਾਲ਼ਾਂ ਦੇ ਵਿੱਚੋਂ ਦੀ ਇਹਨਾਂ ਦੇ ਹੁਕਮਰਾਨਾਂ ਨੂੰ ਪੰਜਾਬੀ ਅਣਖ ਦਾ ਸੁਨੇਹਾ ਪਹੁੰਚਾਉਣ ਦਾ ਯਤਨ ਕਰਦੀ ਹੈ। ਪੰਜਾਬ ਦੀਆਂ ਜੂਹਾਂ ਅਤੇ ਰੋਹੀਆਂ 'ਤੇ ਡੁੱਲ੍ਹੇ ਅਣਖੀਲੇ ਲਹੂ ਨੂੰ ਹੰਝੂਆਂ ਦਾ ਪ੍ਰਣਾਮ ਕਰਦੀ ਇਹ ਕਿਤਾਬ ਹਰ ਇੱਕ ਉਸ ਖ਼ੂਨੀ ਸੰਘਰਸ਼ ਦੇ ਕਾਰਨਾਂ ਦੀ ਨਿਸ਼ਾਨਦੇਹੀ ਕਰਨ ਦਾ ਇੱਕ ਯਤਨ ਹੈ, ਜਿਨ੍ਹਾਂ ਨੂੰ ਸਮੇਂ ਦੀਆਂ ਜ਼ਾਲਮ ਸਰਕਾਰਾਂ 'ਅੱਤਵਾਦ' ਕਹਿ ਆਪਣੇ ਕੁਕਰਮਾਂ 'ਤੇ ਪਰਦਾ ਪਾਉਂਦੀਆਂ ਹਨ।




ਧਰਮ ਕਾ ਜੈਕਾਰ

-ਬਲਜੀਤ ਸਿੰਘ ਖ਼ਾਲਸਾ

# ਪਾਪੀ ਪੂਹਲੇ ਦਾ ਸ਼ਿਕਾਰ

ਪੂਹਲਾ ਇੱਕ ਪਸ਼ੂ-ਬਿਰਤੀ ਵਾਲ਼ਾ ਅਤੇ ਸਟੇਟ ਦਾ ਪਾਲ਼ਿਆ ਹੋਇਆ ਆਦਮਖੋਰ ਦਰਿੰਦਾ ਸੀ, ਜਿਸ ਨੇ ਦਸਮੇਸ਼ ਪਿਤਾ ਦੀ ਬਖ਼ਸ਼ੀ ਹੋਈ ਵਰਦੀ (ਨਿਹੰਗ ਬਾਣਾ) ਧਾਰਨ ਕਰ ਕੇ ਮਨੁੱਖਤਾ ਨੂੰ ਸ਼ਰਮਸਾਰ ਕਰ ਦੇਣ ਵਾਲ਼ੇ ਕੁਕਰਮ ਅਤੇ ਜ਼ੁਰਮ ਕੀਤੇ; ਪਵਿੱਤਰ ਗੁਰਦੁਆਰਿਆਂ ਉੱਪਰ ਸਰਕਾਰੀ ਹਥਿਆਰਾਂ ਅਤੇ ਹਥਿਆਰਬੰਦ ਧਾੜਾਂ ਦੀ ਮਦਦ ਨਾਲ਼ ਕਬਜ਼ੇ ਤਾਂ ਕੀਤੇ ਹੀ, ਉਹਨਾਂ ਗੁਰਧਾਮਾਂ ਦੇ ਅੰਦਰ ਬੈਠ ਕੇ ਲੋਕਾਂ ਦੀ ਧਨ-ਦੌਲਤ ਤੋਂ ਲੈ ਕੇ ਇੱਜ਼ਤ ਲੁੱਟਣ ਤਕ ਦੀ ਘਿਣਾਉਣੀ ਖੇਡ ਬੇਖ਼ੌਫ਼ ਹੋ ਕੇ ਖੇਡੀ, 7-7 ਸਾਲ ਦੀਆਂ ਮਸੂਮ ਬੱਚੀਆਂ ਨਾਲ ਬਲਾਤਕਾਰ ਕਰ ਕੇ ਉਹਨਾਂ ਨੂੰ ਮਾਰਿਆ ਤੇ ਫਿਰ ਲਾਸ਼ਾਂ ਦੇ ਟੋਟੇ ਕਰ ਕੇ ਦਰਿਆ ਵਿੱਚ ਰੋੜ੍ਹ ਦਿੱਤੇ। ਇਸ ਵਹਿਸ਼ੀ ਦਰਿੰਦੇ ਵਿਰੁੱਧ ਉੱਠੀਆਂ ਕੁਝ ਨਿਡਰ ਅਵਾਜ਼ਾਂ ਜਿਨ੍ਹਾਂ ਨੇ ਸਰਕਾਰ ਨੂੰ ਮਜਬੂਰ ਕੀਤਾ ਕਿ ਉਹ ਇਸ ਦੁਸ਼ਟ ਨੂੰ ਜੇਲ੍ਹ ਦੀਆਂ ਸਲਾਖਾਂ ਪਿੱਛੇ ਪਹੁੰਚਾਵੇ। ਫਿਰ ਅੰਮ੍ਰਿਤਸਰ ਜੇਲ੍ਹ ਦੇ ਅੰਦਰ ਇਸ ਕੁਕਰਮੀ ਪੂਹਲੇ ਦੀ ਅੱਤ ਦਾ ਅੰਤ ਕਰਨ ਲਈ ਦੋ ਧਰਮੀ ਦੂਲੇ ਮੈਦਾਨ 'ਚ ਆਏ, ਜਿਨ੍ਹਾਂ ਨੇ ਇਸ ਦੁਸ਼ਟ ਨੂੰ ਜਿਊਂਦਾ ਹੀ ਸਾੜ ਕੇ ਜਿੱਥੇ ਉਸ ਦੇ ਗੰਦੇ ਜਿਸਮ ਤੋਂ ਸਿੱਖੀ ਦਾ ਪਵਿੱਤਰ ਬਾਣਾ ਉਤਾਰ ਦਿੱਤਾ, ਓਥੇ ਉਸ ਨੂੰ ਉਸ ਦੇ ਕੁਕਰਮਾਂ ਦੀ ਸਜ਼ਾ ਦੇ ਕੇ ਨਰਕੀਂ ਤੋਰ ਦਿੱਤਾ।

ਪੂਹਲੇ ਦੇ ਕੁਕਰਮਾਂ ਦੀ ਅਤੇ ਫਿਰ ਉਸ ਦੇ ਅੰਤ ਦੀ ਕਹਾਣੀ, ਵਿਸਥਾਰ ਸਹਿਤ ਇਸ ਕਿਤਾਬ ਵਿੱਚ ਛਾਪੀ ਗਈ ਹੈ।

ਇਹ ਸਿਰਫ਼ ਕਿਤਾਬ ਹੀ ਨਹੀਂ

ਸਿੱਖ ਕੌਮ ਦੇ ਹੱਡਾਂ 'ਤੇ ਬੀਤੇ ਜ਼ੁਲਮ ਦੀ ਦਾਸਤਾਂ ਹੈ...

# ਬਿਖੜਾ ਪੈਂਡਾ

-ਸੰਦੀਪ ਕੌਰ

ਜਦੋਂ ਜੂਨ 1984 ਵਿੱਚ ਇੱਕ ਪਾਪ ਦੀ ਜੰਞ ਸਾਡੇ ਹਰਿਮੰਦਰ ਸਾਹਿਬ 'ਤੇ ਚੜ੍ਹ ਕੇ ਆਈ ਤਾਂ ਸਿੱਖੀ ਜਜ਼ਬਾ ਰੋਹ ਭਰੇ ਕਾਫ਼ਲਿਆਂ ਦੇ ਰੂਪ ਵਿੱਚ ਸੰਗੀਨਾਂ ਤੇ ਟੈਂਕਾਂ ਦੀ ਪਰਵਾਹ ਨਾ ਕਰਦਿਆਂ ਸ੍ਰੀ ਅੰਮ੍ਰਿਤਸਰ ਵੱਲ ਧਾਹ ਪਿਆ; ਇਨ੍ਹਾਂ 'ਚੋਂ ਇੱਕ ਕਾਫ਼ਲੇ ਵਿੱਚ ਉਸ ਦੇ ਨਿੱਕੇ-ਨਿੱਕੇ ਕਦਮਾਂ ਦੀ ਪੈੜ ਵੀ ਸ਼ਾਮਲ ਸੀ।

ਉਹ ਓਦੋਂ ਸਿਰਫ਼ 12 ਸਾਲ ਦੀ ਸੀ। ਅੱਗ ਉਗਲਨ ਲਈ ਤਿਆਰ ਟੈਂਕਾਂ ਨੇ ਉਹ ਕਾਫ਼ਲੇ ਖਿੰਡਾ ਦਿੱਤੇ ਸਨ, ਪਰ ਉਸ ਨੇ ਇਸ ਪਾਪ ਦੀ ਜੰਞਨਾਲ ਟਕਰਾਉਣ ਲਈ ਸਿਰਲੱਥ ਕਾਫ਼ਲੇ ਦੀ ਭਾਲ਼ ਨਹੀਂ ਸੀ ਛੱਡੀ ਤੇ ਇਹੀ ਸਿਰੜੀ ਭਾਲ਼ ਉਸ ਨੂੰ ਇੱਕ ਜੁਝਾਰੂ ਕਾਫ਼ਲੇ ਤਕ ਲੈ ਗਈ।

ਇਸ ਜੁਝਾਰੂ ਕਾਫ਼ਲੇ ਦੇ ਵਿੱਚ ਠੰਢੀਆਂ ਰਾਤਾਂ ਵਿੱਚ ਨੰਗੇ ਪੈਰੀਂ ਕੰਡਿਆਲ਼ੇ ਰਾਹਾਂ ਤੇ ਬੰਦੂਕ ਹਿੱਕ ਨਾਲ ਲਾ ਕੇ ਤੈਅ ਕੀਤੇ ਜਾਂਦੇ ਜੁਝਾਰੂ ਸਫ਼ਰ ਦੇ ਹਰ ਇੱਕ ਕਦਮ ਵਿੱਚ ਉਸ ਨੇ ਇਹ ਸਾਬਤ ਕਰ ਦਿੱਤਾ ਕਿ ਸਿੰਘਣੀਆਂ ਦਾ ਪੁਰਾਤਨ ਜੁਝਾਰੂ ਗੁਣ ਇਤਿਹਾਸ ਦਾ ਖ਼ਾਮੋਸ਼ ਅੰਗ ਨਹੀਂ ਹੈ।

ਆਪਣੇ ਗਰੁੱਪ ਦੇ ਸਿੰਘਾਂ ਨੂੰ ਇੱਕ-ਇੱਕ ਕਰ ਕੇ ਸ਼ਹੀਦ ਹੁੰਦਿਆਂ ਡਿੱਠਣ ਦੀ ਇੱਕ ਗਾਥਾ, ਦੁਸ਼ਮਣ ਦਲਾਂ 'ਤੇ ਬਿਜਲੀ ਬਣ ਕੇ ਡਿਗਦੇ ਜੁਝਾਰੂਆਂ ਦੀ ਗਾਥਾ, ਮੌਤ ਅਤੇ ਪੁਲੀਸ ਨਾਲ ਖੇਡੀ ਜਾਂਦੀ ਲੁਕਣਮੀਚੀ ਵਿੱਚ ਬੇਪਰਵਾਹ ਖ਼ਾਲਸਈ ਜ਼ਿੰਦਾਦਿਲੀ ਦੀਆਂ ਝਲਕਾਂ....ਕਮਾਦਾਂ ਤੋਂ ਲੈ ਕੇ ਕਾਲ-ਕੋਠੜੀਆਂ ਤਕ ਸੰਦੀਪ ਕੌਰ ਦੀ ਹੱਡੀਂ-ਹੰਢਾਈ ਇਹ ਗਾਥਾ ਸਰਕਾਰ ਵੱਲੋਂ ਸਿੱਖ ਜੁਝਾਰੂ ਲਹਿਰ ਨੂੰ ਖ਼ਤਮ ਕਰਨ ਲਈ ਵਰਤੇ ਗਏ ਤੌਰ-ਤਰੀਕਿਆਂ 'ਤੇ ਵੀ ਚਾਨਣਾ ਪਾਉਂਦੀ ਹੈ।




# ਅਜ਼ਾਦ ਖ਼ਾਲਸਾ ਪ੍ਰਕਾਸ਼ਨ

ਮਿਲਣ ਦਾ ਪਤਾ:
ਪਿੰਡ ਤੇ ਡਾਕਖਾਨਾ : ਸੁਲਤਾਨਵਿੰਡ, ਸ੍ਰੀ ਅੰਮ੍ਰਿਤਸਰ । ਫ਼ੋਨ: 0183-2701356, 2701357, 2701358

ਤੁਸੀਂ ਉਪਰੋਕਤ ਕਿਤਾਬਾਂ ਵੀ.ਪੀ.ਪੀ. (ਕੈਸ਼ ਆਨ ਡਿਲੀਵਰੀ) ਰਾਹੀਂ ਮੰਗਵਾ ਸਕਦੇ ਹੋ। ਵੀ.ਪੀ.ਪੀ. ਰਾਹੀਂ ਮੰਗਵਾਉਣ ਲਈ ਤੁਸੀਂ ਸਵੇਰੇ 10 ਵਜੇ ਤੋਂ ਸ਼ਾਮ 5 ਵਜੇ ਤਕ ਸਾਨੂੰ ਫ਼ੋਨ (98729-42628, 0183-2701356, 2701357, 2701358) ਕਰ ਕੇ ਆਪਣਾ ਐਡਰੈੱਸ ਲਿਖਵਾ ਦਿਓ, ਅਸੀਂ ਤੁਹਾਡੇ ਪਤੇ 'ਤੇ ਤੁਹਾਡੇ ਵੱਲੋਂ ਮੰਗਵਾਈ ਕਿਤਾਬ ਵੀ.ਪੀ.ਪੀ. ਰਾਹੀਂ ਭੇਜ ਦਿਆਂਗੇ।